# ਮੀਹਾਈਲ ਸਾਦੋਵਿਆਨੋ

ਅੱਧੀ ਸਦੀ ਤੋਂ ਵੱਧ ਮੀਹਾਈਲ ਸਾਦੋਵਿਆਨੋ ਦੀਆਂ ਲਾਸਾਨੀ ਕਿਰਤਾਂ ਰੂਮਾਨੀਆਂ ਦੇ ਸਾਹਿਤ ਉੱਤੇ ਛਾਈਆਂ ਹੋਈਆਂ ਹਨ।

ਕਹਾਣੀ ਕਹਿਣ ਦੇ ਹੁਨਰ ਵਿੱਚ ਮੀਹਾਈਲ ਸਾਦੋਵਿਆਨੋ ਬੇ-ਮਿਸਾਲ ਹੈ। ਰੂਮਾਨੀਅਨ ਬੋਲੀ ਦੇ ਭੰਡਾਰ ਉੱਤੇ ਉਹਦਾ ਕਮਾਲ ਦਾ ਕਾਬੂ ਹੈ। ਕਿਰਤੀ ਲੋਕਾਂ ਲਈ ਪਿਆਰ ਤੇ ਹਮਦਰਦੀ ਉਹਦੇ ਅੰਦਰ ਅਮੁੱਕ ਹੈ, ਅਤੇ ਇਹਨਾਂ ਮਿਹਨਤੀ ਲੋਕਾਂ ਦੇ ਦੁੱਖਾਂ ਤੇ ਆਸਾਂ ਦਾ ਹੀ ਉਹਦੀਆਂ ਕਿਰਤਾਂ ਵਿੱਚ ਚਿਤਰਣ ਹੈ। ਇਹ ਚਿਤਰਣ ਇੰਨ-ਬਿੰਨ ਜ਼ਿੰਦਗੀ ਦੀ ਸੱਚਾਈ ਦੇ ਅਨੁਕੂਲ ਹੈ।

ਸਾਦੋਵਿਆਨੋ ਦਾ ਜਨਮ 5 ਨਵੰਬਰ 1880 ਨੂੰ ਹੋਇਆ। ਉਹ ਰੂਮਾਨੀਆ ਦੇ ਉੱਤਰੀ ਮੋਲਦਾਵੀਆ ਇਲਾਕੇ ਵਿੱਚ ਇੱਕ ਛੋਟੇ ਜਿਹੇ ਕਸਬੇ ਪਾਸ਼ਕਾਨੀ ਵਿੱਚ ਜੰਮਿਆ। ਇਸ ਕਸਬੇ ਦੀ ਬਹੁਤੀ ਵਸੋਂ ਗ਼ਰੀਬੀ ਦਾ ਸ਼ਿਕਾਰ ਸੀ, ਤੇ ਆਪਣੀਆਂ ਨਿਤਾਪ੍ਰਤੀ ਦੀਆਂ ਮੁਸੀਬਤਾਂ ਤੋਂ ਵੱਧ ਕੁਝ ਨਹੀਂ ਸੀ ਜਾਣਦੀ। ਬਚਪਨ ਵਿੱਚ ਹੀ ਉਹਨੂੰ ਓਸ ਇਲਾਕੇ ਦੀਆਂ ਕਾਵਿ-ਮਈ ਲੋਕ-ਕਹਾਣੀਆਂ ਦਾ ਸੁਆਦ ਪੈ ਗਿਆ ਤੇ ਓਦੋਂ ਤੋਂ ਹੀ ਉਹਨਾਂ ਲੋਕਾਂ ਨਾਲ਼, ਜਿਹੜੇ ਜ਼ੁਲਮ ਦੀ ਅੱਡੀ ਥੱਲੇ ਪਿਸਦੇ, ਅਗਿਆਨ ਦੇ ਹਨੇਰੇ ਵਿੱਚ ਜ਼ਫ਼ਰ ਜਾਲਦੇ ਸਨ, ਉਹਦਾ ਬੜਾ ਡੂੰਘਾ ਸਬੰਧ ਬਣ ਚੁੱਕਿਆ ਹੈ। ਮੀਹਾਈਲ ਸਾਦੋਵਿਆਨੋ ਦੀਆਂ ਲਿਖਤਾਂ ਰੂਮਾਨੀਆਂ ਦੇ ਲੋਕਾਂ ਨੂੰ ਸਮਰਪਿਤ ਗੀਤ ਹਨ; ਤੇ ਵਿਕਾਸ ਕਰਨ, ਅਗਾਂਹ ਵਧਣ, ਤੇ ਚਾਨਣਿਆਂ ਤੱਕ ਅੱਪੜਨ ਲਈ ਉਹਨਾਂ ਲਈ ਪ੍ਰੇਰਨਾ ਭਰਪੂਰ ਬੁਲਾਵਾ ਵੀ ਹਨ।

ਸਾਦੋਵਿਆਨੋ ਨੇ ਆਪਣੀ ਜ਼ਿੰਦਗੀ ਵਿੱਚ ਹੁਣ ਤੱਕ 100 ਤੋਂ ਵੱਧ ਕਿਤਾਬਾਂ ਨਾਲ਼ ਰੂਮਾਨੀਆਂ ਦੇ ਸਾਹਿਤ-ਭੰਡਾਰ ਨੂੰ ਅਮੀਰ ਕੀਤਾ ਹੈ। ਰੂਮਾਨੀਆਂ ਦੇ ਲੋਕਾਂ ਦੀ ਜ਼ਿੰਦਗੀ — ਬਹੁਤ ਪੁਰਾਣੇ ਬੀਤੇ ਜੁੱਗਾਂ ਦੇ ਕਿੱਸੇ ਵੀ ਤੇ ਵਰਤਮਾਨ ਦੀ ਕਹਾਣੀ ਵੀ — ਦੋਵੇਂ ਸਾਦੋਵਿਆਨੋ ਦੀ ਮੂਲ-ਪ੍ਰੇਰਨਾ ਦੇ ਅਮੁੱਕ ਸੋਮੇ ਹਨ। ਉਹਦੀਆਂ ਕਹਾਣੀਆਂ ਦੀ ਪਹਿਲੀ ਕਿਤਾਬ ਤੇ "ਬਾਜ਼" — ਇੱਕ ਇਤਿਹਾਸਕ ਨਾਵਲ, 1904 ਵਿੱਚ ਲਿਖੇ ਗਏ ਸਨ। ਫੇਰ 1906 ਵਿੱਚ ਉਹਨੇ ਫ਼ੌਜੀ ਜ਼ਿੰਦਗੀ ਬਾਰੇ "ਕਾਰਪੋਰਲ ਜਾਰਜਿਤਸਾ ਦੀਆਂ ਯਾਦਾਂ" ਲਿਖੀਆਂ। ਏਸੇ ਸਾਲ "ਕੁਮਲ਼ਾਏ ਫੁੱਲ" ਇੱਕ ਲੰਮੀ ਕਹਾਣੀ ਲਿਖੀ; ਤੇ ਇਸ ਕਿਤਾਬ ਵਿੱਚੋਂ ਪਹਿਲੀ ਵਾਰ ਏਸ ਲੇਖਕ ਦੇ ਕਹਾਣੀ ਕਹਿਣ ਦੇ ਗੁਣ ਦੀਆਂ ਸੰਭਾਵਨਾਵਾਂ ਉਜਾਗਰ ਹੋਈਆਂ। "ਨਿਕੋਲਾਏ ਮਾਨੇ ਦੀ ਡਾਇਰੀ" (1907) ਵਿੱਚ ਸਾਨੂੰ ਉਹਦੀਆਂ ਨਿਰਣਾ ਕਰ ਸਕਣ ਦੀਆਂ ਅਦੁੱਤੀ ਸਿਫ਼ਤਾਂ ਦਾ ਪਹਿਲੀ ਵਾਰ ਝਾਉਲ਼ਾ ਪੈਂਦਾ ਹੈ। ਇਸ ਤੋਂ ਪਿੱਛੋਂ "ਝੁੱਗੀਆਂ ਦੇ ਵਾਸੀ" ਤੇ ਕੁਝ ਹੋਰ ਕਹਾਣੀ ਸੰਗ੍ਰਹਿ ਛਪੇ, ਤੇ ਫੇਰ ਇੱਕ ਇਤਿਹਾਸਕ ਨਾਵਲ "ਸੋਇਮਾਰੇਸ਼ਤੀ ਬੰਸ", ਇੱਕ ਸਮਾਜੀ ਨਾਵਲ "ਕਾਰਖ਼ਾਨਾ ਸਿਰੇਤ ਵਿੱਚ ਵਹਿੰਦਾ ਆਇਆ", "ਜਾਦੂ ਦਾ ਝੁੰਡ", "ਬੱਚਿਆਂ ਲਈ ਕਹਾਣੀਆਂ", "ਧੁੰਦੋਂ ਪਾਰ", "ਆਂਕੂਤਾ

ਦੀ ਸਰਾਂ", "ਕੈਨਸਰ ਦੇ ਨਿਸ਼ਾਨ ਥੱਲੇ", "ਸ਼ਹਿਜ਼ਾਦੇ ਦੂਕਾ ਦਾ ਰਾਜ", "ਕੁਹਾੜੀ", ਤੇ "ਜਦੇਰ ਭਰਾ" ਆਦਿ ਛਪਦੇ ਰਹੇ। 23 ਅਗਸਤ 1944, ਰੂਮਾਨੀਆਂ ਦੀ ਅਜ਼ਾਦੀ ਪਿੱਛੋਂ ਉਹ "ਚਾਨਣ ਪੂਰਬ ਵੱਲੋਂ ਆਉਂਦਾ ਹੈ", "ਮਾਸਕੋ", "ਪੂਰਬੀ ਉਡਾਰੀਆਂ", "ਨਿੱਕੀ ਪੋਨਾ", "ਮੀਤ੍ਰਿਆ ਕੋਕੋਰ", "ਫੁੱਲਾਂ ਦਾ ਤਲਿਸਮ", "ਨਿਕੋਆਰਾ ਪੋਤਕੋਆਵਾ" ਆਦਿ ਲਿਖ ਚੁੱਕਿਆ ਹੈ।

ਸਾਦੋਵਿਆਨੋ ਦੀਆਂ ਸਭਨਾਂ ਲਿਖਤਾਂ ਵਿੱਚ ਜਨ-ਸਧਾਰਨ ਲਈ ਬੜੀ ਡੂੰਘੀ ਮਨੁੱਖੀ ਹਮਦਰਦੀ ਹੈ; ਆਪਣੀ ਹੋਣੀ ਨੂੰ ਤਬਦੀਲ ਕਰਨ ਲਈ ਉਹਨਾਂ ਦੇ ਸੰਗਰਾਮ ਦੀ ਤਿੱਖੀ ਸੂਝ ਹੈ। ਸਾਦੋਵਿਆਨੋ ਦੀਆਂ ਕਿਰਤਾਂ ਵਿੱਚ ਜਿਹੜਾ ਨਰੋਆ ਆਸ਼ਾਵਾਦ ਹੈ, ਉਹਦੀ ਨੀਂਹ ਵੀ ਇਹੀ ਹਮਦਰਦੀ ਤੇ ਸੂਝ ਹੈ। ਉਹਦੀਆਂ ਕਿਤਾਬਾਂ ਪਾਠਕਾਂ ਦੇ ਮਨ ਵਿੱਚ ਜ਼ਿੰਦਗੀ ਲਈ ਪਿਆਰ ਪ੍ਰੇਰਦੀਆਂ ਹਨ, ਭਵਿੱਖ ਵਿੱਚ ਵਿਸ਼ਵਾਸ ਜਗਾਂਦੀਆਂ ਹਨ, ਤੇ ਇਹ ਆਸ ਬੰਨ੍ਹਾਂਦੀਆਂ ਹਨ ਕਿ ਇੱਕ ਦਿਨ ਲੋਕਾਂ ਦੀ ਜਿੱਤ ਹੋਏਗੀ। ਸਾਦੋਵਿਆਨੋ ਦੀਆਂ ਕਿਰਤਾਂ ਲੋਕਾਂ ਦੇ ਸੰਗਰਾਮ ਦੀ ਵਾਰਤਾ ਹਨ, ਇੱਕ ਸ਼ੀਸ਼ਾ ਹਨ ਜਿਸ ਵਿੱਚੋਂ ਲੋਕਾਂ ਨੂੰ ਅਜ਼ਾਦੀ ਤੇ ਇਨਸਾਫ਼ ਦੇ ਆਦਰਸ਼ ਵੱਲ ਵੱਧਣ ਦੀਆਂ ਚਿਰ-ਪੁਰਾਣੀਆਂ ਆਸਾਂ ਦੀ ਨੁਹਾਰ ਦਿਸਦੀ ਰਹਿੰਦੀ ਹੈ।

ਪਿਛਲੇ ਦਸਾਂ ਸਾਲਾਂ ਵਿੱਚ ਰੂਮਾਨੀਆਂ ਦੇ ਲੋਕਾਂ ਦੇ ਜੀਵਨ ਵਿੱਚ ਜਿਹੜੀਆਂ ਮਹਾਨ ਤਬਦੀਲੀਆਂ ਆਈਆਂ ਹਨ, ਇਹਨਾਂ ਦਾ ਉਹਦੀਆਂ ਲਿਖਤਾਂ ਉੱਤੇ ਬੜਾ ਅਹਿਮ ਅਸਰ ਪਿਆ ਹੈ। ਉਹਦੇ ਜੀਵਨ ਬਾਰੇ ਦ੍ਰਿਸ਼ਟੀਕੋਣ ਵਿੱਚ ਇੱਕ ਵਿਸ਼ਾਲਤਾ ਆ ਗਈ ਹੈ। ਇਹ ਲੇਖਕ ਜਿਹੜਾ ਏਨੇ ਸਮੇਂ ਤੋਂ ਆਲੋਚਕ ਯਥਾਰਥਵਾਦ ਦੇ ਦ੍ਰਿਸ਼ਟੀਕੋਣ ਤੋਂ ਲਿਖ ਰਿਹਾ ਸੀ, ਹੁਣ ਇੱਕ ਨਵੀਂ ਮੰਜ਼ਿਲ ਉੱਤੇ ਪੁੱਜ ਗਿਆ ਹੈ, ਤੇ ਉਹਨੇ ਸਮਾਜਵਾਦੀ ਯਥਾਰਥਵਾਦ ਦਾ ਉਚੇਰਾ ਦ੍ਰਿਸ਼ਟੀਕੋਣ ਅਪਣਾ ਲਿਆ ਹੈ; ਤੇ ਉਹਦੀ ਰੂਹਾਨੀ ਅੱਖ ਨੇ ਜ਼ਿੰਦਗੀ ਦੀਆਂ ਅਨੰਤ ਚੌੜਾਈਆਂ ਨੂੰ ਘੋਖਦਿਆਂ, "ਮੀਤ੍ਰਿਆ ਕੋਕੋਰ" ਨਾਵਲ ਵਰਗੀਆਂ ਨਵੀਆਂ ਕਿਰਤਾਂ ਰੂਮਾਨੀਆਂ ਨੂੰ ਦਿੱਤੀਆਂ ਹਨ। ਇਹ ਕਿਰਤਾਂ ਰੂਮਾਨੀਆਂ ਦੇ ਲੋਕਾਂ ਦੀ ਵਰਤਮਾਨ ਜ਼ਿੰਦਗੀ ਦੀ ਡੂੰਘੀ ਸਮਝ ਤੇ ਰੂਮਾਨੀਆਂ ਦੇ ਏਦੂੰ ਵੀ ਚਾਨਣੇ ਤੇ ਖੁਸ਼ਹਾਲ ਭਵਿੱਖ ਵਿੱਚ ਉਹਦੇ ਪੱਕੇ ਯਕੀਨ ਦਾ ਫਲ਼ ਹਨ।

ਮੀਹਾਈਲ ਸਾਦੋਵਿਆਨੋ ਨੂੰ ਰੂਮਾਨੀਆਂ ਦੇ ਸਾਹਿਤ ਦਾ ਮਹਾਨ ਕਵੀ ਸਮਝਣਾ ਚਾਹੀਦਾ ਹੈ — ਇੱਕ ਕਵੀ ਜਿਸ ਨੇ ਵਾਰਤਕ ਵਿੱਚ ਲਿਖਿਆ ਹੈ। ਉਹਦੀਆਂ ਲਿਖਤਾਂ ਰਾਹੀਂ ਰੂਮਾਨੀਆਂ ਦੀ ਬੋਲੀ ਨੇ ਉਹ ਕਲਾ-ਚੋਟੀਆਂ ਛੂਹ ਲਈਆਂ ਹਨ, ਜਿਨ੍ਹਾਂ ਦੀ ਏਦੂੰ ਪਹਿਲਾਂ ਰੂਮਾਨੀਆਂ ਦੇ ਸਾਹਿਤਕ ਇਤਿਹਾਸ ਵਿੱਚ ਕੋਈ ਮਿਸਾਲ ਨਹੀਂ ਮਿਲ਼ਦੀ। ਉਹਦੀ ਬੋਲੀ ਉੱਤੇ ਲੋਕਾਂ ਦੀ ਬੋਲੀ ਦੇ ਨਰੋਏਪਣ, ਨੈਕੂਲਸੇ (1672-1744) ਦੀਆਂ ਲਿਖਤਾਂ ਦੀ ਰਵਾਨੀ, ਤੇ ਮੋਲਦਾਵੀਆ ਦੇ ਪ੍ਰਸਿੱਧ ਕਹਾਣੀਕਾਰ ਈਓਨ ਕਰੀਆਂਗਾ ਦੇ ਸੁਹਜ ਦਾ ਅਸਰ ਹੈ। ਉਹਦੀ ਬੋਲੀ ਵਿੱਚ ਇੱਕ ਅਨੋਖੀ ਸੁੰਦਰਤਾ ਹੈ — ਇਹ ਇੱਕ ਅਜਿਹੇ ਕਲਾਕਾਰ ਦੀ ਬੋਲੀ ਹੈ ਜਿਹੜਾ ਬੜੀ ਵਾਰੀ ਕਮਾਲ ਨੂੰ ਛੂਹ ਲੈਂਦਾ ਹੈ।

ਉਹ ਆਪਣੇ ਦੇਸ਼ ਦੀ ਵੱਡੀ ਪਾਰਲੀਮੈਂਟ ਦੀ ਪ੍ਰਧਾਨ ਮੰਡਲੀ ਦਾ ਮੀਤ-ਪ੍ਰਧਾਨ ਤੇ ਰੁਮਾਨੀਆਂ ਦੀ ਲੋਕ ਜਮਹੂਰੀ ਰੀਪਬਲਿਕ ਦੇ ਲੇਖਕ ਸੰਘ ਦਾ ਪ੍ਰਧਾਨ ਹੈ। ਏਸ ਤਰ੍ਹਾਂ ਆਪਣੇ ਲੋਕਾਂ ਦੀ ਸਮਾਜੀ ਜ਼ਿੰਦਗੀ ਤੇ ਆਪਣੇ ਸਾਹਿਤ ਦੋਵਾਂ ਲਈ ਉਹ ਅਣਥੱਕ ਘਾਲ਼ਾਂ ਘਾਲ਼ਦਾ ਰਹਿੰਦਾ ਹੈ। ਜ਼ਿੰਦਗੀ ਨਾਲ਼ ਭਰਪੂਰ ਪਿਆਰ ਕਰਦਿਆਂ, ਜ਼ਿੰਦਗੀ ਦੀ ਜੋ ਵੀ ਸੋਹਣੀ ਚੰਗੀ ਦੇਣ ਹੈ ਉਹਦੇ ਲਈ ਆਪਣੀ ਹਰ ਕਿਰਤ ਵਿੱਚ ਉਤਸ਼ਾਹੀ ਪ੍ਰਸ਼ੰਸਾ ਪ੍ਰਗਟਾਂਦਿਆਂ, ਮੀਹਾਈਲ ਸਾਦੋਵਿਆਨੋ ਅਮਨ ਦੇ ਰਾਖਿਆਂ ਦੀ ਪਹਿਲੀ ਕਤਾਰ ਵਿੱਚ ਡਟ ਕੇ ਖੜੋਤਾ ਹੋਇਆ ਹੈ। ਉਹ ਰੁਮਾਨੀਆਂ ਦੀ ਅਮਨ ਕੌਂਸਲ ਦਾ ਪ੍ਰਧਾਨ ਤੇ ਸੰਸਾਰ ਅਮਨ ਕੌਂਸਲ ਦਾ ਮੈਂਬਰ ਹੈ।

ਉਹਦਾ ਇਹ ਨਾਵਲ "ਮੀਤ੍ਰਿਆ ਕੋਕੋਰ" 1949 ਵਿੱਚ ਪ੍ਰਕਾਸ਼ਿਤ ਹੋਇਆ ਸੀ। ਪਿੱਛੋਂ ਇਹਦੇ ਤੋਂ ਫ਼ਿਲਮ ਤੇ ਥੀਏਟਰ ਲਈ ਨਾਟਕ ਵੀ ਬਣਾਏ ਗਏ। ਇਸ ਨਾਵਲ ਦੇ ਅਨੁਵਾਦ ਦੁਨੀਆਂ ਦੀਆਂ ਅਨੇਕਾਂ ਬੋਲੀਆਂ ਵਿੱਚ ਛਪ ਚੁੱਕੇ ਹਨ। ਸੰਸਾਰ ਦੇ ਅਮਨ ਸੰਗਰਾਮ ਲਈ ਇਹ ਨਾਵਲ ਅਮੁੱਲੀ ਦੇਣ ਸਮਝਿਆ ਗਿਆ ਹੈ, ਤੇ ਏਸ ਲਈ ਇਹਨੂੰ ਅਮਨ ਦਾ ਕੌਮਾਂਤਰੀ ਇਨਾਮ ਸੰਸਾਰ ਅਮਨ ਕੌਂਸਲ ਵੱਲੋਂ ਮਿਲ਼ ਚੁੱਕਿਆ ਹੈ।

ਹੁਣ ਸਾਦੋਵਿਆਨੋ ਆਪਣੇ ਜੀਵਨ ਭਰ ਦੀ ਰਚਨਾਤਮਕ ਸਰਗਰਮੀ ਦੀ ਚੋਟੀ ਉੱਤੇ ਪੁੱਜ ਕੇ, ਅੱਸੀਵੇਂ ਵਰ੍ਹੇ ਦੇ ਨੇੜੇ ਅੱਪੜਦਿਆਂ, ਮਨੁੱਖਤਾ ਦੇ ਖ਼ੁਸ਼ਹਾਲ ਭਵਿੱਖ ਵਿੱਚ ਅਟੁੱਟ ਭਰੋਸੇ ਨਾਲ਼ ਧੜਕਦਿਆਂ, ਰੁਮਾਨੀਆਂ ਤੇ ਸੰਸਾਰ-ਸਾਹਿਤ ਦੇ ਭੰਡਾਰ ਨੂੰ ਆਪਣੀਆਂ ਸ਼ਾਨਦਾਰ ਕਿਰਤਾਂ ਨਾਲ਼ ਅਮੀਰ ਕਰੀ ਜਾ ਰਿਹਾ ਹੈ। ਉਹ ਆਪਣੇ ਦੇਸ਼ ਦੇ ਨਵੀਂ ਪੀੜ੍ਹੀ ਦੇ ਲੇਖਕਾਂ ਦੀ ਨਿੱਤ ਸਹਾਇਤਾ ਕਰਦਾ ਰਿਹਾ ਹੈ, ਤੇ ਉਹਨਾਂ ਲਈ ਉਹਦੇ ਦਿਲ ਵਿੱਚ ਬੜਾ ਪਿਆਰ ਹੈ। ਨਵੀਂ ਪੀੜ੍ਹੀ ਦੇ ਲੇਖਕ ਉਹਨੂੰ ਆਪਣੇ ਲਈ ਚਾਨਣ-ਮੁਨਾਰਾ ਸਮਝਦੇ ਹਨ।

1 ਜਨਵਰੀ, 1959.

ਨਵਤੇਜ ਸਿੰਘ

# ਮੀਤ੍ਰਿਆ ਕੋਕੋਰ

1.

ਲਿਜ਼ਾ ਦਰਿਆ ਦੇ ਨੇੜੇ ਹੀ, ਇੱਕ ਵੱਡੇ ਸਾਰੇ ਪੱਧਰ ਮੈਦਾਨ ਦੇ ਸਿਰੇ ਉੱਤੇ, ਸੌ ਵਰ੍ਹੇ ਹੋਏ ਏਸ ਇਲਾਕੇ ਦੇ ਲੋਕਾਂ ਨੇ ਆਪਣਾ ਪਿੰਡ ਉਸਾਰਿਆ ਸੀ। ਉਹਨਾਂ ਏਸ ਪਿੰਡ ਦਾ ਨਾਂ 'ਢੱਠੀ-ਕੰਢੀ' ਪਾ ਲਿਆ ਸੀ, ਕਿਉਂਕਿ ਲਿਜ਼ਾ ਦਰਿਆ ਦਾ ਵਹਿਣ ਬੜੇ ਅਚਨਚੇਤ ਮੋੜਾਂ ਤੇ ਵਲ਼ਾਵਿਆਂ ਵਾਲ਼ਾ ਸੀ, ਤੇ ਹੜਾਂ ਦੇ ਦਿਨਾਂ ਵਿੱਚ ਤਾਂ ਇਹ ਏਨਾ ਚੜ੍ਹ ਜਾਂਦਾ ਸੀ ਕਿ ਪਿੰਡ ਦੁਆਲ਼ੇ ਖਿਲਰੀਆਂ ਵਾਹੀਆਂ ਬੀਜੀਆਂ ਪੈਲ਼ੀਆਂ ਨੂੰ ਵੀ ਢਾਹ ਲਗਦੀ ਤੇ ਉਹ ਦਰਿਆ-ਬੁਰਦ ਹੋ ਜਾਂਦੀਆਂ ਸਨ।

ਏਸ ਪੱਧਰ ਮੈਦਾਨ ਦਾ ਏਸ ਪਿੰਡ ਦੇ ਵਾਸੀਆਂ ਨੇ 'ਪੰਛੀਵਾੜਾ' ਨਾਂ ਰੱਖ ਦਿੱਤਾ ਸੀ।

ਉਹ ਆਖਦੇ ਹੁੰਦੇ ਸਨ, "ਓਥੇ ਜਿੱਥੇ ਜਗੀਰਦਾਰ ਦੀ ਸਭ ਤੋਂ ਵਧੀਆ ਕਣਕ ਪੱਕਦੀ ਏ।" ਓਥੇ ਤੁਸੀਂ ਕਈ ਵਾਰ ਉਹਨਾਂ ਜੰਗਲੀ ਪੰਛੀਆਂ ਦੀਆਂ ਡਾਰਾਂ ਨਿੱਘੀ ਪੌਣ ਵਿੱਚ ਮੰਡਰਉਂਦੀਆਂ ਵੇਖ ਸਕਦੇ ਹੋ, ਜਿਨ੍ਹਾਂ ਕਰ ਕੇ ਇਸ ਮੈਦਾਨ ਦਾ ਇਹ ਨਾਂ ਪਿਆ ਸੀ।

"ਇਹ ਕੋਈ ਥਲ ਤਾਂ ਨਹੀਂ, ਤੁਸੀਂ ਓਥੇ ਪਿੰਡਾਂ ਦੇ ਪਿੰਡ ਉਗਾ ਸਕਦੇ ਹੋ। ਪਰ ਬੁੱਢੜੇ ਮਾਵਰੋਮਾਤੀ ਨੇ ਆਪਣੇ ਪੁੱਤਰਾਂ ਕੋਲ਼ੋਂ ਸਹੁੰਆਂ ਚੁੱਕਾਈਆਂ ਸਨ ਕਿ ਉਹ ਏਥੇ ਇੱਕ ਵੀ ਮਕਾਨ ਨਹੀਂ ਬਣਨ ਦੇਣਗੇ। ਪੰਛੀਵਾੜੇ ਵਿੱਚ ਸੁਧਾ ਹੀ ਸੋਨਾ ਏ, ਤੇ ਇਹ ਜਗੀਰਦਾਰ ਸੋਨਾ ਰੋਲ਼ਦੇ ਰਹਿੰਦੇ ਨੇ, ਜਦੋਂ ਅਸੀਂ ਨਿਰੀ ਜੂਨ-ਕਟੀ ਕਰਦੇ ਤੇ ਅਤਿ ਦੀ ਗ਼ਰੀਬੀ ਵਿੱਚ ਆਪਣੇ ਹੱਡ ਰੜਕਦੇ ਰਹਿੰਦੇ ਆਂ।"

ਹੁਨਾਲ਼ੇ ਵਿੱਚ ਲੋਕੀ ਲਿਜ਼ਾ ਨੂੰ ਇੱਕ ਨਿੱਕੇ ਜਿਹੇ ਡਾਂਵਾਡੋਲ ਪੁਲ਼ ਰਾਹੀਂ ਪਾਰ ਕਰਕੇ ਪੈਲ਼ੀਆਂ ਵਿੱਚ ਜਾਂਦੇ। ਜਦੋਂ ਉਹ ਪਸ਼ੂ-ਖੱਡ ਕੋਲ਼ ਹੀ ਪੁੱਜਦੇ ਤਾਂ ਉਹਨਾਂ ਨੂੰ ਪੰਛੀਵਾੜੇ ਵਿੱਚੋਂ ਪੱਕੇ ਹੋਏ ਦਾਣਿਆਂ ਦੀ ਮਹਿਕ ਆਉਂਦੀ।

"ਮੇਰਾ ਚਿੱਤ ਕਰਦਾ ਏ ਕਦੇ ਮੈਂ ਚਿੱਟੀ ਰੋਟੀ ਖਾ ਸਕਾਂ!" ਕੋਈ ਕਹਿੰਦਾ।

ਉਹਦੇ ਸੰਗੀ ਹੱਸ ਪੈਂਦੇ। ਇੱਕ ਵਾਰ ਉਹਨਾਂ ਵਿੱਚੋਂ ਇੱਕ ਨੇ ਅੱਗੋਂ ਕਿਹਾ, "ਚੰਗਾ, ਪਰਸੋਂ ਤੀਕ ਉਡੀਕ ਲੈ। ਤਾਂ ਸ਼ੈਤ ਏਸ ਮੈਦਾਨ ਨੂੰ ਬੀਜਣ ਦੀ ਸਾਡੀ ਵਾਰੀ ਆ ਜਾਏ।"

ਮੀਤ੍ਰਿਆ ਕੋਕੋਰ ਓਦੋਂ ਹਾਲੇ ਮਸਾਂ ਗਿਆਰਾਂ ਵਰ੍ਹਿਆਂ ਦਾ ਸੀ, ਜਦੋਂ ਉਹਨੇ ਉੱਪਰਲਾ ਜਵਾਬ ਸੁਣਿਆਂ ਸੀ। ਉਹਨੂੰ ਸਮਝ ਨਹੀਂ ਸੀ ਪਈ, ਪਰ ਉਹ ਸਭਨਾਂ ਨਾਲ਼ ਰਲ਼ ਕੇ ਹੱਸਿਆ ਜ਼ਰੂਰ ਸੀ।

"ਤੂੰ ਕਿਉਂ ਪਿਆ ਇੰਜ ਦੰਦੀਆਂ ਕੱਢਦਾ ਏਂ?" ਉਹਦੀ ਮਾਂ ਨੇ ਪੁੱਛਿਆ ਸੀ, ਜਿਹੜੀ ਰੇੜ੍ਹੇ ਦੇ ਉੱਤੇ ਪਏ ਨਾੜਾਂ ਵਿੱਚ ਉਹਦੇ ਕੋਲ਼ ਹੀ ਦੂਹਰੀ ਹੋਈ ਪਈ ਸੀ।

"ਐਵੇਂ ਈ, ਮੈਂ ਐਵੇਂ ਈ ਹੱਸ ਪਿਆ।"

"ਜਦੋਂ ਤੈਨੂੰ ਕੋਈ ਸੁਰ ਪਤਾ ਨਾ ਲੱਗੇ, ਤਾਂ ਐਵੇਂ ਮੂੰਹ ਬਣਾਨ ਦੀ ਕੋਈ ਲੋੜ ਨਹੀਂ।"

"ਪਰ ਮੈਨੂੰ ਤਾਂ ਪਤਾ ਏ!"

ਅੱਗੇ ਬਹਿਕੇ ਉਹਦਾ ਪਿਉ ਰੇੜ੍ਹੇ ਨਾਲ਼ ਜੁਤੇ ਕੁਮੈਤ ਘੋੜੇ ਨੂੰ ਚਲਾ ਰਿਹਾ ਸੀ। ਉਹ ਪਿਛਾਂਹ ਮੁੜ ਕੇ ਹੱਸ ਪਿਆ ਸੀ, "ਹੋ-ਹੋ-ਹੋ! ਹੁਣ ਤਾਂ ਸਾਡਾ ਮੀਤ੍ਰਿਆ ਨਿਆਣਾ ਨਹੀਂ ਰਿਹਾ! ਹੁਣ ਤਾਂ ਇਹ ਸਕੂਲੇ ਘੱਲਣਾ ਪਊ।"

"ਸਕੂਲੇ ਨਾ ਸਕੂਲੇ, ਏਥੇ ਮੈਂ ਚੰਗੀ ਤਰ੍ਹਾਂ ਇਹਦੇ ਕੰਨ ਪੁੱਟੂੰ ਤਾਂ ਜੋ ਇਹਨੂੰ ਕੰਨ ਹੋ ਜਾਣ ਕਿ ਵੱਡਿਆਂ ਦੀਆਂ ਗੱਲਾਂ ਵਿੱਚ ਧਗਾਣੇ ਨਹੀਂ ਬਿਰਕੀਦਾ।"

ਤੇ ਉਹਨੇ ਉਹਦੇ ਮੂੰਹ ਉੱਤੇ ਪੁੱਠੇ ਹੱਥ ਦੀ ਚਪੇੜ ਮਾਰੀ ਸੀ, ਮੀਤ੍ਰਿਆ ਚੁੱਪ-ਚਾਪ ਹੀ ਆਪਣੇ ਅੱਥਰੂ ਪੀ ਗਿਆ ਸੀ।

"ਹੋਰ ਕੁਝ ਨਹੀਂ ਕਹਿਣਾ ਤੂੰ?"

ਉਹਨੇ ਆਪਣਾ ਸਿਰ ਅੜੀ ਜਹੀ ਵਿੱਚ ਨਿਵਾ ਲਿਆ, ਤੇ ਰੋਹ ਨਾਲ਼ ਇੱਕ ਪਾਸੇ ਟੇਢੀ ਨਜ਼ਰੇ ਤੱਕਦਾ ਰਿਹਾ।

ਜ਼ਨਾਨੀ ਨੇ ਇੱਕ ਵਾਰ ਫੇਰ ਉਹਨੂੰ ਚਪੇੜ ਮਾਰੀ।

"ਤੂੰ ਦੂਜੀ ਵੇਰ ਉਹਨੂੰ ਕਿਉਂ ਮਾਰਿਆ ਏ?" ਆਦਮੀ ਨੇ ਪੁੱਛਿਆ।

"ਕਿਉਂਕਿ...ਉਹ ਮੇਰੇ ਵੱਲ ਗੁਨਾਹੀਆਂ ਵਾਂਗ ਤੱਕ ਰਿਹਾ ਸੀ।"

"ਆਗਾਪੀਆ-ਹੁਣ ਵਿਚਾਰੇ ਦਾ ਖਹਿੜਾ ਛੱਡ।"

"ਨਹੀਂ-ਮੈਂ ਨਹੀਂ ਛੱਡਣਾ; ਤੇ ਤੂੰ ਜਾਰਡਨਾ, ਤੂੰ ਆਪਣੀ ਭਲੀ ਨਿਭਾ-ਏਸ ਮਾਮਲੇ ਵਿੱਚ ਮੇਰੀ ਹੀ ਮੰਨੀ ਜਾਊ। ਜੇ ਫੇਰ ਕਦੇ ਇਹ ਮੇਰੇ ਵੱਲ ਇੰਜ ਵੇਖਦਿਆਂ ਮੈਨੂੰ ਨਜ਼ਰ ਪਿਆ, ਤਾਂ ਮੈਂ ਇਹਦੀ ਚਮੜੀ ਉਧੇੜ ਦੇਣੀ ਏਂ। ਚਿਰ ਹੋਇਆ ਤੂੰ ਵੀ ਇੰਨ-ਬਿੰਨ ਇੰਜ ਹੀ ਤੱਕਦਾ ਹੁੰਦਾ ਸੈਂ। ਤੈਨੂੰ ਠੀਕ ਕਰ ਲਿਆ, ਤੇ ਏਸ ਕਤੂਰੇ ਨੂੰ ਵੀ ਮੈਂ ਠੀਕ ਕਰ ਲੈਣਾ ਏਂ!"

'ਢੱਠੀ-ਕੰਢੀ' ਦੇ ਲੋਕ ਹਰ ਚੀਜ਼ ਦਾ ਆਪਣੇ ਵੱਲੋਂ ਨਵਾਂ ਨਾਂ ਪਾ ਲੈਂਦੇ ਹੁੰਦੇ ਸਨ, ਉਹਨਾਂ ਆਗਾਪੀਆ ਲੂੰਗੂ ਦਾ ਵੀ ਨਾਂ ਪਾਇਆ ਹੋਇਆ ਸੀ। ਉਹ ਮਸਾਂ ਆਪਣੇ ਪਤੀ ਦੇ ਲੱਕ ਤੱਕ ਪੁੱਜਦੀ ਸੀ ਤੇ ਸਾਰੇ ਉਹਨੂੰ ਬੌਣੀ ਕਹਿੰਦੇ ਹੁੰਦੇ ਸਨ — ਉਹ ਮਧਰੀ, ਚੌੜੀ ਤੇ ਬੜੀ ਕੌੜੀ ਜ਼ਨਾਨੀ ਸੀ; ਤੇ ਲੁੰਗੂਆਂ ਦੇ ਜਾਰਡਨ ਨੂੰ ਉਹ ਕੋਕੋਰ ਕਹਿੰਦੇ ਹੁੰਦੇ ਸਨ, ਕਿਉਂਕਿ ਉਹਦਾ ਲੰਮਾਂ ਸਾਰਾ ਘੁੰਡੀਦਾਰ ਨੱਕ ਸੀ, ਤੇ ਉਹ ਕੁੱਬ ਕੱਢ ਕੇ ਤੁਰਦਾ ਸੀ। ਉਹ ਬੜਾ ਸਾਊ ਤੇ ਠੰਢੇ ਸੁਭਾ ਵਾਲ਼ਾ ਬੰਦਾ ਸੀ। ਉਹਦੀ ਕੁਪੱਤੀ ਵਹੁਟੀ ਚੱਤੇ ਪਹਿਰ ਉਹਦੇ ਦੁਆਲ਼ੇ ਹੋਈ ਉਹਨੂੰ ਝਿੜਕਦੀ ਰਹਿੰਦੀ ਸੀ, ਉਹ ਕੋਈ ਦਿਨ ਦਿਹਾਰ ਵੀ ਨਹੀਂ ਸੀ ਛੱਡਦੀ। ਉਹ ਉਹਦੇ ਸਾਹਮਣੇ ਕੁਰਸੀ ਉੱਤੇ ਚੜ੍ਹ ਖੜੋਂਦੀ ਤਾਂ ਜੋ ਉਹਦੇ ਮੂੰਹ ਉੱਤੇ ਸਿੱਧਿਆਂ ਵੇਖ ਕੇ ਆਪਣੀਆਂ ਅੱਖਾਂ ਨਾਲ਼ ਉਹਨੂੰ ਲੂਹ ਸਕੇ। ਅਖ਼ੀਰ ਜਾਰਡਨ ਨੇ ਚੂੰ-ਚਰਾਂ ਕਰਨੀ ਵੀ ਛੱਡ ਦਿੱਤੀ ਸੀ; ਪਰ ਮੀਤ੍ਰਿਆ ਇੰਜ ਦਾ ਨਹੀਂ ਸੀ, ਉਹ ਉਂਜ ਭਾਵੇਂ ਆਪਣੇ ਪਿਉ ਉੱਤੇ ਸੀ, ਪਰ ਉਹਨੇ ਗੁੜ੍ਹਤੀ ਵਿੱਚ ਆਪਣੀ ਮਾਂ ਦੀ ਕੌੜ ਤੇ ਕਿੜ ਵੀ ਲੈ ਲਈ ਸੀ।

ਉਹਦਾ ਨਾਂ ਸਰਕਾਰੀ ਕਾਗ਼ਜ਼ਾਂ ਵਿੱਚ ਆਪਣੇ ਪਿਉ ਦੇ ਕੁਨਾਂ ਨਾਲ਼ ਹੀ ਦਰਜ ਕੀਤਾ ਗਿਆ ਸੀ, ਏਸ ਲਈ ਸਾਰੇ ਉਹਨੂੰ ਮੀਤ੍ਰਿਆ ਲੁੰਗੂ ਦੀ ਥਾਂ ਮੀਤ੍ਰਿਆ ਕੋਕੋਰ ਹੀ ਸੱਦਦੇ ਸਨ।

ਜਾਰਡਨ ਕੋਲ਼ੋਂ ਉਹਨੇ ਚੁੱਪ ਰਹਿਣ ਦਾ ਉਜੱਡ ਜਿਹਾ ਢੰਗ ਤੇ ਇੱਕ ਪਾਸੇ ਟੇਢੀ ਨਜ਼ਰੇ ਤੱਕਣਾ ਸਿੱਖ ਲਿਆ ਸੀ। ਜਾਰਡਨ ਉਹਨੂੰ ਬੜਾ ਪਿਆਰ ਕਰਦਾ ਸੀ, ਇਹਦੇ ਉਲਟ ਆਗਾਪੀਆ ਦਾ ਤਾਂ ਜਿਵੇਂ ਪਿਛਲੇ ਜਨਮ ਦਾ ਕੋਈ ਉਹਦੇ ਨਾਲ਼ ਵੈਰ ਸੀ। ਕਈ ਵਾਰੀ ਉਹ ਕਹਿੰਦੀ ਹੁੰਦੀ ਸੀ, "ਚੰਗਾ ਹੁੰਦਾ, ਜੇ ਮੈਂ ਇਹਦੀ ਥਾਂ ਕਿਸੇ ਚੂਚੇ ਨੂੰ ਜੰਮਦੀ, ਕੋਈ ਬਘਿਆੜ ਤਾਂ ਇਹਨੂੰ ਖਾਣ ਦਾ ਸੁਆਦ ਲੈ ਸਕਦਾ!"

'ਆਗਾਪੀਆ' ਦਾ ਅਰਥ ਯੂਨਾਨੀ ਬੋਲੀ ਵਿੱਚ 'ਪਿਆਰ' ਹੁੰਦਾ ਹੈ... ਜਿਹੜਾ ਪਿਆਰ ਮਾਂ ਕੋਲ਼ੋਂ ਉਹਨੂੰ ਮਿਲ਼ਦਾ ਉਸ ਕਰਕੇ ਕਈ ਵਾਰੀ ਮੀਤ੍ਰਿਆ ਦਾ ਜੀਅ ਕਰਦਾ ਕਿ ਉਹ ਆਪਣਾ ਝੋਲ਼ਾ ਚੁੱਕ, ਇੱਕੋ ਵਾਰੀ ਉਹਨੂੰ ਮੱਥਾ ਟੇਕ ਕੇ ਇੰਜ ਏਥੋਂ ਭੱਜੇ ਕਿ ਫੇਰ ਏਥੇ ਮੂੰਹ ਨਾ ਵਿਖਾਏ!

ਆਗਾਪੀਆ ਸਿਰਫ਼ ਆਪਣੇ ਵੱਡੇ ਮੁੰਡੇ ਦੇ ਹੀ ਹੁੰਮਣੇ-ਚੁੰਮਣੇ ਲੈਂਦੀ ਸੀ, ਜਿਹੜਾ ਅਸਲੋਂ ਹੀ ਉਹਦੇ ਉੱਤੇ ਸੀ, ਏਨਾ ਮੱਧਰਾ ਤੇ ਏਨਾ ਮੋਟਾ ਕਿ ਫ਼ੌਜ ਵਿੱਚ ਜਬਰੀ ਭਰਤੀ ਵਾਲ਼ਿਆਂ ਵੀ ਉਹਨੂੰ ਨਹੀਂ ਸੀ ਚੁਣਿਆਂ, ਤੇ ਏਸ ਤੋਂ ਛੁਟ ਉਹ ਬੜਾ ਮੀਣਾ ਤੇ ਵਿੰਗ-ਵਲ਼ ਵਾਲ਼ਾ ਸੀ।

ਪਹਿਲਾਂ ਤਾਂ ਉਸ ਇੱਕ ਛੋਟੇ-ਮੋਟੇ ਵਪਾਰੀ ਨਾਲ਼ ਭਿਆਲੀ ਪਾਈ ਸੀ, ਪਰ ਫੇਰ ਝੱਟ ਹੀ ਉਹਨੂੰ ਛੱਡ ਕੇ ਉਸ ਆਪਣੀ ਨਿੱਜੀ ਮਸ਼ੀਨ ਲਾ ਲਈ ਸੀ। ਇਹ ਮਸ਼ੀਨ ਮੈਦਾਨ ਦੀ ਵੱਖੀ ਵਿੱਚ ਲਿਜ਼ਾ ਦਰਿਆ ਤੋਂ ਵੱਧ ਤੋਂ ਵੱਧ ਵਿੱਥ ਉੱਤੇ ਉਹਨੇ ਚਾਲੂ ਕੀਤੀ ਸੀ। ਇਸ ਮੋਟੇ, ਭਾਰੇ ਤੇ ਘੁਮੰਡੀ ਮਸ਼ੀਨ ਵਾਲ਼ੇ ਦਾ ਨਾਂ ਗ੍ਰੀਤਜ਼ਾ ਲੁੰਗੂ ਸੀ। ਓਥੋਂ ਦੇ ਲੋਕਾਂ ਨੇ ਇਹਦਾ ਹੋਰ ਕੋਈ ਨਾਂ ਪਾਣਾ ਜ਼ਰੂਰੀ ਨਹੀਂ ਸੀ ਜਾਤਾ। ਉਹਦਾ ਆਪਣਾ ਨਾਂ ਆਪਣੇ ਆਪ ਵਿੱਚ ਹੀ ਇੱਕ ਅੱਛਾ ਖ਼ਾਸਾ ਮਖ਼ੌਲ ਬਣ ਚੁੱਕਿਆ ਸੀ, ਏਥੋਂ ਤੱਕ ਕਿ ਇਹ ਨਾਂ ਬੇਇੱਜ਼ਤੀ ਦਾ ਇੱਕ ਲਫ਼ਜ਼ ਬਣ ਗਿਆ ਸੀ।

ਆਗਾਪੀਆ ਬੌਣੀ ਪੰਦਰਾਂ ਵਰ੍ਹਿਆਂ ਦੀ ਉਮਰ ਵਿੱਚ ਹੀ ਵਿਆਹੀ ਗਈ ਸੀ, ਤੇ ਉਹਦੇ ਕਿੰਨੇ ਹੀ ਬਾਲ ਹੋਏ ਸਨ। ਹਰ ਦੋ ਵਰ੍ਹਿਆਂ ਪਿੱਛੋਂ ਤਕਰੀਬਨ ਇੱਕ। ਪਰ ਇਹਨਾਂ ਸਾਰਿਆਂ ਵਿੱਚੋਂ ਸਿਰਫ਼ ਦੋ ਹੀ ਬਚੇ ਸਨਃ ਗ੍ਰੀਤਜ਼ਾ ਪਲੇਠੀ ਦਾ, ਤੇ ਮੀਤ੍ਰਿਆ। ਗ੍ਰੀਤਜ਼ਾ ਨੂੰ ਸ਼ੁਰੂ ਸ਼ੁਰੂ ਵਿੱਚ ਉਹਨੇ ਆਪਣੀ ਛਾਤੀ ਤੋਂ ਹੀ ਦੁੱਧ ਪਿਆਇਆ ਸੀ, ਤੇ ਉਹ ਉਹਨੂੰ ਬੜਾ ਪਿਆਰ ਕਰਦੀ ਸੀ। ਪਰ ਫੇਰ ਵੀ ਤਿੰਨਾਂ ਕੁ ਮਹੀਨਿਆਂ ਪਿੱਛੋਂ ਹੀ ਉਹਨੇ ਉਹਨੂੰ ਦੁੱਧ ਪਿਆਉਣਾ ਛੱਡ ਦਿੱਤਾ ਸੀ, ਤੇ ਜੇ ਕਿਤੇ ਉਹਦੀ ਸੱਸ ਕੋਨਸਤਾਂਦੀਆ ਪੂਰੀ ਖੇਚਲ ਨਾਲ਼ ਇਸ ਬਾਲ ਨੂੰ ਬੱਕਰੀ ਦਾ ਦੁੱਧ ਨਾ ਚੁੰਘਾਂਦੀ, ਤਾਂ ਇਹਨੇ ਮਰ ਜਾਣਾ ਸੀ।

ਪਰ ਇੰਜ ਉਹਨੇ ਨਿਰਦਈ ਹੋਣ ਕਰਕੇ ਨਹੀਂ ਸੀ ਕੀਤਾ, ਸਗੋਂ ਏਸ ਕਰਕੇ ਕਿ ਓਦੋਂ ਹਾਲੀ ਉਹ ਆਪ ਵੀ ਤਾਂ ਬਾਲ ਹੀ ਸੀ! ਪਿੰਡ ਦੀਆਂ ਦਾਈਆਂ ਨੂੰ ਬੜਾ ਹਿਰਖ ਸੀ ਕਿ

ਉਹਦੇ ਪਿਉ, ਮਾਨੋਲ ਚਾਚੇ ਨੇ, ਏਨੀ ਛੋਟੀ ਉਮਰੇ ਹੀ ਉਹਨੂੰ ਵਿਆਹ ਦਿੱਤਾ ਸੀ। ਪਰ ਚਾਚਾ ਮਾਨੋਲ ਜ੍ਹਿਦਾ ਪਿੰਡ ਵਿੱਚ ਸ਼ਰਾਬਖ਼ਾਨਾ ਸੀ, ਉਹਦੀ ਆਪਣੀ ਵਹੁਟੀ ਸ਼ਰਾਬ ਦੇ ਇੱਕ ਡਰੱਮ ਥੱਲੇ ਆ ਕੇ ਬਹੁਤ ਚਿਰ ਹੋਇਆ ਮਰ ਚੁੱਕੀ ਸੀ, ਤੇ ਹੁਣ ਏਨੇ ਵਰ੍ਹਿਆਂ ਪਿੱਛੋਂ, ਉਹ ਲੋਕਾਂ ਨਾਲ਼ ਗੱਲਾਂ ਕਰਦਾ ਹੁੰਦਾ ਸੀਃ ਉਹਨੂੰ ਹੋਰ ਵਹੁਟੀ ਲਿਆਣ ਦਾ ਹੱਕ ਸੀ। ਸੋ ਉਹਨੇ ਨਾਲ਼ ਦੇ ਪਿੰਡ ਆਦਾਂਕਾਤਾ ਦੀ ਇੱਕ ਵਿਧਵਾ ਨਾਲ਼ ਰਹਿਣਾ ਸ਼ੁਰੂ ਕਰ ਦਿੱਤਾ ਅਤੇ ਉਹ ਹੁਣ ਬਹੁਤਾ ਚਿਰ ਆਪਣੇ ਨੇੜੇ ਆਗਾਪੀਆ ਨੂੰ ਨਹੀਂ ਸੀ ਰੱਖਣਾ ਚਾਂਹਦਾ। ਜਾਰਡਨ ਲੁੰਗੂ ਵੀ ਬੜਾ ਛੋਟਾ ਸੀ, ਪਰ ਉਹਦੇ ਮਾਪਿਆਂ ਨੇ ਕੁੜੀ ਦੇ ਨਾਲ਼ ਦਾਜ ਵਿੱਚ ਮਿਲ਼ਦੀ ਜ਼ਮੀਨ ਨੂੰ ਪਹਿਲ ਦਿੱਤੀ, ਤੇ ਇਹ ਸਾਕ ਝੱਟ-ਪਟ ਹੀ ਹੋ ਗਿਆ। ਇੰਜ ਜਾਰਡਨ ਸੁਰਤ ਸਾਂਭਣ ਤੋਂ ਪਹਿਲਾਂ, ਲਾਜ਼ਮੀ ਫ਼ੌਜੀ ਨੌਕਰੀ ਕਰਨ ਤੋਂ ਵੀ ਪਹਿਲਾਂ ਏਸ ਕੁੜੀ ਦੇ ਘਰ ਦਾ ਮਾਲਕ ਬਣ ਗਿਆ।

ਜੇ ਸ਼ਰਾਬਖ਼ਾਨੇ ਦੇ ਮਾਲਕ ਨੇ ਉਹ ਥਾਂ ਵਾਪਸ ਨਾ ਖ਼ਰੀਦ ਲਈ ਹੁੰਦੀ ਤਾਂ ਉਹ ਤਿੰਨ ਜਾਂ ਏਸ ਤੋਂ ਕੁਝ ਵੱਧ ਵਰ੍ਹਿਆਂ ਲਈ ਚੰਗੇ ਦਿਨ ਬਿਤਾ ਲੈਂਦੇ; ਪਰ ਤਾਂ ਵੀ ਉਹਨੂੰ ਖ਼ੁਸ਼ ਰਹਿਣ ਦਾ ਬਹੁਤਾ ਮੌਕਾ ਨਾ ਮਿਲ਼ਦਾ, ਕਿਉਂਕਿ ਵਿਆਹ ਨੂੰ ਹਾਲੀ ਬਹੁਤਾ ਚਿਰ ਨਹੀਂ ਸੀ ਹੋਇਆ ਕਿ ਆਗਾਪੀਆ ਨੇ ਹਰ ਤਰ੍ਹਾਂ ਦੀ ਤਕਲੀਫ਼ ਦੇਣੀ ਸ਼ੁਰੂ ਕਰ ਦਿੱਤੀ ਸੀ।

ਤੇ ਗ੍ਰੀਤਜ਼ਾ ਦੇ ਪਿੱਛੋਂ ਜਿਹੜੇ ਛੇ ਹੋਰ ਬਾਲ ਹੋਏ, ਉਹਨਾਂ ਵਿੱਚੋਂ ਕੁਝ ਖਸਰੇ ਨਾਲ਼ ਮਰ ਗਏ, ਕੋਈ ਕੁੱਤੇ-ਖੰਘ ਨਾਲ਼, ਕੋਈ ਅੰਤੜੀਆਂ ਦੇ ਸੋਜੇ ਨਾਲ਼ ਤੇ ਕੋਈ ਫ਼ੀਮ ਵੱਧ ਦਿੱਤੀ ਜਾਣ ਨਾਲ਼; ਹਰ ਕੋਈ ਆਪਣੇ ਭਾਗਾਂ ਸੇਤੀ। ਆਗਾਪੀਆ ਨੇ ਇਹਨਾਂ ਵਿੱਚੋਂ ਕਿਸੇ ਨੂੰ ਆਪਣਾ ਦੁੱਧ ਨਾ ਪਿਆਇਆ। ਦਾਈਆਂ ਨੇ ਉਹਨੂੰ ਸਲਾਹ ਦਿੱਤੀ ਕਿ ਉਹ ਏਸ ਗੱਲ ਦੀ ਰਤੀ ਚਿੰਤਾ ਨਾ ਕਰੇ।

ਅੱਠਵਾਂ ਬਾਲ ਸੀ ਮੀਤ੍ਰਿਆ, ਉਹ ਸਭ ਕਾਸੇ ਵਿੱਚੋਂ ਬਚ ਨਿੱਕਲ਼ਿਆ। ਘੰਟਿਆਂ ਬੱਧੀ ਕਾਲ਼ੀ ਰੋਟੀ ਦੇ ਟੁਕੜੇ ਚਬਾਣ ਨਾਲ਼ ਵੀ ਉਹਨੂੰ ਕੁਝ ਨਾ ਹੋਇਆ। ਖਸਰੇ, ਫੋੜੇ, ਤੇ ਮਰੋੜਾਂ ਨੇ ਵੀ ਉਹਦਾ ਕੁਝ ਨਾ ਵਿਗਾੜਿਆ। ਜਦੋਂ ਉਹਦੇ ਕੋਲ਼ੋਂ ਉੱਬਲ਼ਦੇ ਪਾਣੀ ਦੀ ਦੇਗ ਉਲਟ ਗਈ ਤਾਂ ਵੀ ਉਹ ਸੜਿਆ ਨਾ। ਜਦੋਂ ਘਰ ਦੇ ਪਛਵਾੜੇ ਪੰਘੂੜੇ ਵਿੱਚ ਪਿਆ, ਆਪਣੀ ਪਿੱਠ ਉੱਤੇ ਦੁਲੱਤੀਆਂ ਮਾਰਦਾ ਤੇ ਚਿੜੀਆਂ ਵਾਂਗ ਚੀਂ-ਚੀਂ ਕਰਦਾ ਉਹ ਸੂਰਾਂ ਨੂੰ ਲੱਭਾ ਤਾਂ ਉਹ ਇਹਦੇ ਚੀਰ ਕੇ ਟੁਕੜੇ-ਟੁਕੜੇ ਨਾ ਕਰ ਸਕੇ।

ਉਹ ਕੱਚੇ ਸਿਓਆਂ ਦੇ ਕਾੜ੍ਹੇ ਨਾਲ਼ ਵੀ ਨਾ ਮਰਿਆ, ਤੇ ਜਦੋਂ ਉਹਨੂੰ ਕੁੱਤਾ-ਖੰਘ ਲੱਗੀ ਤੇ ਪਿੰਡ ਦੀਆਂ ਜ਼ਨਾਨੀਆਂ ਨੇ ਘੋੜੇ ਦੀ ਲਿੱਦ ਵਿੱਚੋਂ ਕੱਢਿਆ ਪਾਣੀ ਉਹਦੇ ਮੂੰਹ ਵਿੱਚ ਪਾਇਆ, ਤਾਂ ਵੀ ਉਹ ਨਾ ਮਰਿਆ। ਨਹੀਂ! ਉਹ ਏਸ ਪੀੜਾਂ ਮੁਸੀਬਤਾਂ ਦੀ ਦੁਨੀਆਂ ਵਿੱਚ ਰਹਿਣ ਲਈ ਪੱਕੀ ਧਾਰ ਬੈਠਾ ਸੀ, ਤੇ ਉਹ ਇਹਦੇ ਵਿੱਚ ਡਟਿਆ ਰਿਹਾ।

ਉਹਦੇ ਹੱਡ ਪੈਰ ਆਪਣੇ ਪਿਓ ਵਾਂਗ ਹੀ ਮਹੁਕਲੇ ਸਨ, ਉਹਦਾ ਨੱਕ ਉਹਦੇ ਮੂੰਹ ਦੇ ਵਿਚਕਾਰ ਗਿਰਝ ਦੀ ਚੁੰਝ ਵਾਂਗ ਮੁੜਿਆ ਹੋਇਆ ਸੀ। ਉਹਦੀਆਂ ਭੱਖਦੀਆਂ ਅੱਖਾਂ ਉਹਦੇ ਮੱਥੇ ਥੱਲੇ ਦੋ ਜਿਊਂਦੀਆਂ ਸ਼ੈਆਂ ਵਾਂਗ ਨਿੱਤ ਹਿੱਲਦੀਆਂ ਰਹਿੰਦੀਆਂ ਸਨ।

ਉਹਦੇ ਵਿੱਚੋਂ ਉਹਦੇ ਪਿਉ ਨੂੰ ਆਪਣਾ ਆਪ ਲੱਭਦਾ ਤੇ ਉਹ ਉਹਨੂੰ ਬੜਾ ਪਿਆਰ ਕਰਦਾ ਹੁੰਦਾ ਸੀ।

ਸਿਰਫ਼ ਏਨੇ ਕਰਕੇ ਹੀ ਆਗਾਪੀਆ ਉਹਨੂੰ ਤੱਕ ਕੇ ਵੀ ਰਾਜ਼ੀ ਨਹੀਂ ਸੀ। ਜਦੋਂ ਵੀ ਉਹਨੂੰ ਉਹ ਨਜ਼ਰੀ ਪੈਂਦਾ, ਝੱਟ ਕੋਈ ਨਾ ਕੋਈ ਕਸੂਰ ਉਹਦਾ ਉਹਨੂੰ ਲੱਭ ਪੈਂਦਾ, ਤੇ ਉਹ ਚੱਤੇ ਪਹਿਰ ਉਹਨੂੰ ਲੱਤ ਜਾਂ ਡੰਡਾ ਠੋਕਣ ਲਈ ਤਿਆਰ ਰਹਿੰਦੀ ਸੀ।

ਛੇਤੀ ਹੀ ਮੀਤ੍ਰਿਆ ਨੇ ਉਸ ਤੋਂ ਕੰਨੀਂ ਖਿਸਕਾਣੀ ਸਿੱਖ ਲਈ। ਉਹਦੀਆਂ ਲੰਮੀਆਂ-ਲੰਮੀਆਂ ਫੁਰਤੀਲੀਆਂ ਲੱਤਾਂ ਸਨ, ਤੇ ਉਹ ਬਿਨ ਉਡੀਕੇ ਹੀ, ਆਪਣੇ ਖਿੰਡੇ ਵਾਲ਼ਾਂ ਵਾਲ਼ੇ ਸਿਰ ਨੂੰ ਪਿਛਾਂਹ ਮੋੜਦਾ ਤੇ ਉੱਚੀ ਸਾਰੀ ਚੀਕਦਾ ਨੱਠ ਜਾਂਦਾ।

ਉਹਦੀ ਮਾਂ ਉਹਦੀ ਬੜੀ ਸੂਹ ਰੱਖਦੀ, ਖ਼ਾਸ ਤੌਰ ਉੱਤੇ ਜਦੋਂ ਉਹ ਗਲਾਸਾਂ ਤੇ ਅਲੂਚਿਆਂ ਦੀ ਬਹਾਰੇ ਘਰ ਦੇ ਪਛਵਾੜੇ ਬਾਗ਼ ਵਿੱਚ ਘੁੰਮਦਾ ਹੁੰਦਾ।

"ਵਾੜਾਂ ਟੱਪ-ਟੱਪ ਤੂੰ ਥੱਕਿਆ ਨਹੀਂ, ਘੀਚੜਾ! ਮੇਰਾ ਤੇ ਓਦੋਂ ਕਾਲਜਾ ਠੰਢਾ ਹੋਊ ਜਦੋਂ ਇੱਕ ਦਿਨ ਤੂੰ ਇਹਨਾਂ ਵਾੜਾਂ ਉੱਤੇ ਹੀ ਟੰਗਿਆ ਜਾਏਂਗਾ।"

ਉਹ ਝਾੜੀਆਂ ਵਿੱਚ ਦੀ ਹੋ ਜਾਂਦਾ, ਤੇ ਅਛੋਪਲੇ ਹੀ ਇੱਕ ਪਾਸਿਉਂ ਝਾੜੀਆਂ ਦੀ ਵਿਰਲ ਵਿੱਚੋਂ ਨਿੱਕਲ਼ ਆਉਂਦਾ। ਆਗਾਪੀਆ ਵੀ ਵਾੜਾਂ ਟੱਪਦੀ-ਟੱਪਦੀ ਸੜਕ ਤੱਕ ਉਹਦਾ ਪਿੱਛਾ ਕਰਦੀ ਰਹਿੰਦੀ। ਮੀਤ੍ਰਿਆ ਦਰਿਆ ਕੋਲ਼ ਪੁੱਜ ਕੇ ਹੀ ਕਿਤੇ ਰੁਕਦਾ। ਇੱਕ ਵਾਰੀ ਜਦੋਂ ਉਹ ਉਹਦੀ ਪਹੁੰਚ ਤੋਂ ਬਾਹਰ ਹੋ ਜਾਂਦਾ ਤਾਂ ਉਹ ਹੈਰਾਨ ਹੁੰਦਾ ਕਿ ਮਾਂ ਜਿਹੜਾ ਡਰਾਵਾ ਦੇਂਦੀ ਉਸਦਾ ਪਿੱਛਾ ਕਰਦੀ ਆਈ ਸੀ, ਉਹ ਕਿਉਂ ਪੂਰਾ ਨਹੀਂ ਕਰ ਸਕੀ!

"ਉਹ ਵੇ ਜਿਸ ਇੱਕ ਦਿਨ ਵਾੜ ਉੱਤੇ ਟੰਗੇ ਜਾਣਾ ਏਂ," ਉਹ ਗੁੜ੍ਹਕਦਾ, "ਤੇ ਆਹਾ ਜੀ, ਮੇਰਾ ਉਸ ਤੋਂ ਖਹਿੜਾ ਛੁੱਟ ਜਾਊ!"

ਆਥਣ ਹੋਣ 'ਤੇ ਜਦੋਂ ਉਹਨੂੰ ਭੁੱਖ ਲੱਗਦੀ, ਤਾਂ ਕਿਤੇ ਉਹ ਘਰ ਪਰਤਦਾ। ਆਗਾਪੀਆ ਉਹਦੇ ਕੱਪੜਿਆਂ ਵਿੱਚੋਂ ਧੂੜ ਡੰਡੇ ਨਾਲ਼ ਛੰਡਦੀ, ਤੇ ਫੇਰ ਤਰੀ ਦਾ ਇੱਕ ਪਿਆਲਾ ਉਹਦੇ ਮੱਥੇ ਡੰਮ੍ਹਦੀ। ਮੁੰਡਾ ਬੇਫ਼ਾਇਦਾ ਹੀ ਜਾਰਡਨ ਅੱਗੇ ਸ਼ਿਕਾਇਤ ਕਰਦਾ। ਜਾਰਡਨ ਹੁਨਾਲ਼ੇ ਦੀ ਗਰਮੀ ਤੇ ਪੈਲ਼ੀਆਂ ਵਿੱਚ ਹੱਡ-ਭੰਨ ਕੰਮ ਪਿੱਛੋਂ ਜਦੋਂ ਘਰ ਪਰਤਦਾ ਤਾਂ ਉਹਦਾ ਅੰਗ-ਅੰਗ ਅਰਾਮ ਲਈ ਤਾਂਘਦਾ ਹੁੰਦਾ। ਉਹ ਅੱਗੋਂ ਕੋਈ ਜਵਾਬ ਨਾ ਦੇਂਦਾ, ਤੇ ਮੀਤ੍ਰਿਆ ਕੁਝ ਪੈਸੇ ਚੁਰਾਣ ਦੀ ਸੋਚਦਾ ਰਹਿੰਦਾ ਤਾਂ ਜੋ ਉਹ ਤੀਲਾਂ ਦੀ ਡੱਬੀ ਲੈ ਕੇ ਏਸ ਘਰ ਨੂੰ ਓਦੋਂ ਅੱਗ ਲਾ ਸਕੇ ਜਦੋਂ ਇਹਦੇ ਇੱਕ ਖੂੰਜੇ ਵਿੱਚ ਉਹਦੀ ਮਾਂ ਖੱਡੀ ਉੱਤੇ ਕੱਪੜਾ ਉਣਨ ਵਿੱਚ ਰੁੱਝੀ ਹੋਵੇ।

ਸਭ ਤੋਂ ਔਖਾ ਵਕਤ ਸਿਆਲ਼ੇ ਵਿੱਚ ਲੰਘਦਾ। ਬਰਫ਼ ਦੇ ਝੱਖੜ ਉਹਨਾਂ ਨੂੰ ਆਪਣੇ ਘਰ ਦੇ ਬੂਹਿਆਂ ਅੰਦਰ ਰਹਿਣ ਦਾ ਡੰਨ ਲਾ ਦੇਂਦੇ, ਤੇ ਹਵਾ ਅੰਗੀਠੀ ਵਿੱਚ ਸੀਟੀਆਂ ਮਾਰਦੀ ਰਹਿੰਦੀ। ਮੀਤ੍ਰਿਆ ਆਪਣੀ ਜੁੱਲੀ ਦੀ ਇੱਕ ਨੁੱਕਰੇ ਪਰਛਾਵਿਆਂ ਵਿੱਚ ਗੁੱਛਾ-ਮੁੱਛਾ ਹੋਇਆ ਸਿਸਕਦਾ ਰਹਿੰਦਾ। ਕਦੇ ਕਦਾਈਂ ਕੋਈ ਪਰਛਾਵਿਆਂ ਵਿੱਚੋਂ ਰਾਹ ਟੋਂਹਦਾ ਉਸ ਕੋਲ਼ ਆਉਂਦਾ ਤੇ ਉਹਦੇ ਉੱਤੇ ਕਿਸੇ ਤੱਪੜ ਦਾ ਟੁਕੜਾ ਦੇ ਜਾਂਦਾ, ਉਹ ਝੱਟ

ਇਹ ਮਹਿਸੂਸ ਕਰ ਲੈਂਦਾ।

"ਇਹ ਮੇਰਾ ਬਾਪੂ ਏ," ਉਹ ਸੋਚਦਾ, "ਨਹੀਂ, ਇਹ ਉਹ ਨਹੀਂ ਹੋ ਸਕਦਾ, ਉਹਦੀ ਚਾਲ ਏਦੂੰ ਕੁਝ ਭਾਰੀ ਏ।"

"ਸ਼ੈਦ ਇਹ ਕਿਸੇ ਦੇਵਤੇ ਦੇ ਪੈਰ ਨੇ," ਇੱਕ ਵਾਰ ਉਹਨੇ ਸੋਚਿਆ।

ਇੱਕ ਦਿਨ ਉਹਨੇ ਜਾਰਡਨ ਨੂੰ ਕਿਹਾ, "ਬਾਪੂ-ਹੁਣ ਸਿਆਲ਼ਾ ਏ। ਮੇਰੇ ਕਰਨ ਨੂੰ ਕੁਝ ਨਹੀਂ, ਸਾਰਾ ਦਿਨ ਐਵੇਂ ਮੱਖੀਆਂ ਮਾਰਦਾ ਰਹਿਨਾ ਆਂ। ਹੁਨਾਲ਼ੇ ਵਿੱਚ ਮੇਰੇ ਲਈ ਕੁਝ ਕੰਮ ਹੁੰਦਾ ਏ—ਕਦੇ ਬੱਤਖਾਂ ਦਾ, ਤੇ ਫੇਰ ਸੂਰਾਂ ਦਾ, ਜਾਂ ਬੱਕਰੀਆਂ ਦਾ ਹੀ। ਕਦੇ ਸ਼ਰਾਬਖ਼ਾਨਿਉਂ ਕੁਝ ਲੈਣ ਲਈ ਮੈਨੂੰ ਭੇਜ ਦਿੱਤਾ ਜਾਂਦਾ ਜਾਂ ਪਾਦਰੀ ਵੱਲ ਸੁਨੇਹਾ ਦਿੱਤਾ ਜਾਂਦਾ ਏ! ਪਰ ਹੁਣ ਮੇਰੇ ਜੋਗਾ ਉੱਕਾ ਕੋਈ ਕੰਮ ਨਹੀਂ। ਮੇਰਾ ਜੀਅ ਕਰਦਾ ਏ ਮੈਂ ਸਕੂਲੇ ਜਾਵਾਂ। ਮਾਸਟਰ ਜੀ ਵੀ ਕਹਿੰਦੇ ਸਨ ਕਿ ਮੈਂ ਤੁਹਾਡੇ ਨਾਲ਼ ਸਕੂਲ ਜਾਣ ਦੀ ਗੱਲ ਕਰਾਂ। ਉਹ ਕਹਿੰਦੇ ਸਨ ਮੈਂ ਬਹੁਤ ਸਾਰੇ ਘਾਹ ਤੇ ਬੂਟੀਆਂ ਓਹਲੇ ਲੁਕੀ ਕਣਕ ਦੀ ਇੱਕ ਬੱਲੀ ਆਂ। ਸਕੂਲੇ ਜਾਣਾ ਮੇਰੀ ਗੋਡੀ ਕਰਨ ਵਰਗਾ ਹੋਏਗਾ। ਛੇਤੀ ਹੀ ਮੈਨੂੰ ਚੌਦ੍ਹਵਾਂ ਵਰ੍ਹਾ ਚੜ੍ਹਨ ਵਾਲ਼ਾ ਏ।"

"ਸੁਣਿਆਂ ਈ ਨਿੱਕੂ ਕੀ ਪਿਆ ਕਹਿੰਦਾ ਏ?" ਜਾਰਡਨ ਨੇ ਹੈਰਾਨ ਹੋ ਕੇ ਕਿਹਾ ਸੀ।

ਆਗਾਪੀਆ ਨੇ ਭਿਤ ਪਿੱਛੋਂ ਸਭ ਕੁਝ ਸੁਣ ਲਿਆ ਸੀ, ਤੇ ਉਹ ਆਪਣੀਆਂ ਅੱਖਾਂ ਨੂੰ ਡਰਾਉਣੀ ਤਰ੍ਹਾਂ ਗੋਲ਼-ਗੋਲ਼ ਘੁਮਾਂਦੀ ਉਹਨਾਂ ਦੋਵਾਂ ਉੱਤੇ ਟੁੱਟ ਪਈ ਸੀ, "ਹਾਂ, ਮੈਂ ਸੁਣ ਲਿਆ ਏ। ਪਰ ਰਤਾ ਆਪਣੇ ਵੱਲ ਤਾਂ ਵੇਖ, ਕੀ ਤੂੰ ਸਕੂਲੇ ਗਿਆ ਸੈਂ? ਤੇ ਮੈਂ, ਕੀ ਮੈਂ ਕਦੇ ਕਿਸੇ ਸਕੂਲ ਵਿੱਚ ਆਪਣਾ ਵਕਤ ਫ਼ਜ਼ੂਲ ਗੁਆਇਆ ਏ? ਕੀ ਮੈਂ ਅਜਿਹੇ ਖੇਹ-ਖਰਾਬੇ ਵਿੱਚ ਕਦੇ ਪਈ ਆਂ? ਤੇ ਗ੍ਰੀਤਜ਼ਾ ਦਾ ਹੀ ਲਉ—ਉਹਨੂੰ ਵੀ ਮੈਂ ਅਜਿਹੇ ਲਟੋਰਾਂ ਨਾਲ਼ ਫਿਰਨ ਕਿਤੇ ਨਹੀਂ ਸੀ ਘੱਲਿਆ। ਸਾਡੇ ਘਰ ਬਥੇਰਾ ਕੰਮ ਏਂ, ਤੇ ਰੱਬ ਦਾ ਲੱਖ ਸ਼ੁਕਰ ਏ, ਸਾਨੂੰ ਕਾਸੇ ਦੀ ਲੋੜ ਨਹੀਂ। ਆਪਣੇ ਨਿੱਕੂ ਨੂੰ ਚੁੱਪ ਕਰਾ ਲੈ, ਨਹੀਂ ਤਾਂ ਮੈਂ ਉਹਦੇ ਸਿਰ ਉੱਤੇ ਅਜਿਹੀ ਵੱਟ ਕੇ ਧਰੌਲ ਮਾਰਾਂਗੀ ਕਿ ਉਹਦਾ ਸਿਰ ਉਹਦੇ ਢਿੱਡ ਦੇ ਥੱਲੇ ਜਾ ਪਿਚਕੇਗਾ। ਜੇ ਉਹ ਸਿਆਲ਼ੇ ਦੇ ਦਿਨਾਂ ਵਿੱਚ ਆਲਸੀ ਬਣਨੋਂ ਡਰਦਾ ਏ, ਤਾਂ ਮੈਂ ਅੱਜ-ਕੱਲ੍ਹ ਵੀ ਉਹਨੂੰ ਕੰਮ ਲੱਭ ਦਿਆਂਗੀ, ਇਹ ਸੰਸਾ ਵੀ ਉਹਨੂੰ ਨਾ ਰਹੇ।"

ਲਫ਼ਜ਼ ਜਿਹੜੇ ਉਹਦੇ ਅੰਦਰ ਝੁੱਲ ਰਹੇ ਸਨ, ਉਹਨਾਂ ਨੂੰ ਬਾਹਰ ਕੱਢਣ ਦਾ ਹੀਆ ਮੀਤ੍ਰਿਆ ਨੂੰ ਨਾ ਪਿਆ। ਉਹ ਚੀਕ ਕੇ ਕਹਿਣਾ ਚਾਂਹਦਾ ਸੀ, "ਤੈਨੂੰ ਭੂਤਾਂ ਦੀ ਮਾਰ ਵਗੇ-ਤੂੰ ਮਾਂ ਨਹੀਂ!" ਪਰ ਉਹਨੇ ਆਪਣੇ ਮੂੰਹ ਉੱਤੇ ਹੱਥ ਧਰ ਲਿਆ ਤੇ ਕੁਝ ਵੀ ਨਾ ਕਿਹਾ। ਉਹ ਕੁਝ ਚਿਰ ਉਹਦੇ ਵੱਲ ਤੱਕਦੀ ਰਹੀ, ਇੱਕ ਵਿਹੁਲੀ ਮੁਸਕੜੀ ਉਹਦਿਆਂ ਬੁੱਲ੍ਹਾਂ ਉੱਤੇ ਸੀ, ਇੰਜ ਜਾਪਦਾ ਸੀ ਕਿ ਜੋ ਮੀਤ੍ਰਿਆ ਦੇ ਮਨ ਵਿੱਚ ਏਸ ਵੇਲ਼ੇ ਹੋ ਰਿਹਾ ਸੀ, ਉਹ ਇਹ ਸਭ ਕੁਝ ਸਮਝ ਰਹੀ ਸੀ।

ਅਖ਼ੀਰ ਸਿਆਲ਼ੇ ਪਿੱਛੋਂ ਬਹਾਰ ਆਈ, ਤੇ ਲਿਜ਼ਾ ਦਰਿਆ ਦੀਆਂ ਲਹਿਰਾਂ ਡਰਾਉਣੇ ਮੌਸਮੀ ਹੜ੍ਹ ਵਿੱਚ ਸ਼ੂਕੀਆਂ।

ਪਿੰਡ ਦੇ ਲੋਕੀਂ ਆਪਣੀਆਂ ਪੈਲ਼ੀਆਂ ਵਿੱਚ ਕੰਮ ਕਰਨ ਗਏ, ਮੀਤ੍ਰਿਆ ਹਲ਼ ਦੀ ਹੱਥੀ ਉੱਤੇ ਹੱਥ ਧਰ ਕੇ ਸੱਜਰੇ ਸਿਆੜ ਵਿੱਚ ਤੁਰਦਾ ਗਿਆ। ਉਹਨੇ ਥੱਕੇ ਘੋੜਿਆਂ ਨੂੰ ਆਪਣੀਆਂ ਅੱਖਾਂ ਨਾਲ਼ ਪਲ਼ੋਸਿਆ, ਤੇ ਉਹਨਾਂ ਨਾਲ਼ ਗੱਲਾਂ ਕਰਦਾ ਰਿਹਾ। ਬਾਅਦ ਵਿੱਚ ਉਹ ਆਪਣੀ ਮਾਂ ਤੇ ਪਿਉ ਨਾਲ਼ ਗੋਡੀ ਲਈ ਗਿਆ।

ਪਿੱਛੇ ਘਰ ਇੱਕ ਬੁੱਢੀ ਜ਼ਨਾਨੀ, ਦਿਹਾੜੀ ਉੱਤੇ, ਉਹਨਾਂ ਦੇ ਇਕੱਲੇ-ਕਾਰੇ ਘਰ ਦਾ ਖ਼ਿਆਲ ਰੱਖ ਛੱਡਦੀ। ਨਰਮ-ਨਰਮ ਧੁੰਦ ਵਾਲ਼ੇ ਦਿਸਹੱਦੇ ਵੱਲੋਂ ਹਲਕੀ ਜਿਹੀ ਨਿੱਘੀ ਪੌਣ ਵਗ ਰਹੀ ਸੀ, ਤੇ ਸੂਰਜ ਚਮਕ ਰਿਹਾ ਸੀ। ਆਗਾਪੀਆ ਨੇ ਮੁੰਡੇ ਨੂੰ ਆਪਣੇ ਹਾਲ ਵਿੱਚ ਮਸਤ ਰਹਿਣ ਦਿੱਤਾ। ਉਹ ਜਿਵੇਂ ਉਹਦੇ ਓਥੇ ਹੋਣ ਨੂੰ ਗੌਲ਼ ਹੀ ਨਹੀਂ ਸੀ ਰਹੀ।

ਵਾਰੀ ਸਿਰ, ਬਹਾਰ ਪਿੱਛੋਂ ਹੁਨਾਲ਼ਾ ਆ ਗਿਆ। ਸੇਂਟ ਪੀਟਰ ਤੇ ਸੇਂਟ ਪਾਲ ਦੇ ਪੂਰਬ ਉੱਤੇ ਜਾਰਡਨ ਤੇ ਆਗਾਪੀਆ ਕੁਝ ਚੀਜ਼ਾਂ ਖ਼ਰੀਦਣ ਲਈ ਆਪਣੇ ਰੇੜ੍ਹੇ ਵਿੱਚ ਸ਼ਹਿਰ ਗਏ।

ਮਾਂ ਮੀਤ੍ਰਿਆ ਨੂੰ ਹੁਕਮ ਦੇ ਗਈ:

"ਖ਼ਬਰਦਾਰ! ਘਰੋਂ ਬਾਹਰ ਪੈਰ ਨਾ ਪਾਈਂ। ਕੰਨ ਖੋਲ੍ਹ ਕੇ ਧਿਆਨ ਨਾਲ਼ ਸੁਣ। ਚੰਗੀ ਤਰ੍ਹਾਂ ਸੁਣ ਲੈ ਜੋ ਜੋ ਮੈਂ ਤੈਨੂੰ ਆਖ ਰਹੀ ਆਂ, ਤਾਂ ਜੋ ਪਿੱਛੋਂ ਮੈਨੂੰ ਤੈਨੂੰ ਬਦਦੁਆਈਂ ਨਾ ਦੇਣੀਆਂ ਪੈਣ। ਜਦੋਂ ਕਿਸੇ ਨੂੰ ਮਾਂ ਬਦਦੁਆਈਂ ਦਏ, ਓਦੋਂ ਉਹਨੂੰ ਆਪਣੇ ਲਈ ਖੱਫਣ ਦੀ ਤਿਆਰੀ ਕਰ ਛੱਡਣੀ ਚਾਹੀਦੀ ਏ।"

ਕੱਲ੍ਹ ਸਾਰਾ ਦਿਨ ਮੀਂਹ ਵਰ੍ਹਦਾ ਰਿਹਾ ਸੀ, ਤੇ ਲਿਜ਼ਾ ਦਰਿਆ ਨੂੰ ਵੱਡੀਆਂ ਨੀਲ਼ੀਆਂ ਲਹਿਰਾਂ ਰਿੜਕਦੀਆਂ ਰਹੀਆਂ ਸਨ। ਰਾਤੀਂ ਵੀ ਮੀਂਹ ਵਰ੍ਹਦਾ ਰਿਹਾ ਸੀ, ਸਵੇਰ ਸਾਰ ਕੁਝ ਘੰਟਿਆਂ ਲਈ ਨਿੱਮਲ ਹੋਇਆ ਸੀ, ਮਸਾਂ ਏਨੀ ਕੁ ਦੇਰ ਲਈ ਕਿ ਲੋਕੀਂ ਸ਼ਹਿਰੋਂ ਸੌਦਾ ਵਸਤ ਖ਼ਰੀਦ ਸਕਣ; ਤੇ ਓਦੋਂ ਹੀ ਫੇਰ ਇੱਕ ਵਾਰ ਬੱਦਲ ਜੁੜ ਆਏ ਸਨ ਤੇ ਸਾਰਾ ਦਿਨ ਛਜੀਂ ਖਾਰੀਂ ਮੀਂਹ ਪੈਂਦਾ ਰਿਹਾ ਸੀ।

ਮੀਤ੍ਰਿਆ, ਕੱਲਾ ਤੇ ਉਦਾਸ, ਸਲੇਟੀ ਦਿਸਹੱਦੇ ਉੱਤੇ ਨੀਝ ਲਾਈ ਬੈਠਾ ਰਿਹਾ। ਤੱਪੜਾਂ ਤੇ ਬੋਰੀਆਂ ਨਾਲ਼ ਸਿਰ ਢੱਕ ਕੇ ਜੱਟ ਸੜਕ ਉੱਤੋਂ ਲੰਘਦੇ ਰਹੇ ਤੇ ਦੱਸਦੇ ਰਹੇ, ਦਰਿਆ ਬੜਾ ਰੋਹ ਵਿੱਚ ਸੀ।

"ਇਹ ਝੱਖੜ ਕਿਤੇ ਪੁਲ਼ ਹੀ ਨਾ ਰੋੜ੍ਹ ਘੱਤੇ," ਇੱਕ ਨੇ ਕਿਹਾ, "ਫੇਰ ਅਸੀਂ ਆਪਣੀਆਂ ਪੈਲ਼ੀਆਂ ਤੋਂ ਕੱਟੇ ਜਾਵਾਂਗੇ।"

ਦੁਪਹਿਰ ਵੇਲ਼ੇ ਜਾ ਕੇ ਇਹ ਦੁਰਘਟਨਾ ਹੋਈ, ਸ਼ਹਿਰੋਂ ਪਰਤਦੇ ਵੱਡੇ ਸਾਰੇ ਰੇੜ੍ਹੇ ਪੁਲ਼ ਉੱਤੇ ਆਣ ਚੜ੍ਹੇ। ਆਫਰੀਆਂ ਸ਼ੂਕਦੀਆਂ ਲਹਿਰਾਂ ਦਰਿਆ ਦੇ ਕੰਢਿਆਂ ਤੋਂ ਦਰੱਖਤਾਂ ਦੇ ਤਣੇ ਤੇ ਗੇਲੀਆਂ ਰੋੜ੍ਹ-ਰੋੜ੍ਹ ਕੇ ਪੁਲ਼ ਦੀਆਂ ਬੁੱਢ-ਪੁਰਾਣੀਆਂ ਥੰਮ੍ਹੀਆਂ ਨਾਲ਼ ਟਕਰਾਂਦੀਆਂ ਰਹੀਆਂ ਸਨ।

ਡਾਵਾਂ-ਡੋਲ ਤੇ ਬੇ-ਯਕੀਨਾ ਪੁਲ਼ ਆਪਣੇ ਸਭਨਾਂ ਜੋੜਾਂ ਤੋਂ ਝੰਜੋੜਿਆ ਗਿਆ ਸੀ।

ਤਿੰਨਾਂ ਰੇੜ੍ਹਿਆਂ ਦੇ ਸਵਾਰਾਂ ਨੇ ਦਬਾ-ਦਬ ਚਾਬਕਾਂ ਆਪਣੇ ਘੋੜਿਆਂ ਨੂੰ ਮਾਰੀਆਂ, ਤਾਂ ਜੋ ਉਹ ਪਿੰਡ ਵਾਲ਼ੇ ਕੰਢੇ ਉੱਤੇ ਛੇਤੀ ਪੁੱਜ ਜਾਣ। ਉਹ ਪੁੱਜ ਵੀ ਗਏ, ਪਰਲੇ ਕੰਢੇ ਉੱਤੇ ਸਿਰਫ਼ ਜਾਰਡਨ ਤੇ ਆਗਾਪੀਆ ਹੀ ਰਹਿ ਗਏ।

"ਚਲਦਾ ਕਿਉਂ ਨਹੀਂ!" ਆਗਾਪੀਆ ਨੇ ਚੀਕ ਕੇ ਕਿਹਾ।

ਜਾਰਡਨ ਨੇ ਜਾਨਵਰਾਂ ਨੂੰ ਚਾਬਕ ਮਾਰੀ, ਉਹਨਾਂ ਦੇ ਵਾਹੋ ਦਾਹੀ ਨੱਠ ਉੱਠੇ ਖੁਰਾਂ ਥੱਲੇ ਪੁਲ਼ ਦਾ ਸਾਰਾ ਢਾਂਚਾ ਟੁਕੜੇ-ਟੁਕੜੇ ਹੋ ਕੇ ਖਿਡੌਣੇ ਵਾਂਗ ਖਿੱਲਰ ਗਿਆ।

ਸ਼ਤੀਰੀਆਂ, ਬੰਦੇ, ਰੇੜ੍ਹਾ ਤੇ ਘੋੜੇ ਸਭ ਕੁਝ ਇੱਕ ਭਿਆਨਕ ਗੜਬੜ ਵਿੱਚ ਵਲ੍ਹੇਟਿਆ ਗਿਆ। ਜਿਹੜੇ ਹੁਣੇ-ਹੁਣੇ ਪੁਲ਼ ਪਾਰ ਕਰ ਚੁੱਕੇ ਸਨ, ਉਹਨਾਂ ਡਰ ਕੇ ਚੀਕ ਮਾਰੀ, ਤੇ ਆਪਣੇ ਰੇੜ੍ਹਿਆਂ ਉੱਤੇ ਚੜ੍ਹ ਦਰਿਆ ਵੱਲ ਲਹਿੰਦੀ ਉਤਰਾਈ ਉੱਤੇ ਦੌੜ ਪਏ। ਪਿੰਡ ਦੇ ਹੋਰ ਵਾਸੀ ਵੀ ਭੱਜੇ-ਭੱਜੇ ਆਏ, ਉਹਨਾਂ ਵਿੱਚੋਂ ਇੱਕ ਕੋਲ਼ ਇੱਕ ਵੱਡੀ ਸਾਰੀ ਤੰਗਲੀ ਸੀ, ਜਿਦ੍ਹੇ ਨਾਲ਼ ਜਾਪਦਾ ਸੀ ਜਿਵੇਂ ਉਹ ਅਸਮਾਨ ਨੂੰ ਚੀਰ ਸੁੱਟਣਾ ਚਾਂਹਦਾ ਹੈ।

ਉਹਨਾਂ ਨੂੰ ਕੱਢ ਲਿਆ ਗਿਆ, ਜਾਰਡਨ ਦਾ ਸਿਰ ਚੀਥੜਿਆ ਹੋਇਆ ਸੀ, ਤੇ ਅੰਤਾਂ ਦਾ ਲਹੂ ਵਗ ਰਿਹਾ ਸੀ। ਉਹਨਾਂ ਉਹਨੂੰ ਕੰਢੇ ਉੱਤੇ ਲਿਟਾ ਦਿੱਤਾ, ਤੇ ਉਹਦੇ ਨਾਲ਼ ਹੀ ਉਹਦੀ ਵਹੁਟੀ ਨੂੰ ਪਾ ਦਿੱਤਾ। ਉਹਦੀਆਂ ਲੱਤਾਂ ਚੀਥੜੀਆਂ ਗਈਆਂ ਸਨ, ਤੇ ਉਹਨੂੰ ਕੋਈ-ਕੋਈ ਸਾਹ ਹੀ ਆਉਂਦਾ ਸੀ।

ਉਹਨੇ ਆਪਣੀਆਂ ਅੱਖਾਂ ਖੋਲ੍ਹੀਆਂ ਤੇ ਅਚਾਨਕ ਮੀਤ੍ਰਿਆ ਉਹਨੂੰ ਨਜ਼ਰ ਆਇਆ। ਮੁੰਡਾ ਬੜੀ ਤਰਸ-ਯੋਗ ਹਾਲਤ ਵਿੱਚ ਕੰਬ ਰਿਹਾ ਸੀ, ਉਹ ਆਪਣੇ ਹੱਥ ਮਲ਼ਦਾ ਤੇ ਉਹਦੇ ਦੰਦੋੜਿਕੇ ਵੱਜ ਰਹੇ ਸਨ।

ਇੰਜ ਜਾਪਿਆ ਜਿਵੇਂ ਆਗਾਪੀਆ ਉਹਨੂੰ ਕੁਝ ਕਹਿਣਾ ਚਾਂਹਦੀ ਸੀ। ਮੀਤ੍ਰਿਆ ਉਹਦੇ ਵੱਲ ਅਗਾਂਹ ਹੋ ਕੇ ਨਿਊਂਇਆ, ਤੇ ਵੱਡੇ-ਵੱਡੇ ਡਸਕੋਰੇ ਲੈਣ ਲੱਗਾ। ਉਹਦੀ ਮਾਂ ਨੇ ਆਪਣਾ ਖੱਬਾ ਹੱਥ ਆਪਣੇ ਗਲਮੇਂ ਵਿੱਚ ਪਾਇਆ ਤੇ ਓਥੋਂ ਦਿਲ ਦੀ ਸ਼ਕਲ ਦਾ ਬਣਿਆਂ ਇੱਕ ਬਿਸਕੁਟ ਕੱਢਿਆ, ਇਸ ਬਿਸਕੁਟ ਦੇ ਉੱਤੇ ਲਾਲ ਰੰਗ ਦੀ ਖੰਡ ਵਿੱਚ ਕੁਝ ਅੱਖਰ ਲਿਖੇ ਹੋਏ ਸਨ। ਇਹ ਕਣਕ ਤੇ ਸ਼ਹਿਦ ਦਾ ਬਣਿਆਂ ਦਿਲ ਪੰਘਰ ਪਿਆ ਤੇ ਇੰਜ ਜਾਪਦਾ ਸੀ ਜਿਵੇਂ ਇਸ ਵਿੱਚੋਂ ਲਹੂ ਵਗ ਰਿਹਾ ਹੋਵੇ। ਬਸ ਇੱਕ ਪਲ ਦਾ ਪਲ ਹੀ ਸੀ, ਤੇ ਉਹ ਮਰ ਗਈ। ਉਹਦੇ ਖਰ੍ਹਵੇ ਮੂੰਹ ਉੱਤੇ ਇੱਕ ਅਜੀਬ ਜਿਹੀ ਮੁਸਕਾਨ ਸੀ। ਜਾਰਡਨ ਆਪਣੀਆਂ ਕਾਲ਼ੀਆਂ ਸ਼ੀਸ਼ੇ ਵੰਨੀਆਂ ਅੱਖੀਆਂ ਨਾਲ਼ ਬੇਕਿਰਕ ਅਸਮਾਨ ਵੱਲ ਨੀਝ ਲਾਈ ਉਹਦੇ ਨੇੜੇ ਲੇਟਿਆ ਹੋਇਆ ਸੀ।

## 2.

ਮਸ਼ੀਨ ਵਾਲ਼ੇ ਗ੍ਰੀਤਜ਼ਾ ਨੂੰ ਤੀਹਵਾਂ ਵਰ੍ਹਾ ਟੱਪਿਆਂ ਕੋਈ ਬਹੁਤਾ ਚਿਰ ਨਹੀਂ ਸੀ ਹੋਇਆ, ਪਰ ਉਹ ਏਦੂੰ ਵਡੇਰਾ ਲੱਗਦਾ ਸੀ। "ਮੁਸੀਬਤਾਂ, ਫ਼ਿਕਰ..." ਉਹ ਰੋਣੇ ਰੋਂਦਾ ਰਹਿੰਦਾ।

ਉਹਦੇ ਉੱਤੇ ਦਿਨੋ-ਦਿਨ ਚਰਬੀ ਚੜ੍ਹਦੀ ਜਾਂਦੀ, ਉਹਦਾ ਮੂੰਹ ਮੁਲਾਇਮ ਤੇ ਉਹਦੀਆਂ ਅੱਖਾਂ ਦੇ ਛੱਪਰ ਕੋਇਆਂ ਕੋਲ਼ੋਂ ਕੁਝ ਸੂਹੇ ਸਨ। ਉਹਦਾ ਨੱਕ ਛੇਤੀ ਹੀ ਚੁਈਕਾ (ਅਲੂਚਿਆਂ ਦੀ ਸ਼ਰਾਬ) ਬਹੁਤੀ ਪੀਣ ਕਰਕੇ ਲਾਲ ਹੋ ਗਿਆ ਸੀ। ਉਹਨੂੰ ਇਹ ਸ਼ਰਾਬ ਬੜੀ ਭਾਂਦੀ ਸੀ, ਤੇ ਉਹ ਨੇਮ ਨਾਲ਼ ਇਹ ਪੀਂਦਾ, ਰੋਜ਼ ਸਵੇਰੇ ਇਹਦਾ ਇੱਕ ਵੱਡਾ ਗਲਾਸ।

"ਮਸ਼ੀਨੋਂ ਉੱਡਦੀ ਏਸ ਖੇਹ ਦੇ ਨਾਲ਼," ਉਹ ਕਹਿੰਦਾ, "ਮੈਨੂੰ ਕੁਝ ਸੰਘ ਗਿੱਲਾ ਕਰਨ ਦੀ ਵੀ ਲੋੜ ਏ — ਨਹੀਂ ਤੇ ਮੈਂ ਤਾਂ ਇੰਜਣ ਵਾਂਗ ਫੱਫ-ਫੱਫ ਕਰਨ ਲੱਗ ਪਵਾਂ।"

ਉਹਦੇ ਘਰ ਵਾਲ਼ੀ ਸਤਾਂਕਾ ਐਵੇਂ ਬੇਮਲੂਮੀ ਜਹੀ ਉਸ ਤੋਂ ਉੱਚੀ ਸੀ, ਉਹਦਾ ਪਿੰਡਾ ਲਾਲ ਤੇ ਸ਼ਾਹੀਆਂ ਵਾਲ਼ਾ ਸੀ। ਜੇ ਉਹ ਉਹਨੂੰ ਇੱਕ ਸੁਣਾਂਦਾ, ਤਾਂ ਉਹ ਅੱਗੋਂ ਦਸ ਸੁਣਾਂਦੀ। ਮਾਂ-ਪਿਉ ਦੇ ਨੜੋਏ ਉੱਤੇ ਵੀ ਉਹਦਾ ਵਤੀਰਾ ਢੁੱਕਵਾਂ ਨਹੀਂ ਸੀ। ਉਹ ਆਪਣੇ ਦਿਉਰ ਮੀਤ੍ਰਿਆ ਵੱਲ ਟੇਢੀਆਂ ਨਜ਼ਰਾਂ ਨਾਲ਼ ਤੱਕਦੀ ਰਹੀ, ਤੇ ਫੇਰ ਗ੍ਰੀਤਜ਼ਾ ਦੇ ਕੰਨਾਂ ਵਿੱਚ ਢੇਰ ਸਾਰਾ ਚਿਰ ਕੁਝ ਕਹਿੰਦੀ ਰਹੀ। ਉਹਦੀਆਂ ਅੱਖਾਂ ਮੱਛੀ ਵਾਂਗ ਲਿਚ-ਲਿਚ ਕਰਦੀਆਂ ਸਨ।

ਮੀਤ੍ਰਿਆ ਨਾਲ਼ ਉਹ ਖਿੜੇ ਮੱਥੇ ਕਦੇ ਨਹੀਂ ਸੀ ਕੂਈ, ਤੇ ਕਿੜ ਰੱਖਦੀ ਸੀ, ਸੋ ਮੀਤ੍ਰਿਆ ਨੇ ਦਿਲ ਹੀ ਦਿਲ ਵਿੱਚ ਏਸ ਵੇਲ਼ੇ ਉਹਨੂੰ ਗਾਲ੍ਹਾਂ ਕੱਢੀਆਂ।

ਬੁੱਢੇ-ਬੁੱਢੀ ਦੇ ਇਕੱਠ ਦੀ ਰੋਟੀ ਮਾਪਿਆਂ ਵਾਲ਼ੇ ਘਰ ਹੀ ਕੀਤੀ ਗਈ, ਗੁਆਂਢੀਆਂ ਨੇ ਖੂਬ ਖਾਧਾ, ਤੇ ਲੇੜ੍ਹਕੇ ਪੀਤੀ। ਮੀਤ੍ਰਿਆ ਨੂੰ ਖਾਣ-ਪੀਣ ਲਈ ਸਭ ਤੋਂ ਛੇਕੜ ਮਿਲ਼ਿਆ; ਤੇ ਓਦੋਂ ਵੀ ਉਹ ਕੁਝ ਬੁਰਕੀਆਂ, ਤੇ ਬੋਟੀ ਲੈ ਕੇ ਇੱਕ ਖੂੰਝੇ ਵਿੱਚ ਖਾਣ ਲਈ ਜਾ ਬੈਠਿਆ।

ਪਰ ਓਥੇ ਵੀ ਉਹ ਸਤਾਂਕਾ ਦੀਆਂ ਵਰਮੇਂ ਵਰਗੀਆਂ ਨਜ਼ਰਾਂ ਤੋਂ ਨਾ ਬਚਿਆ, ਤੇ ਸਤਾਂਕਾ ਦੇ ਮੱਥੇ ਉੱਤੇ ਤਿਊੜੀਆਂ ਪੈ ਗਈਆਂ।

"ਏਸ ਜ਼ਨਾਨੀ ਦੇ ਘਰ ਰਹਿੰਦਿਆਂ ਮੇਰੀ ਜਿੰਦ ਤਾਂ ਨਰਕ ਬਣ ਜਾਏਗੀ," ਮੁੰਡੇ ਨੇ ਸੋਚਿਆ। ਪਾਦਰੀ ਨੇ ਅਰਦਾਸ ਕੀਤੀ, ਤੇ ਫੇਰ ਉਹਨੇ ਸਵਰਗ ਤੇ ਨਰਕ ਦਾ ਕਿੱਸਾ ਛੇੜਿਆ: "ਜਿਹੜੇ ਸਾਡੀ ਏਸ ਦੁਨੀਆਂ ਵਿੱਚ ਨੇਕ ਹੁੰਦੇ ਹਨ, ਉਹ ਸਵਰਗ ਵਿੱਚ ਜਾਣਗੇ, ਤੇ ਪਾਪੀਆਂ ਨੂੰ ਨਰਕਾਂ ਵਿੱਚ ਤਸੀਹੇ ਭੋਗਣੇ ਪੈਣਗੇ, ਜਿੱਥੇ ਪਰਲੋ ਤੀਕ ਉਹਨਾਂ ਨੂੰ ਲੱਖਾਂ ਦੈਂਤ ਤਸੀਹੇ ਦੇਂਦੇ ਰਹਿਣਗੇ। ਸਿਰਫ਼ ਚੜ੍ਹਾਵੇ ਤੇ ਅਰਦਾਸਾਂ ਹੀ ਰੱਬ ਦੀ ਮਿਹਰ ਸਾਡੇ ਉੱਤੇ ਪੁਆ ਸਕਦੀਆਂ ਹਨ। ਗੁਨਾਹੀ ਆਣ 'ਤੇ ਭੁੱਲ ਬਖ਼ਸ਼ਾਣ, ਮਨਮੱਤੀਏ ਆਣ 'ਤੇ ਉਹਦੀ ਰਜ਼ਾ ਨੂੰ ਮੰਨ ਲੈਣ!"

"ਜੇ ਤੁਹਾਡੇ ਕੋਲ਼ ਪੈਸਾ ਹੋਏ ਤਾਂ ਤੁਸੀਂ ਸਵਰਗ ਵਿੱਚ ਵੀ ਆਪਣੇ ਜੋਗੀ ਥਾਂ ਮੁੱਲ ਲੈ ਸਕਦੇ ਹੋ," ਮੀਤ੍ਰਿਆ ਨੇ ਗੁਟਕ ਕੇ ਆਪਣੇ ਦਿਲ ਹੀ ਦਿਲ ਵਿੱਚ ਕਿਹਾ।

"ਤੱਕਿਆ ਈ ਏਸ ਸ਼ੈਤਾਨ ਨੂੰ ਦੰਦੀਆਂ ਕੱਢਦਿਆਂ?" ਸਤਾਂਕਾ ਨੇ ਆਪਣਾ ਤਿੱਖਾ ਮੂੰਹ ਰੋਹ ਨਾਲ਼ ਗ੍ਰੀਤਜ਼ਾ ਵੱਲ ਕਰਦਿਆਂ ਚਿਲਕ ਕੇ ਕਿਹਾ, "ਪਾਦਰੀ ਪਵਿੱਤਰ ਚੀਜ਼ਾਂ ਦਾ ਬਖਾਨ ਕਰ ਰਿਹਾ ਸੀ, ਤੇ ਇਹ ਤੇਰਾ ਚੋਬਰ ਭੂਤਨਾ ਹੱਡ ਚੂਸੀ ਜਾ ਰਿਹਾ ਸੀ, ਮਠਿਆਈ ਖਾ ਰਿਹਾ ਸੀ, ਤੇ ਦੰਦੀਆਂ ਕੱਢ ਰਿਹਾ ਸੀ। ਮੀਤ੍ਰਿਆ! ਤੂੰ ਸਿੱਧਾ ਸ਼ੈਤਾਨ ਕੋਲ਼

ਪੁੱਜਣਾ ਏਂ!"

"ਨਹੀਂ ਉੱਕਾ ਨਹੀਂ! ਮੈਂ ਆਪਣੇ ਲਈ ਸਵਰਗ ਦੀ ਟਿਕਟ ਖ਼ਰੀਦ ਲਵਾਂਗਾ।"

"ਚੰਗਾ ਹੋਵੇ ਜੇ ਤੂੰ ਦੱਸ ਸਕੇਂ ਕਾਹਦੇ ਨਾਲ਼?"

"ਮੈਂ ਕੋਈ ਸਬੀਲ ਕਰ ਹੀ ਲਵਾਂਗਾ। ਅਮੀਰ ਲੋਕੀਂ ਹਵਾਈ ਜਹਾਜ਼ ਲੈਂਦੇ ਨੇ, ਮ੍ਹਾਤੜਾਂ ਨੂੰ ਕਿਸੇ ਨਾ ਕਿਸੇ ਤਰ੍ਹਾਂ ਗੁਜ਼ਰ ਕਰਨੀ ਪੈਣੀਂ ਏਂ। ਤੇ ਜੇ ਕੋਈ ਰਾਹ ਨਾ ਹੀ ਲੱਭਾ, ਤਾਂ ਫੇਰ ਜਿੱਥੇ ਤੂੰ ਕਹਿਨੀ ਏਂ ਓਥੇ ਹੀ ਮੈਂ ਚਲਿਆ ਜਾਵਾਂਗਾ, ਤੇ ਮੇਰੀ ਜਾਚੇ ਓਥੇ ਤਾਂ ਹਰ ਹਫ਼ਤੇ ਦਾਵਤਾਂ ਉੱਡਦੀਆਂ ਨੇ, ਤੇ ਵਾਜੇ ਵੱਜਦੇ ਨੇ!"

ਉਹਦੀ ਭਾਬੀ ਨੇ ਹੱਥਾਂ ਨਾਲ਼ ਉਹਨੂੰ ਫਿਟਕਾਰਦਿਆਂ ਕਿਹਾ, "ਸੁਣਿਆ ਈ ਇਹਦਾ ਕੁਫ਼ਰ, ਗ੍ਰੀਤਜ਼ਾ?"

"ਆਹੋ, ਮੈਂ ਸਭ ਸੁਣ ਲਿਆ ਏ। ਪਰ ਇਹਨੂੰ ਇਹਨਾਂ ਗੱਲਾਂ ਦਾ ਕੀ ਪਤਾ?"

ਉਹ ਗੁੱਸੇ ਨਾਲ਼ ਆਪੇ ਤੋਂ ਬਾਹਰ ਹੋ ਗਈ ਤੇ ਉਹਨੇ ਜ਼ੋਰ-ਜ਼ੋਰ ਦੀ ਫ਼ਰਸ਼ ਉੱਤੇ ਲੱਤਾਂ ਮਾਰਦਿਆਂ ਕਿਹਾ, "ਤੈਨੂੰ ਕੁਝ ਪਤਾ ਏ ਕਿ ਨਹੀਂ। ਇੱਕ ਦਮ ਬਕ ਦੇ।"

"ਮੈਨੂੰ ਕੁਝ ਪਤਾ ਨਹੀਂ, ਤੇ ਤੂੰ ਕਿਵੇਂ ਸੋਚ ਸਕਨੀ ਏਂ ਕਿ ਮੈਨੂੰ ਕੁਝ ਪਤਾ ਹੋਵੇਗਾ। ਮੈਂ ਤਾਂ ਓਥੇ ਕਦੇ ਗਿਆ ਨਹੀਂ,... ਸ਼ੈਤ ਤੂੰ ਤੇ ਗ੍ਰੀਤਜ਼ਾ ਓਥੇ ਪੈਰ ਪਾ ਆਏ ਹੋ, ਸ਼ੈਤ ਤੁਹਾਨੂੰ ਪਤਾ ਹੋਵੇ?"

"ਪਰ ਮੂਰਖਾ ਅਸੀਂ ਵੀ ਓਥੇ ਕਦੇ ਨਹੀਂ ਗਏ!"

"ਤਾਂ ਫੇਰ ਤੁਹਾਨੂੰ ਕਿਵੇਂ ਪਤਾ ਏ ਕਿ ਸਵਰਗਾਂ ਵਿੱਚ ਕੀ ਹੁੰਦਾ ਏ?"

"ਅਜਿਹੀ ਪੁੱਠੀ ਮੱਤ ਵਾਲ਼ੇ ਨਾਲ਼ ਤਾਂ ਗੱਲ ਕਰਨੀ ਈ ਵੀਹਾਂ ਦਾ ਘਾਟਾ ਏ?"

ਸਤਾਂਕਾ ਨੇ ਚੀਕ ਕੇ ਕਿਹਾ, "ਛੱਡ ਸੂ ਪਰ੍ਹਾਂ, ਗ੍ਰੀਤਜ਼ਾ। ਤੂੰ ਇਹਨੂੰ ਇੱਕ ਲਫ਼ਜ਼ ਕਹਿਨਾ ਏਂ ਤੇ ਉਹ ਅੱਗੋਂ ਛੱਤੀ ਉਲਟੀ ਕਰ ਦੇਂਦਾ ਏ। ਤੂੰ ਕਹਿਨਾ ਏਂ ਇੱਕ ਸ਼ੈ ਦੁੱਧ ਚਿੱਟੀ ਏ, ਉਹ ਕਹਿੰਦਾ ਏ ਨਹੀਂ ਕਾਲ਼ੀ ਚੁੱਟ ਏ।"

"ਪਰ ਬਹੁਤਾ ਤਾਂ ਇੰਜ ਜਾਪਦਾ ਏ ਕਿ ਇਹਦਾ ਰੰਗ ਕੋਈ ਨਹੀਂ-ਸਿਰਫ਼ ਖੱਟਾ ਕੁਸੈਲਾ ਜਿਹਾ ਸੁਆਦ ਏ," ਮੀਤ੍ਰਿਆ ਨੇ ਅੱਗੋਂ ਸੁਣਾਈਂ।

"ਇੰਜ ਕਲਾਮ ਕਰਨਾ ਏਂ ਤੂੰ ਮੇਰੇ ਨਾਲ਼?"

"ਮੈਂ ਦੁਨੀਆਂ ਵਿੱਚ ਕੱਲਾ-ਕਾਰਾ ਰਹਿ ਜਾਣ ਕਰਕੇ ਬੜਾ ਦੁਖੀ ਆਂ।"

"ਏਸੇ ਲਈ ਤੂੰ ਏਨਾ ਗੁਸਤਾਖ਼ ਬੋਲਣਾ ਏਂ?... ਤੇ ਫੇਰ ਵੀ ਤੂੰ ਚਾਹਨਾ ਏਂ ਕਿ ਮੈਂ ਤੈਨੂੰ ਨੁਹਾਵਾਂ ਧੁਆਵਾਂ, ਤੈਨੂੰ ਕੱਪੜੇ ਪੁਆਵਾਂ ਤੇ ਤੈਨੂੰ ਖਾਣ ਨੂੰ ਦਿਆਂ? ਤੂੰ ਨਿਰਾ ਕੋਹੜ ਏਂ! ਮੇਰੇ ਆਪਣੇ ਨਿਆਣੇ ਈ ਕਾਫ਼ੀ ਨੇ। ਮੈਨੂੰ ਨਹੀਂ ਤੇਰੀ ਲੋੜ। ਮੇਰੀਆਂ ਧੀਆਂ ਤੇਰੇ ਹਾਣ ਦੀਆਂ ਨੇ, ਪਿੱਛੋਂ ਕੋਈ ਗੱਲ ਨਿੱਕਲ਼ ਜਾਂਦੀ ਏ। ਮੈਨੂੰ ਆਪਣੀ ਮੁਟਿਆਰ ਭੈਣ ਦੀ ਵੀ ਰਾਖੀ ਕਰਨੀ ਪੈਣੀ ਏਂ।... ਜੋ ਵੀ ਏ, ਅਸੀਂ ਬੜੇ ਸਾਰੇ ਹਾਂ ਆਪਣੇ ਘਰ, ਤੇ ਸਾਡਾ ਮੇਜ਼ ਏਨਾ ਵੱਡਾ ਨਹੀਂ।"

ਮੀਤ੍ਰਿਆ ਨੇ ਹਉਕਾ ਭਰਿਆ।

"ਏਧਰ ਵੇਖ," ਮਸ਼ੀਨ ਵਾਲ਼ੇ ਨੇ ਆਪਣਾ ਨੱਕ ਮਲਦਿਆਂ ਕਿਹਾ, "ਮੈਨੂੰ ਤੇਰੇ ਉੱਤੇ ਬੜਾ ਤਰਸ ਆਉਂਦਾ ਏ — ਅਖ਼ੀਰ ਤੂੰ ਮੇਰਾ ਭਰਾ ਏਂ।... ਤੇ ਤੂੰ ਹੁਣ ਬਹੁਤਾ ਨਾ ਚਪੜ-ਚਪੜ ਕਰ, ਸਤਾਂਕਾ, ਤੈਨੂੰ ਚੁੱਪ ਕਰ ਕੇ ਮੇਰਾ ਫ਼ੈਸਲਾ ਸੁਣਨਾ ਪਵੇਗਾ।"

"ਜੇ ਇਹ ਚੰਗਾ ਏ, ਗ੍ਰੀਤਜ਼ਾ — ਤਾਂ ਮੈਂ ਸੁਣ ਲਵਾਂਗੀ। ਤੇ ਜੇ ਇਹ ਨਹੀਂ, ਤਾਂ ਫੇਰ ਮੈਂ ਕੰਨ ਨਹੀਂ ਧਰਨਾ।"

"ਮੈਂ ਤੈਨੂੰ ਕਹਿਨਾਂ ਵਾਂ — ਤੈਨੂੰ ਸੁਣਨਾ ਪਵੇਗਾ," ਮਸ਼ੀਨ ਵਾਲ਼ੇ ਨੇ ਜ਼ੋਰ-ਜ਼ੋਰ ਦੀ ਜ਼ਮੀਨ ਉੱਤੇ ਲੱਤਾਂ ਮਾਰ ਕੇ ਕਿਹਾ।

"ਚੰਗਾ ਫੇਰ, ਗ੍ਰੀਤਜ਼ਾ, ਤੈਨੂੰ ਪਤਾ ਈ ਏ ਮੈਂ ਇੱਕ ਸ਼ਰਤ ਉੱਤੇ ਹਰ ਵਾਰ ਸੁਣ ਲੈਨੀ ਹੁੰਨੀ ਆਂ — ਜੇ ਤੂੰ ਮੇਰੇ ਹੱਕ ਚੰਗੀ ਤਰ੍ਹਾਂ ਪੂਰੇਂ।"

"ਮੈਂ ਹਰ ਇੱਕ ਦੇ ਹੱਕ ਪੂਰਾਂਗਾ।"

"ਇੰਜ ਸੋਚ ਰਿਹਾ ਏਂ ਤੂੰ!"

"ਜੋ ਠੀਕ ਤੇ ਹੱਕੀ ਏ ਉਹੀ ਮੈਂ ਕਰਾਂਗਾ, ਤੇ ਹੁਣ ਤੂੰ ਆਪਣੀ ਬਕ ਬਕ ਬੰਦ ਕਰ।"

"ਜੇ ਇੰਜ ਹੀ ਏ, ਤਾਂ ਫੇਰ ਮੈਂ ਚੁੱਪ ਕਰ ਜਾਨੀ ਆਂ। ਮੈਨੂੰ ਏਸ ਗੁਰ ਦਾ ਪਤਾ ਏ: ਜਦੋਂ ਬੰਦਾ ਬੋਲਦਾ ਹੋਏ ਤਾਂ ਤੀਵੀਂ ਨੂੰ ਚੁੱਪ ਕਰ ਕੇ ਸੁਣਨਾ ਪੈਂਦਾ ਏ। ਪਰ ਗ੍ਰੀਤਜ਼ਾ, ਤੈਨੂੰ ਇਹ ਵੀ ਪਤਾ ਹੋਣਾ ਚਾਹੀਦਾ ਏ ਕਿ ਜਿਸ ਮਾਮਲੇ ਬਾਰੇ ਅਸੀਂ ਝਗੜ ਰਹੇ ਹਾਂ, ਉਸ ਬਾਰੇ ਮੈਂ ਆਪਣੀ ਪੂਰੀ ਗੱਲ ਹਾਲੀ ਨਹੀਂ ਮੁਕਾਈ। ਏਸ ਨਿੱਕੇ ਜਿਹੇ ਮਸ਼ੀਨ ਲਾਗੇ ਦੇ ਕੋਠੇ ਵਿੱਚ ਅਸੀਂ ਇੱਕ ਦੂਜੇ ਉੱਤੇ ਤੂੜੇ ਪਏ ਆਂ। ਸਾਨੂੰ ਹੋਰ ਥਾਂ ਦੀ ਲੋੜ ਏ, ਓਥੇ ਸਾਡਾ ਸਾਰਿਆਂ ਦਾ ਨਿਭਾ ਨਹੀਂ ਹੋਣਾ; ਸੋ ਅਸੀਂ ਬੁੱਢੀ-ਬੁੱਢੇ ਦੇ ਘਰ ਆਣ ਰਹੀਏ, ਏਥੇ ਆਪਣੇ ਮਾਲ-ਡੰਗਰ ਲਈ ਸਾਡੇ ਕੋਲ਼ ਕੁੜ ਵੀ ਹੋ ਜਾਏਗੀ, ਤੇ ਪਿੱਛੇ ਬਾਗ਼ ਵਿੱਚ ਫਲ਼ਾਂ ਦੇ ਬੂਟੇ ਵੀ ਨੇ... ਤੈਨੂੰ ਚੇਤੇ ਹੋਣਾ ਏਂ, ਮੇਰੀ ਸੱਸ ਵਿਚਾਰੀ ਰੋਣੇ ਰੋਂਦੀ ਹੁੰਦੀ ਸੀ ਕਿ ਇਹ ਕੁਲਹਿਣਾ ਕਪੁੱਤਰ ਉਹਦੇ ਸਾਰੇ ਗਲਾਸ ਤੇ ਅਲੂਚੇ ਉਡਾ ਲੈਂਦਾ ਏ!"

"ਤੂੰ ਚੁੱਪ ਕਰਨੀ ਏਂ ਕਿ ਨਹੀਂ?" ਆਪਣੇ ਹਿੱਸੇ ਦੀ ਪੂਰੀ ਸ਼ਰਾਬ ਪੀ ਕੇ ਗਰਮ ਹੋ ਕੇ ਗ੍ਰੀਤਜ਼ਾ ਗੱਜਿਆ, "ਮੈਂ ਇਹ ਸਭ ਕੁਝ ਹੁਣ ਤੱਕ ਚੰਗੀ ਤਰ੍ਹਾਂ ਸੋਚ ਵਿਚਾਰ ਲਿਆ ਏ, ਸਮਝ ਆਈ? ਮੈਨੂੰ ਤੇਰੀ ਸਿੱਖਿਆ ਦੀ ਮੁਥਾਜੀ ਨਹੀਂ ਪਈ। ਮੈਂ ਫ਼ੈਸਲਾ ਕੀਤਾ ਏ ਕਿ ਅਸੀਂ ਸਾਰੇ ਏਸ ਘਰ ਆ ਰਹੀਏ। ਮਸ਼ੀਨ ਉੱਤੇ ਅਸੀਂ ਬਹੁਤ ਸਾਰੇ ਆਂ, ਤੇ ਇੱਕ ਹੋਰ ਲਈ ਤਾਂ ਸਾਡੇ ਕੋਲ਼ ਓਥੇ ਉੱਕਾ ਕੋਈ ਥਾਂ ਨਹੀਂ, ਤੇ ਅਸੀਂ ਉਹਨੂੰ ਮਾਪਿਆਂ ਵਾਲ਼ੇ ਘਰ ਵੀ ਨਹੀਂ ਛੱਡ ਸਕਦੇ ਕਿਉਂਕਿ ਏਥੇ ਅਸੀਂ ਆਪ ਵਸਣਾ ਏਂ। ਸੋ ਸਾਨੂੰ ਬੜੀ ਚੰਗੀ ਤਰ੍ਹਾਂ ਗਿਣ ਗੱਟ ਲੈਣਾ ਚਾਹੀਦਾ ਏ ਕਿ ਅਸੀਂ ਉਹਦਾ ਕੀ ਬੰਦੋਬਸਤ ਕਰੀਏ! ਠੀਕ ਏ ਨਾ?"

ਮੀਤ੍ਰਿਆ ਨੇ ਲਸੂਵੀਂ ਨਜ਼ਰ ਨਾਲ਼ ਉਹਨਾਂ ਦੋਵਾਂ ਨੂੰ ਤੱਕਿਆ, ਤੇ ਅਡੋਲ ਹੀ ਕਿਹਾ, "ਮੇਰਾ ਵੀ ਜੱਦੀ ਭੋਂ ਵਿੱਚ ਓਨਾ ਹੀ ਹਿਸਾ ਏ, ਜਿੰਨਾ ਤੁਹਾਡਾ।"

"ਹਾ-ਹਾ," ਮਸ਼ੀਨ ਵਾਲ਼ਾ ਵਿਹੁਲਾ ਹਾਸਾ ਹੱਸਿਆ, "ਤੇਰਾ ਹਿੱਸਾ ਤੇਰਾ ਏ,

ਇਹ ਤਾਂ ਗੱਲ ਸਾਫ਼ ਏ! ਪਰ ਤੂੰ ਉਹਦਾ ਅਚਾਰ ਪਾਣਾ ਏਂ? ਕੀ ਕਰੇਂਗਾ—ਤੇਰੇ ਕੋਲ਼ ਉਸ ਉੱਤੇ ਕੰਮ ਤੋਰਨ ਲਈ ਇੱਕ ਜੂੰ ਵੀ ਨਹੀਂ, ਨਾਲ਼ੇ ਤੂੰ ਹਾਲੀ ਅਸਲੋਂ ਕਮਉਮਰਾ ਏਂ! ਜਦੋਂ ਤੂੰ ਗੱਭਰੂ ਹੋਣ ਉੱਤੇ ਫ਼ੌਜ ਦੀ ਲਾਜ਼ਮੀ ਨੌਕਰੀ ਪੂਰੀ ਕਰ ਆਏਂਗਾ, ਓਦੋਂ ਤੇਰਾ ਹਿੱਸਾ ਮੈਂ ਤੈਨੂੰ ਉਵੇਂ ਦਾ ਉਵੇਂ ਮੋੜ ਦਿਆਂਗਾ। ਹੁਣ ਤੋਂ ਓਦੋਂ ਤੀਕ, ਮੈਂ ਸਾਰੀ ਭੋਂ ਦੀ ਵਾਹੀ ਕਰਾਂਗਾ।"

"ਪਰ ਭੋਂ ਫ਼ਸਲ ਦਏਗੀ, ਉਹਦੇ 'ਚੋਂ ਮੇਰਾ ਹਿੱਸਾ?"

"ਹਲਾ—ਤੂੰ ਤਾਂ ਆਪਣੀ ਗੰਢ ਦਾ ਬੜਾ ਪੱਕਾ ਏਂ!"

"ਜੋ ਮੇਰੇ ਹਿੱਸੇ ਆਏਗਾ, ਉਹਦੇ ਨਾਲ਼ ਮੈਂ ਆਪਣੀ ਪੜ੍ਹਾਈ ਦਾ ਖ਼ਰਚਾ ਤੋਰਨਾ ਚਾਂਹਦਾ ਆਂ—ਮੈਂ ਪੜ੍ਹਾਈ ਕਰਨੀ ਏਂ।"

ਸਤਾਂਕਾ ਇੰਜ ਬੁੜ੍ਹਕੀ ਜਿਵੇਂ ਕਿਸੇ ਬਲ਼ਦਾ-ਬਲ਼ਦਾ ਚੋਅ ਉਹਨੂੰ ਛੁਹਾ ਦਿੱਤਾ ਹੋਏ, "ਇਹ ਮੁੰਡਾ ਤਾਂ ਸਾਡੀਆਂ ਬੇੜੀਆਂ ਵਿੱਚ ਵੱਟੇ ਪਾ ਕੇ ਹੀ ਸਬਰ ਕਰੇਗਾ।"

"ਚੁੱਪ ਹੋ, ਤੂੰ ਨਾ ਆਪਣੀ ਮਾਰ! ਮੈਨੂੰ ਗੱਲ ਕਰ ਲੈਣ ਦੇ।" ਤੇ ਫੇਰ ਉਹਨੇ ਮੀਤ੍ਰਿਆ ਵੱਲ ਮੂੰਹ ਕਰਕੇ ਕਿਹਾ, "ਏਧਰ ਵੇਖ, ਓਇ ਨਿਕੰਮਿਆ! ਸਾਡੇ ਪਿਉ ਨੂੰ ਕਿਤੇ ਪੜ੍ਹਨਾ ਲਿਖਣਾ ਆਉਂਦਾ ਸੀ। ਉਹਨੇ ਮੈਨੂੰ ਵੀ ਕਦੇ ਸਕੂਲੇ ਨਾ ਪਾਇਆ। ਤੇ ਅਨਪੜ੍ਹਤਾ ਨੇ ਉਹਦੀ ਚੰਗਿਆਈ ਨੂੰ ਕੁਝ ਵੱਟਾ ਤਾਂ ਨਹੀਂ ਲਾਇਆ, ਤੇ ਜਿੱਥੋਂ ਤੱਕ ਮੇਰਾ ਤਅੱਲਕ ਏ, ਮੈਨੂੰ ਤੱਕ ਕੇ ਹੀ ਤੇਰੀ ਤਸੱਲੀ ਹੋ ਜਾਏਗੀ। ਤੂੰ ਸੋਚਿਆ ਵੀ ਏ ਮੈਂ ਤੇਰੇ ਰਹਿਣ-ਸਹਿਣ, ਤੇਰੇ ਕੱਪੜਿਆਂ, ਕਿਤਾਬਾਂ ਤੇ ਹੋਰ ਸ਼ੈਆਂ ਜਿਹੜੀਆਂ ਤੈਨੂੰ ਸਕੂਲੇ ਲੋੜ ਪੈਣਗੀਆਂ — ਉਹਨਾਂ ਦਾ ਖ਼ਰਚਾ ਕਿੱਥੋਂ ਪੂਰਾਂਗਾ?"

"ਤਾਂ ਫੇਰ ਮੈਂ ਕੀ ਬਣਾਂਗਾ? ਸ਼ੈਤ ਮੰਗਤਾ!"

"ਸੁਣ ਮੀਤ੍ਰਿਆ! ਤੂੰ ਹੋਰ ਹੁਣ ਬਹੁਤਾ ਚਿਰ ਆਪਣੀ ਭੈੜੀ ਬੂਥੀ ਨਾਲ਼ ਸਾਡੀਆਂ ਅੱਖਾਂ ਨੂੰ ਨਹੀਂ ਸਤਾਂਦਾ ਰਹੇਂਗਾ। ਇਹ ਤੇ ਤੇਰਾ ਵਸਬ ਏ—ਜਿਵੇਂ ਮਾਂ ਕਹਿੰਦੀ ਹੁੰਦੀ ਸੀ। ਤੈਨੂੰ ਭਾਵੇਂ ਕੁਝ ਵੀ ਹੋਵੇ, ਹਰ ਗੱਲ ਵਿੱਚ ਹੁਣ ਮੇਰੀ ਮੰਨਣੀ ਪੈਣੀ ਏਂ, ਕਿਉਂਕਿ ਮੈਂ ਤੇਰਾ ਵੱਡਾ ਭਰਾ ਵਾਂ ਤੇ ਘਰ ਦਾ ਮਾਲਕ। ਮੈਂ ਏਸ ਬਾਰੇ ਕੁਝ ਚਿਰ ਹੋਰ ਸੋਚਾਂਗਾ, ਤੇ ਫੇਰ ਸਭ ਨਜਿੱਠਿਆ ਜਾਵੇਗਾ।"

ਮੀਤ੍ਰਿਆ ਚੁੱਪ ਸੀ। ਉਹਦੀਆਂ ਅੱਖਾਂ ਵਿੱਚੋਂ ਅੱਥਰੂ ਫਰਨ-ਫਰਨ ਵਹਿ ਤੁਰੇ, ਤੇ ਦੋ ਨਦੀਆਂ ਜਹੀਆਂ ਬਣ ਕੇ ਉਹਦੀ ਕਮੀਜ਼ ਦੇ ਗਲਮੇਂ ਉੱਤੇ ਡਿੱਗ ਰਹੀਆਂ ਸਨ। ਅਚਨਚੇਤ ਉਹਨੇ ਕੰਧ ਵੱਲ ਮੂੰਹ ਕਰ ਲਿਆ। ਉਹਨੇ ਉੱਚੀ ਸਾਰੀ ਡਸਕੋਰਾ ਲੈ ਕੇ ਆਪਣੇ ਉੱਤੇ ਕਾਬੂ ਪਾਣਾ ਚਾਹਿਆ, ਪਰ ਬੇਵਸ ਹੋ ਕੇ ਉਹਦੀਆਂ ਭੁੱਬਾਂ ਨਿੱਕਲ਼ ਗਈਆਂ। ਕੁਝ ਕੁ ਚਿਰ ਪਿੱਛੋਂ ਉਹਨੇ ਕੰਧ ਵੱਲੋਂ ਮੂੰਹ ਮੋੜ ਲਿਆ, ਪਰ ਨੀਵੀਂ ਪਾਈ ਰੱਖੀ।

"ਸੱਚੀਂ-ਮੈਨੂੰ ਤੇਰੇ 'ਤੇ ਬੜਾ ਤਰਸ ਆਉਂਦਾ ਏ!" ਜ਼ਨਾਨੀ ਨੇ ਹਉਂਕਾ ਭਰ ਕੇ ਕਿਹਾ।

ਮੀਤ੍ਰਿਆ ਨੇ ਦੰਦ ਪੀਂਹਦਿਆਂ ਬੜੀ ਕੌੜ ਨਾਲ਼ ਵੇਖ ਕੇ ਕਿਹਾ, "ਜੇ ਮੈਂ ਡਾਕੂ ਬਣ ਗਿਆ, ਤਾਂ ਸਾਰਾ ਕਸੂਰ ਮੇਰੇ ਭਰਾ ਦਾ ਹੀ ਹੋਏਗਾ!"

"ਹੂੰ…," ਮਸ਼ੀਨ ਵਾਲ਼ਾ ਉਹਦੇ ਵੱਲ ਲਪਕ ਕੇ ਗੱਜਿਆ, "ਮੈਂ ਤੈਨੂੰ ਚੰਗੀ ਤਰ੍ਹਾਂ ਦੱਸਾਂਗਾ। ਮੈਂ ਤੇਰੀ ਇੱਕ-ਇੱਕ ਹੱਡੀ ਤੋੜ ਦਿਆਂਗਾ!" ਆਪਣੇ ਰੋਹ ਦੇ ਵੇਗ ਵਿੱਚ ਉਹਨੇ ਉਹਨੂੰ ਵਾਲ਼ਾਂ ਤੋਂ ਫੜ ਲਿਆ, ਉਹਦੀਆਂ ਅੱਖਾਂ ਚੰਡਾਲ-ਰੂਪ ਹੋਈਆਂ ਤੇਜ਼-ਤੇਜ਼ ਘੁੰਮ ਰਹੀਆਂ ਸਨ, ਤੇ ਉਹਦੇ ਮੂੰਹ ਵਿੱਚੋਂ ਝੱਗ ਵਗ ਰਹੀ ਸੀ।

ਸਹੇ ਵਾਂਗ ਛੁਹਲਾ, ਮੀਤ੍ਰਿਆ ਆਪਣੇ ਪਿੱਛੇ ਕਾੜ ਬੂਹਾ ਮਾਰ ਕੇ ਘਰੋਂ ਬਾਹਰ ਨੱਸ ਗਿਆ। ਗ੍ਰੀਤਜ਼ਾ ਜਦੋਂ ਉਹਦੇ ਮਗਰ ਹੋਇਆ ਤਾਂ ਉਹਦਾ ਮੱਥਾ ਏਸ ਬੂਹੇ ਨਾਲ਼ ਵੱਜਾ।

"ਮੈਂ ਤੈਨੂੰ ਹਜ਼ਾਰ ਟੁਕੜਿਆਂ ਵਿੱਚ ਦਰੜ ਕੇ ਬਰੀਕ ਪੀਹ ਛੱਡਾਂਗਾ, ਤੇ ਬੇਲਚੇ ਵਿੱਚ ਪਾ ਕੇ ਤੈਨੂੰ ਚੁੱਕਾਂਗਾ!"

ਉਹਨੇ ਬੂਹਾ ਏਨੇ ਜ਼ੋਰ ਦੀ ਖੋਲ੍ਹਿਆ ਤੇ ਕਾੜ ਕਰਕੇ ਬੰਦ ਕੀਤਾ ਕਿ ਸਾਰੇ ਕਬਜ਼ੇ ਹਿੱਲ ਗਏ, ਤੇ ਉਹ ਖੱਬੇ ਹੱਥ ਨਾਲ਼ ਨੀਵੀਂ ਪਾਈ ਝਰੀਟਿਆ ਮੱਥਾ ਮਲ਼ਦਾ, ਭਾਰੇ-ਭਾਰੇ ਪੈਰਾਂ ਨਾਲ਼ ਲੜਖੜਾਂਦਾ ਬਾਹਰ ਨੂੰ ਭੱਜ ਪਿਆ। ਉਹਨੇ ਇੱਕ ਨੁੱਕਰੇ ਪਿਆ ਡੰਡਾ ਆਪਣੇ ਸੱਜੇ ਹੱਥ ਵਿੱਚ ਕਸ ਕੇ ਫੜਿਆ ਹੋਇਆ ਸੀ। ਉਹਨੂੰ ਠਾਕਣ ਵਾਲ਼ਾ ਹੁਣ ਓਥੇ ਕੋਈ ਨਹੀਂ ਸੀ ਰਿਹਾ: ਸਾਰੇ ਪ੍ਰਾਹੁਣੇ ਆਪੋ ਆਪਣੇ ਘਰੀਂ ਜਾ ਚੁੱਕੇ ਸਨ।

ਬਾਹਰ, ਮੀਤ੍ਰਿਆ ਅਸਤਬਲ ਦੇ ਏਨੀ ਨੇੜੇ ਬੈਠਾ ਸੀ ਕਿ ਉਹ ਘੋੜਿਆਂ ਦੇ ਸਾਹ ਸੁਣ ਸਕਦਾ ਸੀ।

ਉਹਨੇ ਇੱਕ ਲੋਹੇ ਦੇ ਦੰਦਿਆਂ ਵਾਲ਼ੀ ਤੰਗਲ਼ੀ ਨਾਲ਼ ਸੱਜਰੇ ਕੱਟੇ ਘਾਹ ਦੀ ਢੇਰੀ ਨੂੰ ਫਰੋਲ਼ਿਆ। ਜਦੋਂ ਉਹਨੇ ਤੱਕਿਆ ਕਿ ਇੰਜ ਆਪੇ ਤੋਂ ਬਾਹਰਾ ਹੋਇਆ ਤੇ ਚੰਡਾਲ-ਅੱਖਾਂ ਨਾਲ਼ ਘੂਰਦਾ ਗ੍ਰੀਤਜ਼ਾ ਉਹਦੇ ਵੱਲ ਆ ਰਿਹਾ ਹੈ ਤਾਂ ਮੀਤ੍ਰਿਆ ਨੇ ਪਹਿਲਾਂ ਹਵਾ ਵਿੱਚ ਤੰਗਲ਼ੀ ਉਘਾਰੀ ਤੇ ਫੇਰ ਹੈਰਾਨ ਹੋ ਕੇ ਗ੍ਰੀਤਜ਼ਾ ਵੱਲ ਟਿਕਟਿਕੀ ਬੰਨ੍ਹ ਕੇ ਖੜੋ ਗਿਆ।

ਮਸ਼ੀਨ ਵਾਲ਼ਾ ਠਿਠਕ ਕੇ ਰੁਕ ਗਿਆ, ਲਗਾਮ-ਖਿੱਚੇ ਘੋੜੇ ਵਾਂਗ ਹੌਂਕਦਾ ਤੇ ਨਾਸਾਂ ਫੁਲਾਉਂਦਾ। ਉਹਨੇ ਸਿਰ ਤੋਂ ਲੈ ਕੇ ਪੈਰਾਂ ਤੱਕ ਆਪਣੇ ਭਰਾ ਨੂੰ ਘੋਖਿਆ, ਤੇ ਫੇਰ ਪੈਰਾਂ ਤੋਂ ਲੈ ਕੇ ਸਿਰ ਤੱਕ, ਫੇਰ ਉਹਨੇ ਇੱਕ ਨਜ਼ਰ ਤੰਗਲ਼ੀ ਦੇ ਲਿਸ਼ਕਦੇ ਦੰਦਿਆਂ ਵੱਲ ਮਾਰੀ। ਏਸ ਵਿੱਚ ਕੋਈ ਸ਼ੱਕ ਨਹੀਂ ਸੀ ਕਿ ਚੌੜੀ ਹਿੱਕ ਤੇ ਮੁਹਰਲੇ ਮੋਢਿਆਂ ਵਾਲ਼ਾ ਇਹ ਮੁੰਡਾ ਉਸ ਤੋਂ ਕਿਤੇ ਤਕੜਾ ਸੀ!

"ਆ ਛੱਡੀਏ ਇਹ ਮੂਰਖ ਮਸਖ਼ਰੀਆਂ," ਉਹਨੇ ਵਾਜ ਵਟਾ ਕੇ ਥਥਲਾਂਦਿਆਂ ਜਿਹਾਂ ਕਿਹਾ। ਉਹਨੇ ਮੁਸਕਰਾਣਾ ਚਾਹਿਆ, ਪਰ ਉਹਦਾ ਮੂੰਹ ਸਿਰਫ਼ ਇੰਜ ਖੁੱਲ੍ਹ ਸਕਿਆ ਕਿ ਉਹਦੇ ਲਾਲ ਮਸੂੜੇ ਤੇ ਕਾਲ਼ੀਆਂ ਦਾੜ੍ਹਾਂ ਨੰਗੀਆਂ ਹੋ ਗਈਆਂ।

ਸਤਾਂਕਾ ਵੀ ਬਾਹਰ ਭੱਜ ਆਈ ਸੀ। ਸਾਹੋ-ਸਾਹ ਹੋਈ ਤੇ ਖਿਲਰੇ ਵਾਲ਼ਾਂ ਨਾਲ਼ ਉਹ ਆਪਣੇ ਪਤੀ ਤੋਂ ਅਗਾਂਹ ਜਾ ਕੁੱਦੀ ਤੇ ਉਹਦੇ ਹੱਥੋਂ ਉਹਨੇ ਸੋਟੀ ਖੋਹ ਲਈ।

"ਗ੍ਰੀਤਜ਼ਾ, ਗ੍ਰੀਤਜ਼ਾ! ਮੁੰਡੇ ਨੂੰ ਕੱਲਿਆਂ ਛੱਡ ਦੇ, ਤੇ ਠੰਢਾ ਹੋ!"

"ਮੈਂ ਇਹਨੂੰ ਕੱਲਾ ਹੀ ਛੱਡਣ ਲੱਗਾ ਵਾਂ," ਉਹ ਬੋਲਿਆ, "ਪਰ ਇਹ ਹੁਣ ਹੋਰ ਮੈਨੂੰ ਸਤਾਏ ਨਾ। ਮੇਰਾ ਦਿਲ ਤੇ ਜਿਗਰ ਅੱਗੇ ਹੀ ਬੜਾ ਕਮਜ਼ੋਰ ਏ ਤੇ ਜੇ ਕਿਸੇ ਮੈਨੂੰ ਇੰਜ

ਭਖ਼ਾਇਆ, ਤਾਂ ਮੈਨੂੰ ਦੌਰਾ ਪੈ ਜਾਏਗਾ।"

"ਜਦੋਂ ਤੱਕ ਅਸੀਂ ਬੰਦੋਬਸਤ ਨਹੀਂ ਕਰ ਲੈਂਦੇ, ਮੀਤ੍ਰਿਆ ਏਥੇ ਹੀ ਰਹਿ ਲਏ ਤੇ ਮਾਲ ਤੇ ਕੁਕੜੀਆਂ ਦੀ ਸਾਂਭ ਕਰੇ," ਜ਼ਨਾਨੀ ਨੇ ਤਰਲਾ ਕੀਤਾ, "ਮੈਂ ਉਹਨੂੰ ਆਪਣੇ ਘਰੋਂ ਮਸ਼ੀਨ ਤੋਂ ਹੀ ਰੋਟੀ ਪਕਾ ਭੇਜਿਆ ਕਰਾਂਗੀ, ਇੰਜ ਉਹ ਠੀਕ-ਠਾਕ ਰਹੇਗਾ। ਕਿਉਂ, ਮੀਤ੍ਰਿਆ ?"

ਮੀਤ੍ਰਿਆ ਅੱਗੋਂ ਨਾ ਬੋਲਿਆ, ਪਰ ਉਹਨਾਂ ਦੋਵਾਂ ਵੱਲ ਬੜੀ ਖਰ੍ਹਵੀ ਨਜ਼ਰ ਨਾਲ਼ ਤੱਕਦਾ ਰਿਹਾ। ਜ਼ਨਾਨੀ ਨੂੰ ਸਮਝ ਆ ਗਿਆ ਕਿ ਉਹ ਬੜੇ ਖ਼ਤਰੇ ਵਿੱਚ ਘਿਰੇ ਹੋਏ ਸਨ।

ਉਹਨੇ ਹੌਲ਼ੀ ਜਹੀ ਉਹਦੇ ਕੰਨਾਂ ਵਿੱਚ ਕਿਹਾ, "ਹੁਣ ਕਿਵੇਂ ਕਰੇਂਗਾ, ਗ੍ਰੀਤਜ਼ਾ ?"

"ਮੈਨੂੰ ਨਹੀਂ ਪਤਾ। ਮੈਂ ਤੱਕਾਂਗਾ," ਮਸ਼ੀਨ ਵਾਲ਼ਾ ਬੋਲਿਆ, "ਮੈਂ ਉਹਨੂੰ ਨਵੇਂ ਕੱਪੜੇ ਤੇ ਬੂਟ ਲਿਆ ਦਿਆਂਗਾ। ਮੈਂ ਜਾ ਕੇ ਕ੍ਰਿਸਤੀਆ ਸਾਹਿਬ ਨਾਲ਼ ਗੱਲ ਚਲਾਵਾਂਗਾ, ਸ਼ੈਦ ਉਹ ਆਪਣੀ ਜਗੀਰ 'ਤੇ ਇਹਨੂੰ ਕਿਸੇ ਕੰਮ ਲਾ ਲੈਣ।"

ਮੀਤ੍ਰਿਆ ਨੇ ਸਿਰ ਹਿਲਾ ਕੇ ਹਾਮੀ ਭਰੀ, ਗ੍ਰੀਤਜ਼ਾ ਭਰੜਾਇਆ ਹੋਇਆ ਹਾਸਾ ਹੱਸਿਆ, "ਇੰਜ ਤੇਰੇ ਲਈ ਠੀਕ ਰਹੇਗਾ ?"

"ਹਾਂ।"

ਜਦੋਂ ਉਹ ਆਪਣੇ ਘਰ ਵੱਲ ਜਾਂਦੀ ਸੜਕ ਉੱਤੇ ਸਨ, ਤਾਂ ਮਸ਼ੀਨ ਵਾਲ਼ੇ ਨੇ ਆਪਣੀ ਵਹੁਟੀ ਨੂੰ ਕਿਹਾ "ਅਸੀਂ ਉਸ ਤੋਂ ਖਹਿੜਾ ਛੁਡਾ ਲਵਾਂਗੇ। ਜਗੀਰ ਉੱਤੇ ਉਹਨੂੰ ਬੁੱਢੇ ਮਾਲਕ ਨਾਲ਼ ਗੁਜ਼ਰ ਕਰਨੀ ਪਊ, ਤੇ ਉਹ ਤੇ ਆਪ ਸ਼ੈਤਾਨ ਦਾ ਰੂਪ ਏ। ਕ੍ਰਿਸਤੀਆ ਸਾਹਿਬ ਆਪਣੀ ਬੰਦੂਕ ਦੀਆਂ ਗੋਲ਼ੀਆਂ ਨਾਲ਼ ਉਹਦਾ ਚੰਗਾ ਖ਼ਿਆਲ ਰੱਖੂ।"

"ਮੈਨੂੰ ਤਾਂ ਤੇਰੀ ਜਾਨ ਦੇ ਲਾਲੇ ਪੈ ਗਏ ਸਨ," ਸਤਾਂਕਾ ਨੇ ਸ਼ੁਕਰ ਕਰਦਿਆਂ ਕਿਹਾ।

"ਡਰ ਗਈ ਸੈਂ ? ਹੁਣ ਪਤਾ ਲੱਗਾ ਈ ਉਹਦੇ ਨਾਲ਼ ਇੰਜ ਵਰਤਣਾ ਚਾਹੀਦਾ ਏ। ਉਹ ਬਾਪੂ ਵਾਂਗ ਝੱਟ ਹੀ ਗੱਲ ਵਿੱਚ ਆ ਜਾਂਦਾ ਏ, ਪਰ ਮਾਂ ਵਾਂਗ ਤੇਜ਼-ਤਬੀਅਤ ਵੀ ਏ। ਹੁਣ ਤੋਂ ਮੈਨੂੰ ਪਤਾ ਲੱਗ ਗਿਆ ਏ, ਜਿਵੇਂ ਚਾਹਵਾਂਗਾ ਮੈਂ ਉਹਦੀ ਨਕੇਲ ਮੋੜ ਲਾਂਗਾ। ਇਹ ਕੋਈ ਔਖਾ ਨਹੀਂ, ਬਸ ਪਤਿਆ ਕੇ ਤੁਸਾਂ ਉਹਦਾ ਮੂੰਹ ਪਾਣੀ ਤੱਕ ਲਿਜਾਣਾ ਏ, ਤੇ ਸਭ ਕੰਮ ਪਾਰ। ਪਹਿਲਾਂ ਮੈਂ ਉਹਦੇ ਲਈ ਕੱਪੜੇ ਖ਼ਰੀਦਾਂਗਾ। ਫੇਰ ਜਗੀਰਦਾਰ ਸਾਹਿਬ ਕੋਲ਼ ਪੰਜਾਂ ਵਰ੍ਹਿਆਂ ਲਈ ਉਹਦਾ ਨਾਵਾਂ ਲਿਖਵਾ ਦਿਆਂਗਾ, ਜਦੋਂ ਪੰਜ ਵਰ੍ਹੇ ਉਹ ਉਹਨਾਂ ਕੋਲ਼ ਆਪਣਾ ਮੁੜ੍ਹਕਾ ਡੋਲ੍ਹ ਲਏਗਾ, ਤਾਂ ਫੇਰ ਬਿਗਾਨੇ ਪੁੱਤਰ ਆਪ ਉਹਨੂੰ ਫ਼ੌਜ ਵਿੱਚ ਬੈਂਤਾਂ ਨਾਲ਼ ਸਾਂਭ ਲੈਣਗੇ, ਫੇਰ ਸਭ ਕੰਮ ਸੂਤ ਹੋ ਜਾਣਗੇ।"

ਆਪਣੀ ਹਿੱਕ ਉੱਤੇ ਸਤਾਂਕਾ ਨੇ ਸੂਲ਼ੀ ਦਾ ਨਿਸ਼ਾਨ ਬਣਾਦਿਆਂ ਹੌਲ਼ੀ ਜਿਹੀ ਕਿਹਾ, "ਰੱਬਾ, ਸਾਡੀ ਜਾਨ ਏਸ ਆਫ਼ਤ ਤੋਂ ਬਚਾ ! ਹੇ ਪਵਿੱਤਰ ਮਰੀਅਮ ਮਾਂ, ਸਾਡੀ ਏਸ ਤੋਂ ਮੁਕਤੀ ਕਰ।"

3.

ਕੋਠੀ ਢੱਠੀ-ਕੰਢੀ ਤੋਂ ਕੋਈ ਚਾਰ ਕੋਹ ਦੀ ਵਾਟ ਉੱਤੇ ਸੀ। ਇਹ ਕੋਠੀ ਪੰਛੀਵਾੜੇ ਦੇ ਸਿਰੇ ਕੋਲ਼ ਇੱਕ ਸੌੜੀ ਜਹੀ ਪੱਬੀ ਉੱਤੇ ਪੁਰਾਣੇ ਕਿੱਕਰਾਂ ਦੀ ਇੱਕ ਝੰਗੀ ਵਿਚਾਲ਼ੇ ਉੱਗੀ ਹੋਈ ਸੀ। ਏਸ ਪੱਬੀ ਨੂੰ "ਥਲ" ਵੀ ਕਹਿੰਦੇ ਸਨ — ਥਲ, ਕਿਉਂਕਿ ਉੱਥੇ ਕੋਈ ਬੰਦਾ ਵਸ ਨਹੀਂ ਸੀ ਸਕਿਆ। ਇਸ ਪੱਧਰ ਮੈਦਾਨ ਦੇ ਇੱਕ ਸਿਰੇ ਤੋਂ ਦੂਜੇ ਤੱਕ ਸਿਰਫ਼ ਜੰਗਲ਼ੀ ਜਨੌਰ ਹੀ ਦਗੜ-ਦਗੜ ਕਰਦੇ ਰਹਿੰਦੇ, ਉਹਨਾਂ ਦਾ ਬੜ੍ਹਕਣਾ ਤੇ ਅੜਿੰਗਣਾ ਹਵਾ ਦੀ ਹੂਕਰ ਵਿੱਚ ਰਲ਼ਦਾ ਰਹਿੰਦਾ, ਤੇ ਉੱਤੇ ਗਿਰਝਾਂ ਇਸ ਸ਼ਹਿ ਉੱਤੇ ਮੰਡਲਾਂਦੀਆਂ ਰਹਿੰਦੀਆਂ ਕਿ ਕਦੋਂ ਗਊਆਂ ਜਾਂ ਭੇਡਾਂ ਦੇ ਵੱਗ ਵਿੱਚੋਂ ਪਿੱਛੇ ਕੋਈ ਲੋਥ ਰਹਿ ਜਾਂਦੀ ਹੈ।

ਏਸ ਪਾਸੇ ਸਿਰਫ਼ ਤਿੰਨ ਡੂੰਘੇ ਖ਼ੂਹ ਸਨ, ਤੇ ਇੱਕ ਬਾਉਲੀ ਜਿਹੜੀ ਦਲਦਲ ਵਰਗੀ ਸੀ। ਦਸੰਬਰ ਦੀ ਪੰਦਰ੍ਹਾਂ ਤਰੀਕ ਪਿੱਛੋਂ, ਸਿਆਲ਼ ਆਪਣੇ ਝੱਖੜਾਂ ਤੇ ਬਰਫ਼ ਦੇ ਘੋੜੇ ਖੁੱਲ੍ਹੇ ਛੱਡ ਦੇਂਦਾ। ਪਰ ਬਹਾਰ ਬੜੇ ਬੇਨੇਮੇ ਕਦਮਾਂ ਨਾਲ਼ ਆਉਂਦੀ, ਕਈ ਵਾਰੀ ਅਗੇਤਰੀ ਵੀ, ਤੇ ਬਹਾਰ ਦੇ ਫੁੱਲ ਬੜੀ ਛੇਤੀ ਕੁਮਲ਼ਾ ਜਾਂਦੇ।

ਹੁਨਾਲ਼ੇ ਦੇ ਪਿੰਜਰੇ ਵਿੱਚ ਲਬਧਕ ਤਾਰਾ ਬੜੀ ਬੇਕਿਰਕੀ ਨਾਲ਼ ਚਿੱਟੇ ਜਾਪਦੇ ਅਸਮਾਨ ਉੱਤੇ ਚਮਕਦਾ ਰਹਿੰਦਾ। ਵਿੱਚ ਵਿਚਾਲ਼ੇ—ਜਿਵੇਂ ਉਹ ਕਿਤੇ ਧਰਤੀ ਦੀਆਂ ਡੂੰਘਾਣਾਂ ਵਿੱਚ ਨਿੱਕਲ਼ ਆਇਆ ਹੋਏ—ਜਗੀਰਦਾਰ ਦੇ ਕਾਮਿਆਂ ਵਿੱਚੋਂ ਕੋਈ ਇੱਕ ਫ਼ਸਲਾਂ ਵਿਚਕਾਰ ਘੋੜੇ ਉੱਤੇ ਚੜ੍ਹਿਆ ਜਾਂਦਾ ਦਿਸਦਾ। ਪਸਿੱਤੀਆਂ ਦੁਰੇਡੀਆਂ ਥਾਵਾਂ ਉੱਤੇ ਪੰਛੀਆਂ ਦੀਆਂ ਡਾਰਾਂ ਬੜੀ ਚੌਕਸੀ ਨਾਲ਼ ਟਿਕੀਆਂ ਹੁੰਦੀਆਂ।

ਆਪਣੀ ਕੋਠੀ ਦੇ ਇੱਕ ਬੁਰਜ ਵਿੱਚ ਬੁੱਢਾ ਮਾਲਕ, ਮਾਵਰੋਮਾਤੀ, ਇੱਕ ਦੂਰਬੀਨ ਨਾਲ਼ ਆਪਣੀ ਅਨੰਤ ਅਮੀਰੀ ਨੂੰ ਵੇਖਦਾ ਰਹਿੰਦਾ ਹੁੰਦਾ ਸੀ; ਖ਼ਾਸ ਤੌਰ ਉੱਤੇ ਬਹਾਰ ਵਿੱਚ ਜਦੋਂ ਬਿਆਈਆਂ ਹੁੰਦੀਆਂ ਜਾਂ ਜਦੋਂ ਵਾਢੀਆਂ ਸ਼ੁਰੂ ਹੁੰਦੀਆਂ। ਜੇ ਕਦੇ ਉਹਨੂੰ ਕੋਈ ਨਾਪਸੰਦ ਚੀਜ਼ ਨਜ਼ਰ ਆ ਜਾਂਦੀ, ਤਾਂ ਉਹ ਇੰਜ ਟੋਕਦਾ ਜਿਵੇਂ ਕਿਤੇ ਉਹਨੂੰ ਭੂੰਡ ਲੜ ਗਿਆ ਹੋਏ, ਤੇ ਆਪਣੀ ਦੂਰਬੀਨ ਇੱਕ ਪਾਸੇ ਸੁੱਟ ਕੇ ਚੀਕਣ ਲੱਗ ਪੈਂਦਾ "ਮੈਂ ਹੁਣੇ ਓਥੇ ਚਲਿਆਂ! ਮੈਂ ਚੰਗੀ ਤਰ੍ਹਾਂ ਇਹਨਾਂ ਚਵਲਾਂ ਨੂੰ ਦੱਸਾਂਗਾ, ਕਿ ਮਾਲਕ ਦੀ ਭੋਂ ਉੱਤੇ ਕਿਵੇਂ ਕੰਮ ਕਰੀਦਾ ਏ। ਮੈਂ ਇਹਨਾਂ ਨੂੰ ਫ਼ਸਲ ਏਥੇ ਕੋਠੀ ਵਿੱਚ ਲਿਆਉਣ ਲਈ ਦਿਹਾੜ ਦੇਂਦਾ ਹਾਂ ਕਿ ਆਦਾ-ਕਾਂਤਾ ਦੇ ਟੋਭਿਆਂ ਵਿੱਚੋਂ ਮੱਛੀਆਂ ਫੜਨ ਲਈ ? ਮੇਰੀ ਬੰਦੂਕ ਫੜਾਓ ਮੈਨੂੰ !"

ਤੇ ਭਾਵੇਂ ਕੁਝ ਵੀ ਹੋ ਜਾਵੇ, ਉਹ ਹਿੱਲਦਾ ਤੱਕ ਨਾ। ਉਹਨੂੰ ਅਧਰੰਗ ਹੋਇਆ ਹੋਇਆ ਸੀ, ਤੇ ਉਹਦੇ ਲਈ ਆਪਣੇ ਆਪ ਨੂੰ ਏਧਰ-ਉਧਰ ਧਰੀਕਣਾ ਬੜਾ ਹੀ ਔਖਾ ਸੀ।

ਏਨੇ ਹੀ ਵੇਗ ਨਾਲ਼ ਉਹਨੂੰ ਆਪਣੇ ਪੁੱਤਰਾਂ ਉੱਤੇ ਗੁੱਸਾ ਚੜ੍ਹਦਾ ਹੁੰਦਾ ਸੀ, ਜਿਹੜੇ ਉਹਦਾ ਸੋਨਾ ਪ੍ਰਦੇਸ਼ਾਂ ਵਿੱਚ ਲੁਟਾ ਰਹੇ ਸਨ। ਜਦੋਂ ਲਗਾਤਾਰ ਖਤਾਂ ਰਾਹੀਂ ਉਹਨਾਂ ਦੀ ਪੈਸਿਆਂ ਲਈ ਮੰਗ ਨਾ ਮੁੱਕਦੀ, ਤਾਂ ਉਹ ਇੰਜ ਹੀ ਬੰਦੂਕ ਨਾਲ਼ ਉਹਨਾਂ ਨੂੰ ਧਮਕੀਆਂ ਦੇਂਦਾ। ਏਥੋਂ ਤੱਕ ਕਿ ਉਹਨੇ ਕਈ ਵਾਰ ਚੰਨ ਉੱਤੇ ਵੀ ਗੋਲ਼ੀ ਦਾਗੀ ਸੀ — ਭਾਵੇਂ ਵੱਜੀ ਨਹੀਂ ਸੀ। ਉਹਦੇ ਪੁੱਤਰ ਜਿੱਥੇ ਗਏ ਹੋਏ ਸਨ, ਉਹ ਓਥੋਂ ਕਦੇ ਵੀ ਨਹੀਂ ਸਨ ਪਰਤੇ।

ਹੁਣ ਵਾਲ਼ੇ ਮਾਲਕ, ਕ੍ਰਿਸਤੀਆ, ਨੇ ਏਸ ਬੁੱਢੇ ਮਾਵਰੋਮਾਤੀ ਦੇ ਵਾਰਸਾਂ ਕੋਲ਼ੋਂ ਇਹ ਸਾਰੀ ਜਗੀਰ ਮੁੱਲ ਲਈ ਸੀ। ਉਹ ਇੱਕ ਵਾਰ ਵੀ ਉਹਨਾਂ ਨੂੰ ਮਿਲ਼ਿਆ ਨਹੀਂ ਸੀ ਹੋਇਆ। ਉਹਨੇ ਕੁਝ ਸਰਕਾਰੀ ਕਾਗ਼ਜ਼ ਭਰ ਦਿੱਤੇ ਸਨ, ਤੇ ਤੈਅ ਕੀਤੀ ਰਕਮ ਬੈਂਕ ਰਾਹੀਂ ਪੈਰਿਸ (ਉਹਦੇ ਲਈ ਚੰਨ) ਵਿੱਚ ਘੱਲ ਦਿੱਤੀ ਸੀ। ਫੇਰ ਕਿਸੇ ਨੂੰ ਇਹਨਾਂ ਵਾਰਸਾਂ ਦੀ ਸੋਅ ਨਹੀਂ ਸੀ ਮਿਲ਼ੀ, ਉਹ ਓਦੋਂ ਤੱਕ ਜਿਊਂਦੇ ਰਹੇ ਜਦੋਂ ਤੱਕ ਏਸ ਪੰਛੀਵਾੜੇ ਦੀ ਮਿੱਟੀ ਵਿੱਚੋਂ ਪੈਦਾ ਹੋਈ ਆਪਣੇ ਵੰਡੇ ਆਈ ਦੌਲਤ—ਕਈਆਂ ਪੀੜ੍ਹੀਆਂ ਦੇ ਗੁਲਾਮਾਂ ਦੀ ਘਾਲ਼ ਵਿੱਚੋਂ, ਅੱਥਰੂਆਂ ਤੇ ਲਹੂ ਦੀਆਂ ਬੂੰਦਾਂ ਤੋਂ ਬਣੀਆਂ ਅਸ਼ਰਫ਼ੀਆਂ... ਉਹਨਾਂ ਫੂਕ ਨਾ ਲਈਆਂ।

ਜੋ ਵੀ ਉਸ ਕਿਲ੍ਹੇ ਵਰਗੀ ਕੋਠੀ ਵਿੱਚ ਕ੍ਰਿਸਤੀਆ ਨੂੰ ਮਿਲ਼ਿਆ, ਉਸ ਸਭ ਕੁਝ ਨੂੰ, ਉਸ ਬੁਰਜ ਤੇ ਦੂਰਬੀਨ ਨੂੰ ਵੀ, ਵਰਤਣ ਵਿੱਚ ਉਹਨੇ ਬਹੁਤੀ ਢਿੱਲ ਨਾ ਲਾਈ; ਸਿਰਫ਼ ਇਹਦਾ ਬੁੱਢੇ ਪੁਰਾਣੇ ਮਾਲਕ ਨਾਲ਼ੋਂ ਏਨਾ ਫ਼ਰਕ ਸੀ ਕਿ ਜਦੋਂ ਇਹ ਕਿਸੇ ਕਾਮੇ ਨੂੰ ਬੰਦੂਕ ਨਾਲ਼ ਡਰਾਣਾ ਚਾਂਹਦਾ ਤਾਂ ਇਹ ਫੁਰਤੀ ਨਾਲ਼ ਉੱਠਦਾ। ਇਹ ਸੱਚ ਹੈ, ਕਿ ਅਜਿਹੇ ਵੇਲ਼ੇ ਇਹ ਬੰਦੂਕ ਵਿੱਚ ਸਿਰਫ਼ ਚਿੜੀਆਂ ਮਾਰਨ ਵਾਲ਼ੇ ਛੱਰੇ ਜਾਂ ਲੂਣ ਦੀਆਂ ਨਿੱਕੀਆਂ-ਨਿੱਕੀਆਂ ਡਲ਼ੀਆਂ ਹੀ ਭਰਦਾ।

ਉਹ ਕੁਝ ਛੁਹਲਾ ਤੇ ਉੱਦਮੀ ਸੀ। ਉਹ ਨਿੱਕੀ ਜਹੀ ਬੱਘੀ ਉੱਤੇ ਚੜ੍ਹ ਕੇ ਆਪਣੇ ਸਾਰੇ ਖੇਤਾਂ ਦਾ ਚੱਕਰ ਲਾਂਦਾ। ਏਸ ਬੱਘੀ ਅੱਗੇ ਇੱਕ ਤਕੜਾ ਕਾਲ਼ਾ ਘੋੜਾ ਜੁਪਿਆ ਹੁੰਦਾ, ਜਿਹੜਾ ਬੱਘੀ ਨੂੰ ਉਚਾਣਾ ਨਿਵਾਣਾਂ ਵਿੱਚੋਂ ਵੀ ਦੁੜਕੀ ਚਾਲੇ ਹੀ ਖਿੱਚਦਾ। ਆਪਣੀ ਰਫ਼ਲ ਉਹ ਹਰ ਵੇਲ਼ੇ ਆਪਣੇ ਕੋਲ਼ ਹੀ ਰੱਖਦਾ। ਤੇ ਜਿੱਥੋਂ ਉਹ ਸੁਣਾਈ ਨਹੀਂ ਸੀ ਦੇ ਸਕਦੀ ਓਥੋਂ ਹੀ ਉਹ ਡਰਾਉਣੀਆਂ ਧਮਕੀਆਂ ਭਰੀ ਵਾਜ ਵਿੱਚ ਭਬਕ ਜਹੀ ਮਾਰਦਾ, ਤੇ ਪਿਸਟਨ ਵਾਂਗ ਆਪਣੀ ਦੂਜੀ ਬਾਂਹ ਉੱਚੀ ਨੀਵੀਂ ਕਰਦਾ ਜਿਸ ਵਿੱਚ ਉਹਨੇ ਲਗਾਮ ਨਹੀਂ ਸੀ ਫੜੀ ਹੁੰਦੀ।

ਉਹ ਬੁੱਢਾ ਸੀ ਤੇ ਬੜਾ ਕੋਝਾ, ਉਹਦਾ ਚਿਹਰਾ ਲਿਚਲਿਚ ਕਰਦਾ ਤੇ ਸੁੱਜਿਆ ਹੋਇਆ ਸੀ। ਉਹਦੇ ਚਿਹਰੇ ਦੇ ਵਿਚਕਾਰ ਜਿਵੇਂ ਕੋਈ ਫਿੱਡਾ ਜਿਹਾ ਆਲੂ ਚੰਬੜਿਆ ਹੋਏ, ਏਸ ਲਈ ਢੱਠੀ-ਕੰਡੀ ਦੇ ਲੋਕਾਂ ਨੇ ਉਹਦਾ ਨਾਂ ਕ੍ਰਿਸਤੀਆ ਤ੍ਰੈ-ਨੱਕਾ ਪਾਇਆ ਹੋਇਆ ਸੀ। ਹੋਰ ਉਹਨੂੰ ਕਿਸੇ ਨਾਂ ਨਾਲ਼ ਕਦੇ ਬੁਲਾਇਆ ਨਹੀਂ ਸੀ, ਸੋ ਉਹਦਾ ਅਸਲੀ ਨਾਂ ਲੋਕੀਂ ਭੁੱਲ-ਭੁਲਾ ਗਏ ਸਨ। ਏਨਾ ਚੰਗਾ ਸੀ ਕਿ ਉਮਰੋਂ ਵਡੇਰੇ ਹੋਣ ਕਰਕੇ ਤੋਰ ਕੁਝ ਮੱਠੀ ਸੀ ਤੇ ਉਹਨੂੰ ਝੱਟ ਸਾਹ ਚੜ੍ਹ ਜਾਂਦਾ ਸੀ, ਸੋ ਉਹਦੇ ਗੁੱਸੇ ਦੇ ਪੂਰੇ ਕੜਾਕੇ ਤੋਂ ਪਹਿਲਾਂ ਹੀ ਲੋਕੀ ਖਿਸਕ ਸਕਦੇ ਸਨ।

ਉਹ ਉਹਨਾਂ ਨੂੰ ਖਿਸਕਦਿਆਂ ਤੱਕਦਾ, ਗਾਲ੍ਹਾਂ ਕੱਢਦਾ ਤੇ ਫੇਰ ਉਹਨਾਂ ਦੇ ਨੱਠ ਜਾਣ ਬਾਰੇ ਠੰਢਾ ਹੋ ਜਾਂਦਾ, ਤੇ ਸੋਚਦਾ ਉਹਨਾਂ ਨੂੰ ਧੂਹ ਘਸੀਟ ਕੇ ਮੰਗਵਾਣਾ ਜਾਂ ਉਹਨਾਂ ਦੀ ਮੁਰੰਮਤ ਕਰਨ ਲਈ ਉਹਨਾਂ ਕੋਲ਼ ਪੁੱਜਣਾ ਢੇਰ ਸਾਰਾ ਤਰੱਦਦ ਸੀ। ਪਰ ਹਰ ਹਾਲਤ ਵਿੱਚ ਉਹ ਉਹਨਾਂ ਨੂੰ ਮੇਅਰ ਜਾਂ ਪੁਲਿਸ ਦੇ ਸਿਪਾਹੀਆਂ ਰਾਹੀਂ ਤਾਂ ਫੜਵਾ ਹੀ ਸਕਦਾ ਸੀ! ਤੇ ਕਈ ਵਾਰੀ ਲੋੜਾਂ ਤੇ ਬਿਪਤਾ ਦੇ ਸਤਾਏ ਉਹ ਆਪ ਵੀ ਉਹਦੇ ਕੋਲ਼ ਵਾਪਸ ਆ ਜਾਂਦੇ ਹੁੰਦੇ ਸਨ।

ਇਸ ਕ੍ਰਿਸਤੀਆ ਤ੍ਰੈ-ਨੱਕੇ ਕੋਲ਼ ਗ੍ਰੀਤਜ਼ਾ ਮਸ਼ੀਨ ਵਾਲ਼ਾ ਆਪਣੇ ਛੋਟੇ ਭਰਾ ਨੂੰ ਲੈ ਕੇ ਗਿਆ।

ਉਹ ਦੂਰਬੀਨ ਲਾਈ ਬੁਰਜ ਵਿੱਚ ਬੈਠਾ ਸੀ। ਸਾਰੀਆਂ ਬਾਰੀਆਂ ਚੁਪਾਟ ਖੁੱਲ੍ਹੀਆਂ ਸਨ, ਤੇ ਉਹ ਆਪਣੀ ਜਗੀਰ ਉੱਤੇ ਝਾਤੀ ਪਾ ਰਿਹਾ ਸੀ। "ਠਹਿਰੋ," ਉਹਨੇ ਕੜਕ ਕੇ ਉਹਨਾਂ ਨੂੰ ਕਿਹਾ, "ਮੈਂ ਤੱਕ ਰਿਹਾ ਆਂ ਜਿਹੜਾ ਮੈਨੂੰ ਉੱਕਾ ਨਹੀਂ ਪਸੰਦ। ਨਵੇਂ ਕੋਚਵਾਨ ਨੇ ਮੇਰੇ ਕਾਲ਼ੇ ਘੋੜੇ ਨੂੰ ਚਾਬਕ ਮਾਰੀ ਏ। ਮੈਂ ਉਹਦੀ ਬੋਟੀ-ਬੋਟੀ ਕਰਾ ਦਿਆਂਗਾ!"

ਦੋਵੇਂ ਅਡੋਲ ਖੜੋਤੇ ਰਹੇ ਤੇ ਉਹਨੂੰ ਬੁੜ-ਬੁੜ ਕਰਦਿਆਂ ਸੁਣਦੇ ਰਹੇ। ਮੀਤ੍ਰਿਆ ਉਹਨੂੰ ਉਚੇਚੇ ਧਿਆਨ ਨਾਲ਼ ਵੇਖ ਰਿਹਾ ਸੀ। ਉਹ ਹੈਰਾਨ ਸੀ, ਤ੍ਰੈ-ਨੱਕਾ ਮਸ਼ੀਨ ਵਾਲ਼ੇ ਨਾਲ਼ ਏਨਾ ਰਲਦਾ ਸੀ! ਉਹਨਾਂ ਦੋਹਾਂ ਨੂੰ ਕੋਈ ਭਰਾ-ਭਰਾ ਸਮਝ ਸਕਦਾ ਸੀ! ਫ਼ਰਕ ਏਨਾ ਹੀ ਸੀ ਕਿ ਜਗੀਰਦਾਰ ਲੰਮਾ ਸੀ, ਤੇ ਗ੍ਰੀਤਜ਼ਾ ਮਸਾਂ ਉਹਦੇ ਮੋਢਿਆਂ ਤੱਕ ਅਪੜਦਾ ਸੀ।

"ਕੀ ਕਰਨ ਆਇਆਂ ਏਂ, ਲੁੰਗੂ?" ਅਚਨਚੇਤ ਮੁੜ ਕੇ ਤ੍ਰੈ-ਨੱਕੇ ਨੇ ਪੁੱਛਿਆ।

"ਮਾਲਕ, ਮੈਂ ਇਹ ਮੁੰਡਾ ਆਪਣੇ ਕਹੇ ਮੁਜਬ ਤੁਹਾਡੀ ਸੇਵਾ ਵਿੱਚ ਲੈ ਆਂਦਾ ਏ।"

"ਹਾਂ, ਮੈਨੂੰ ਯਾਦ ਏ— ਮੁਨਸ਼ੀ ਨੇ ਮੇਰੇ ਨਾਲ਼ ਏਸ ਬਾਰੇ ਜ਼ਿਕਰ ਕੀਤਾ ਸੀ। ਸੋ ਬੁੱਢੀ ਬੁੱਢਾ ਭੰਗ ਦੇ ਭਾੜੇ ਹੀ ਮਰ ਗਏ! ਤੂੰ ਆਪਣੇ ਕੋਲ਼ ਹੀ ਨਹੀਂ ਇਹਨੂੰ ਰੱਖ ਸਕਦਾ?"

"ਨਹੀਂ, ਹਜ਼ੂਰ! ਮੈਂ ਤੇ ਆਪ ਆਪਣੇ ਟੱਬਰ ਨਾਲ਼ ਰਲ਼ਕੇ ਚੱਤੇ ਪਹਿਰ ਕੰਮ ਵਿੱਚ ਹੱਡ ਰੁੜਕਦਾ ਰਹਿੰਦਾ ਹਾਂ। ਮੈਂ ਸੋਚਿਆ ਸੀ ਇਹਨੂੰ ਤੁਹਾਡੇ ਚਰਨਾਂ ਵਿੱਚ ਜੇ ਥਾਂ ਮਿਲ਼ ਜਾਏ, ਤਾਂ ਇਹ ਕੁਝ ਸਿੱਖ ਜਾਏਗਾ ਤੇ ਮੇਰੇ ਨਾਲ਼ੋਂ ਕਿਤੇ ਵੱਧ ਸਿਆਣਾ ਕਾਮਾ ਬਣ ਜਾਏਗਾ। ਜਦੋਂ ਤੱਕ ਇਹਨੂੰ ਫ਼ੌਜ ਵਾਲ਼ੇ ਨਹੀਂ ਲੈ ਜਾਂਦੇ, ਮਿਹਰਬਾਨੀ ਕਰਕੇ ਪੰਜ ਵਰ੍ਹਿਆਂ ਲਈ ਇਹਨੂੰ ਆਸਰਾ ਦੇ ਦਿਉ। ਓਦੂੰ ਮਗਰੋਂ ਕੋਈ ਆਹਰ-ਪਾਹਰ ਬਣ ਹੀ ਜਾਏਗਾ। ਸ਼ੈਤ ਇਹ ਵਿਆਹ ਕਰਕੇ ਆਪਣਾ ਘਰ ਬਾਹਰ ਚਲਾ ਲਏ..."

ਤ੍ਰੈ-ਨੱਕੇ ਨੇ ਆਪਣਾ ਸਿਰ ਸ਼ੱਕ ਜਿਹੇ ਵਿੱਚ ਹਿਲਾਇਆ, ਤੇ ਫੇਰ ਡੂੰਘੀ ਨੀਝ ਨਾਲ਼ ਮੁੰਡੇ ਨੂੰ ਪਰਖਿਆ।

"ਏਡਾ ਮਾੜਾ ਤੇ ਨਹੀਂ ਜਾਪਦਾ," ਅਖ਼ੀਰ ਉਹ ਬੋਲਿਆ। "ਤੇ ਜੇ ਚੱਜ ਨਾਲ਼ ਵਰਤਿਆ, ਤਾਂ ਇਹ ਕੁਝ ਬਣ ਵੀ ਜਾਏਗਾ। ਪਰ ਮੇਰੇ ਕੋਲ਼ ਅੱਗੇ ਹੀ ਆਪਣੀ ਲੋੜ ਤੋਂ ਵੱਧ ਨੌਕਰ ਨੇ।"

"ਪਰ ਸਾਡੀ ਮੰਗ ਕੋਈ ਬਹੁਤੀ ਤਾਂ ਨਹੀਂ।"

"ਇਹ ਮੈਂ ਜਾਣਦਾ ਆਂ। ਪਰ ਸੁਆਲ ਇਹ ਨਹੀਂ। ਮੈਂ ਤੇ ਤਲਬ ਬੰਦਾ ਕੁਬੰਦਾ ਜਾਂਚ ਕੇ ਹੀ ਦੇਂਦਾ ਹੁੰਦਾ ਵਾਂ। ਕੁਝ ਚਿਰ ਪਿੱਛੋਂ ਆਪੇ ਪਤਾ ਲੱਗ ਜਾਂਦਾ ਏ ਕਿ ਕੋਈ ਕਿੰਨੇ ਜੋਗਾ ਏ, ਪਹਿਲੇ ਸਾਲ ਇਹਦੀ ਰੋਟੀ ਕੱਪੜੇ ਨਾਲ਼ ਤਸੱਲੀ ਹੋ ਜਾਣੀ ਚਾਹੀਦੀ ਏ। ਜੁਆਨ ਮੁੰਡਿਆਂ ਬਾਰੇ ਮੇਰਾ ਇਹੀ ਨੇਮ ਏ। ਪਰ ਜਿਵੇਂ ਮੈਂ ਦੱਸ ਚੁੱਕਿਆ ਵਾਂ, ਮੈਨੂੰ ਵਾਫ਼ਰ ਕੋਈ ਲੋੜ ਨਹੀਂ, ਮੇਰੇ ਕੋਲ਼ ਅੱਗੇ ਹੀ ਕਾਫ਼ੀ ਨੌਕਰ...।"

ਮਸ਼ੀਨ ਵਾਲ਼ਾ ਘਾਬਰ ਕੇ ਸਿਰ ਖੁਰਕਣ ਲੱਗਾ ਪਿਆ, ਪਰ ਮੀਤ੍ਰਿਆ ਏਦੂੰ ਉਲਟ ਖੁਸ਼ ਸੀ। ਜਗੀਰਦਾਰ ਨੇ ਦੂਰਬੀਨ ਫੇਰ ਫੜ ਲਈ ਤੇ ਅਸਤਬਲ ਵੱਲ ਲਾਈ; ਪਰ ਝੱਟ ਹੀ ਉਹਨੇ ਇਹ ਪਰ੍ਹਾਂ ਧੱਕ ਦਿੱਤੀ, ਤੇ ਗ੍ਰੀਤਜ਼ਾ ਨੂੰ ਹੁਕਮ ਦਿੱਤਾ, "ਜਦ ਤੂੰ ਥੱਲੇ ਗਿਆ ਤਾਂ ਉਹਨਾਂ ਨੂੰ ਕਹੀਂ ਇਕਦਮ ਕਿਓਰਨੀਆ ਕੋਚਵਾਨ ਮੇਰੇ ਕੋਲ਼ ਹਾਜ਼ਰ ਕਰਨ।"

"ਜੀ, ਹਜ਼ੂਰ," ਮਸ਼ੀਨ ਵਾਲ਼ੇ ਨੇ ਤੁਰੰਤ ਹੁੰਗਾਰਾ ਭਰਿਆ, ਫੇਰ ਉਹਨੇ ਡੂੰਘਾ ਸਾਹ ਲਿਆ ਤੇ ਸਿਰ ਖੁਰਕਦਿਆਂ ਕਿਹਾ, "ਮਾਲਕ, ਅਸੀਂ ਤੁਹਾਡੇ ਅੱਗੇ ਹੱਥ ਜੋੜਦੇ ਹਾਂ, ਸਾਡਾ..."

"ਹੋਰ ਤੂੰ ਕੀ ਚਾਹਨਾ ਏਂ, ਮੈਂ ਕੀ ਕਹਾਂ ?" ਤ੍ਰੈ-ਨੱਕੇ ਨੇ ਜਵਾਬ ਦਿੱਤਾ। "ਮੈਂ ਫੇਰ ਦੁਹਰਾ ਕੇ ਕਹਿ ਰਿਹਾ ਵਾਂ ਮੈਨੂੰ ਇੱਕ ਵੀ ਬੰਦੇ ਦੀ ਲੋੜ ਨਹੀਂ। ਹਾਂ, ਤੁਹਾਡੇ ਉਚੇਚੇ ਲਿਹਾਜ਼ ਕਰਕੇ, ਮੈਨੂੰ ਪਤਾ ਏ ਤੁਸੀਂ ਭਲੇ ਬੰਦੇ ਓ..."

ਮਸ਼ੀਨ ਵਾਲ਼ੇ ਦੇ ਮੂੰਹ ਉੱਤੇ ਚਮਕ ਪਰਤ ਆਈ, ਮੀਤ੍ਰਿਆ ਉੱਪਰ ਵੱਲ ਹਵਾ ਵਿੱਚ ਝਾਕਣ ਲੱਗ ਪਿਆ।

"ਅਸੀਂ ਤੁਹਾਨੂੰ ਲੱਖ ਅਸੀਸਾਂ ਦਿਆਂਗੇ, ਮਾਲਕ। ਮੈਂ ਤੇ ਇਹ ਨਿੱਕਾ, ਦੋਵੇਂ ਤੁਹਾਡੇ ਹੱਥ ਚੁੰਮਦੇ ਆਂ।"

"ਚੰਗਾ, ਚੰਗਾ! ਬਸ ਏਨਾ ਕਾਫ਼ੀ ਏ।" ਜਗੀਰਦਾਰ ਮੁਸਕਰਾਇਆ।

"ਹੁਣ," ਮੁੰਡੇ ਨੇ ਸੋਚਿਆ, "ਹੁਣ ਤਾਂ ਕੋਈ ਰਾਹ ਨਹੀਂ ਰਿਹਾ। ਇਹਨਾਂ ਦੋਵਾਂ ਮੇਰਾ ਸੌਦਾ ਕਰ ਲਿਆ ਏ। ਪਰ ਕੋਈ ਫ਼ਿਕਰ ਨਹੀਂ, ਮੈਂ ਵੀ ਬਾਜੀ ਨਹੀਂ ਛੱਡਣੀ।"

ਉਹ ਉਸ ਦਿਨ ਤੋਂ ਹੀ ਕਿਲ੍ਹੇ ਵਰਗੀ ਕੋਠੀ ਵਿੱਚ ਰਹਿ ਪਿਆ। ਗ੍ਰੀਤਜ਼ਾ ਕੱਲਾ ਹੀ ਢੱਠੀ-ਕੰਢੀ ਵੱਲ ਪਰਤਿਆ।

"ਜਗੀਰਦਾਰ ਦਾ ਨੌਕਰ ਹੋਣਾ ਕੋਈ ਏਨਾ ਬੁਰਾ ਤਾਂ ਨਹੀਂ!" ਕੁਝ ਦਿਨਾਂ ਪਿੱਛੋਂ ਮੀਤ੍ਰਿਆ ਨੇ ਆਪਣੇ ਆਪ ਨੂੰ ਕਿਹਾ, "ਤੁਸੀਂ ਲੱਕ ਬੰਨ੍ਹ ਕੇ ਡੰਗਰਾਂ ਵਾਂਗ ਕੰਮ ਕਰਨਾ ਸਿੱਖ ਲੈਂਦੇ ਓ। ਉਹ ਪਹੁ ਫੁੱਟਣ ਤੋਂ ਪਹਿਲੋਂ ਤੁਹਾਨੂੰ ਉਠਾਲ ਦੇਂਦੇ ਨੇ। ਜੇ ਤੁਸੀਂ ਕੁਝ ਢਿੱਲ-ਮੱਠ ਕਰੋ, ਤਾਂ ਮੁਖ਼ਤਾਰ ਦੀ ਬੈਂਤ ਤੁਹਾਨੂੰ ਤਿੱਖਿਆਂ ਕਰ ਦੇਂਦੀ ਏ। ਸਵੇਰੇ ਕਦੇ ਵੀ ਤੁਹਾਨੂੰ ਰੋਟੀ ਦਾ ਟੁਕੜਾ ਅੰਦਰ ਸੁੱਟਣ ਜੋਗੀ ਵਿਹਲ ਨਹੀਂ ਮਿਲ਼ੀ। ਤੇ ਦੁਪਹਿਰੀਂ ਫਲੀਆਂ ਦੀ ਤਰੀ ਵਿੱਚ ਦਾਣਾ ਚੁੱਭੀ ਮਾਰਿਆਂ ਵੀ ਨਹੀਂ ਥਿਹਾਂਦਾ, ਖੀਰੇ ਤੇ ਉਹ ਗਲ਼ੇ-ਸੜੇ ਹੁੰਦੇ ਨੇ, ਤੇ ਮੱਕੀ ਦਾ ਘੋਲ਼ ਕੀੜੇ-ਖਾਧੇ ਆਟੇ ਦਾ ਬਣਿਆ ਹੁੰਦਾ ਏ।" ਇੱਕ ਵਾਰ ਉਹ ਸ਼ਕੈਤ ਕਰਨ ਦਾ ਹੀਆ ਕਰ ਹੀ ਬੈਠਾ।

"ਤੈਨੂੰ ਇਹ ਚੰਗਾ ਨਹੀਂ ਲੱਗਦਾ ?" ਉਹਨਾਂ ਹੱਸਦਿਆਂ-ਹੱਸਦਿਆਂ ਪੁੱਛਿਆ।

"ਨਹੀਂ, ਸਗੋਂ ਇਹ ਤਾਂ ਮੈਨੂੰ ਬੜਾ ਸੁਆਦਲਾ ਲੱਗਾ ਏ, ਮਾਲਕ ਦੇ ਖਾਣ ਵਾਲ਼ੀ ਚਿੱਟੀ ਰੋਟੀ ਤੋਂ ਵੀ ਕਿਤੇ ਵੱਧ।"

"ਰਤਾ ਖਿਆਲ ਰੱਖੀਂ, ਉਹਦੀ ਕੰਨੀਂ ਨਾ ਪੈ ਜਾਏ। ਉਹ ਤੇ ਤੇਰੀ ਚਮੜੀ ਵਿੱਚੋਂ ਕੱਟ ਕੇ ਆਪਣੇ ਲਈ ਪੇਟੀ ਬਣਾਨ ਤੱਕ ਜਾਣ ਵਾਲ਼ਾ ਈ— ਤੇ ਉਹਦੀ ਗੋਗੜ ਦਾ ਘੇਰਾ

ਤੱਕਿਆ ਈ ਨਾ?"

ਇੱਕ ਹੋਰ ਨੌਕਰ ਨੇ ਇੱਕ ਦਿਨ ਉਹਨੂੰ ਪੁੱਛਿਆ, "ਕਿਉਂ ਭਈ, ਮੁੰਡਿਆ, ਘੁੱਟ ਕੁ ਸ਼ਰਾਬ ਪੀਣੀ ਚਾਹੇਂਗਾ?"

"ਨਹੀਂ, ਉੱਕਾ ਨਹੀਂ। ਪਾਣੀ ਮੇਰੇ ਲਈ ਦਰਿਆ ਵਿੱਚ ਬੜਾ ਏ, ਤੇ ਕਦੇ ਕਦਾਈਂ ਗੰਢਾ ਖਾ ਕੇ ਮੈਂ ਗੁਜ਼ਰ ਕਰ ਲੈਨਾ ਆਂ।"

"ਓਏ, ਤੂੰ ਤੇ ਸ਼ੈਤਾਨ ਦੇ ਵੀ ਕੰਨ ਕੁਤਰਨਾ ਏਂ!"

"ਹਾਂ, ਜਾਪਦੈ ਮੈਂ ਤੇ ਉਹ ਇੱਕੋ ਟੱਬਰ 'ਚੋਂ ਆਂ।"

ਸਾਰੇ ਨੌਕਰ ਉਹਦੇ ਜਵਾਬਾਂ ਉੱਤੇ ਹੱਸ ਪਏ।

"ਨਿਤਜ਼ਾ, ਮੁਖ਼ਤਾਰ, ਦਾ ਖਿਆਲ ਰੱਖੀਂ। ਜੇ ਉਹਨੇ ਤੇਰੀਆਂ ਗੱਲਾਂ ਮਾਲਕ ਦੇ ਕੰਨੀਂ ਜਾ ਪਾਈਆਂ..."

"ਹਾਂ – ਫੇਰ ਮੇਰੀ ਕੁਰਸੀ ਖੁੱਸ ਜਾਊ।"

ਉਹ ਸਾਰੇ ਇੱਕ ਵਾਰ ਫੇਰ ਜ਼ੋਰ ਦੀ ਹੱਸ ਪਏ।

"ਮੈਨੂੰ ਕੁਰਸੀ ਦਾ ਏਨਾ ਡਰ ਨਹੀਂ, ਜਿੰਨਾ ਕੁਟਾਪੇ ਦਾ।"

"ਇਹ ਸੱਚ ਏ," ਮੀਤ੍ਰਿਆ ਨੇ ਜੋ ਹੁਣ ਤੱਕ ਤੱਕਿਆ ਸੀ ਆਪਣੇ ਮਨ ਵਿੱਚ ਲਿਆਂਦਿਆਂ ਸੋਚਿਆ, "ਤ੍ਰੈ-ਨੱਕੇ ਦੀ ਮਾਰ ਦੇ ਸਾਹਮਣੇ ਮੁਖ਼ਤਾਰ ਦੀਆਂ ਸਵੇਰੇ ਮਾਰੀਆਂ ਬੈਂਤਾਂ ਤਾਂ ਲਾਡ ਜਾਪਦੀਆਂ ਨੇ।" ਉਹਨੇ ਕਿਓਰਨੀਆ ਕੋਚਵਾਨ ਨੂੰ ਪਈ ਕੁੱਟ ਆਪਣੀਆਂ ਅੱਖਾਂ ਨਾਲ਼ ਤੱਕੀ ਸੀ। ਕਿਓਰਨੀਆ ਤਪਦਿਕ ਦਾ ਮਾਰਿਆ, ਮੱਧਰਾ ਕਾਲ਼ਾ ਜਿਹਾ ਬੰਦਾ ਸੀ। ਤ੍ਰੈ-ਨੱਕੇ ਦੇ ਪਹਿਲੇ ਵਾਰ ਨੇ ਉਹਨੂੰ ਖੱਬੇ ਪਾਸੇ ਡੇਗ ਲਿਆ। ਫੇਰ ਸੱਜੇ ਹੱਥ ਦੇ ਇੱਕ ਵਾਰ ਨਾਲ਼ ਉਹਨੂੰ ਝੱਟ ਸਿੱਧਿਆਂ ਕਰ ਲਿਆ। ਤੇ ਫੇਰ ਉਹਦੇ ਮੂੰਹ ਉੱਤੇ ਘਸੁੰਨ ਮਾਰ ਕੇ ਉਹਨੇ ਉਹਨੂੰ ਪਿੱਠ ਪਰਨੇ ਪਾ ਲਿਆ, ਤੇ ਉਹ ਉਹਨੂੰ ਠੁੱਡੇ ਮਾਰਨੋਂ ਓਦੋਂ ਹਟਿਆ ਜਦੋਂ ਉਹਦੇ ਬੂਟ ਲਹੂ ਵਿੱਚ ਲਿੱਬੜ ਕੇ ਤਿਲਕਣ ਲੱਗ ਪਏ ਸਨ। ਫੇਰ ਅੱਕ ਕੇ ਉਹਨੇ ਉਹਨੂੰ ਛੱਡ ਦਿੱਤਾ।

ਇਹ ਸੀ ਜਿਸ ਤੋਂ ਮੀਤ੍ਰਿਆ ਥਰ-ਥਰ ਕੰਬਦਾ ਸੀ, ਤੇ ਏਸੇ ਕਰਕੇ ਹੀ ਉਹ ਸਾਰਾ ਦਿਨ ਇਲਣੀ ਹੋਇਆ, ਖੁੱਲ੍ਹੀ ਅੱਖੀਂ ਤੇ ਚੇਤੰਨ ਕੰਨੀਂ ਕੰਮ ਕਰਦਾ ਰਹਿੰਦਾ। ਉਹ ਨਿੱਕੀ ਤੋਂ ਨਿੱਕੀ ਚੀਜ਼ ਦਾ ਵੀ ਪੂਰਾ ਧਿਆਨ ਕਰਦਾ। ਹਲ਼ ਵਿੱਚ, ਬਹਾਰ ਦੀ ਬਿਆਈ ਵਿੱਚ ਜਾਂ ਪਿੱਛੋਂ ਫ਼ਸਲਾਂ ਦੀ ਕਟਾਈ ਵਿੱਚ, ਉਹ ਹਰ ਵੇਲ਼ੇ ਤੇ ਹਰ ਥਾਂ ਸਭ ਤੋਂ ਮੋਹਰੀ ਹੁੰਦਾ।

ਤ੍ਰੈ-ਨੱਕਾ ਚੰਗੀ ਤਰ੍ਹਾਂ ਉਹਨੂੰ ਦੂਰੋਂ ਹੀ ਪਰਖਦਾ। ਪਹਿਲਾਂ ਪਹਿਲ ਉਹਨੂੰ ਉਹਦੇ ਛੁਹਲੇ ਹੱਥ ਪੈਰ ਮਾਰਨੇ ਦੂਰਬੀਨ ਵਿੱਚੋਂ ਦਿਸੇ ਸਨ। ਫੇਰ ਉਹ ਆਪਣੇ ਬੁਰਜ ਵਿੱਚੋਂ ਉੱਤਰ ਕੇ ਉਹਦੇ ਸਾਹਮਣੇ ਦਾ ਖੜੋਤਾ ਸੀ। ਮੀਤ੍ਰਿਆ ਨੂੰ ਕੰਨ ਖੁਰਕਣ ਦੀ ਵਿਹਲ ਨਹੀਂ ਸੀ। ਉਹ ਕਿਸੇ ਕੰਮ ਲਈ ਨੱਸ ਕੇ ਹੋਰ ਕਿਧਰੇ ਚਲਿਆ ਗਿਆ।

ਅਸਮਾਨ ਵਿੱਚ ਹਵਾ ਨੇ ਪਤਝੜ ਦੇ ਬੱਦਲ ਉਡਾਣੇ ਸ਼ੁਰੂ ਕਰ ਦਿੱਤੇ ਸਨ। ਡੰਗਰਾਂ ਦੇ ਢਾਰੇ ਵਿੱਚ ਕੰਮ ਸੀ– ਉਹਨਾਂ ਵਿਰਲਾਂ ਨੂੰ ਪੂਰਨਾ ਜਿਨ੍ਹਾਂ ਵਿੱਚੋਂ ਠੰਢ ਅੰਦਰ ਆਉਂਦੀ ਸੀ। ਭਰ ਸਿਆਲ਼ੇ ਵਿੱਚ ਤਾਂ ਏਦੂੰ ਕਿਤੇ ਵੱਧ ਮੁਸੀਬਤ ਹੋਣੀ ਸੀ। ਉਹਨੂੰ ਮਾਲ ਦਾ ਬੜਾ

ਫ਼ਿਕਰ ਸੀ ਤੇ ਉਹ ਉਹਨਾਂ ਦੀ ਤਕਲੀਫ਼ ਘਟਾਣਾ ਚਾਂਹਦਾ ਸੀ। ਤੇ ਇਹਨਾਂ ਤੋਂ ਕਿਤੇ ਵੱਧ ਉਹਨੂੰ ਆਪਣਾ ਫ਼ਿਕਰ ਸੀ— ਉਹ ਆਪ ਵੀ ਏਸੇ ਢਾਰੇ ਵਿੱਚ ਬਲਦਾਂ ਦੇ ਲਾਗੇ ਨਾੜ ਵਿਛਾ ਕੇ ਰਾਤੀਂ ਸੌਂਦਾ ਹੁੰਦਾ ਸੀ, ਤੇ ਉਸ ਕੋਲ਼ ਉੱਪਰ ਲੈਣ ਨੂੰ ਕੁਝ ਵੀ ਨਹੀਂ ਸੀ। ਜੇ ਕਿਤੇ ਉਹਦੇ ਕੋਲ਼ ਕੱਪੜੇ ਤੇ ਇੱਕ ਕੋਟ ਹੁੰਦਾ! ਉਹਨੂੰ ਪੱਕ ਸੀ, ਇੱਕ ਦਿਨ ਉਹਦੇ ਕੋਲ਼ ਇਹ ਸਭ ਹੋ ਜਾਏਗਾ। ਪਰ ਓਦੋਂ ਤੱਕ ਉਹਨੂੰ ਕਿਵੇਂ ਨਾ ਕਿਵੇਂ ਇਹਨਾਂ ਲੀਰਾਂ ਦੇ ਬੁੱਕ ਨਾਲ਼ ਝੱਟ ਲੰਘਾਣਾ ਹੀ ਪੈਣਾ ਸੀ।

ਇੱਕ ਦਿਨ ਜਗੀਰਦਾਰ ਦੀ ਵਹੁਟੀ ਉਹਨੂੰ ਮਿਲ਼ ਪਈ। ਉਹ ਜਵਾਨ ਸੀ—ਤ੍ਰੈ-ਨੱਕੇ ਦੀ ਤੀਜੀ ਵਹੁਟੀ। ਉਹਨੇ ਮੋਟੀਆਂ ਕਾਲ਼ੀਆਂ ਅੱਖਾਂ, ਸੁਹਣੇ ਨਕਸ਼ਾਂ, ਤੇ ਸੁਡੌਲ ਲੱਕ ਵਾਲ਼ੇ ਚੰਗੇ-ਚੰਗੇ ਲੱਗਦੇ ਗੱਭਰੂ ਨੂੰ ਨਜ਼ਰ ਭਰ ਤੱਕਿਆ। ਉਹ ਨਿਮਾਣਾ ਹੋ ਕੇ ਉਹਦੇ ਸਾਹਮਣੇ ਖਲੋਤਾ ਰਿਹਾ।

"ਤੇਰਾ ਨਾਂ ਕੀ ਏ ?"

"ਮੀਤ੍ਰਿਆ।"

"ਤੂੰ ਓਥੇ ਕੀ ਲੁਕੋਇਆ ਹੋਇਆ ਏ ?"

ਓਹਨੂੰ ਆਪਣੇ ਕੰਗਰੋੜ ਦੇ ਥੱਲੇ ਦੇ ਸਿਰੇ ਵਿੱਚ ਚੀਰਵੀਂ ਠੰਢ ਜਹੀ ਜਾਪੀ ਤੇ ਫੇਰ ਓਸ ਆਪਣੀ ਨਫ਼ਰਤ ਦੀਆਂ ਡੂੰਘਾਣਾਂ ਵਿੱਚੋਂ ਜਵਾਬ ਦਿੱਤਾ (ਨਾਲ਼ ਹੀ ਉਹਨੂੰ ਪਤਾ ਸੀ ਕਿ ਉਹ ਇਹਦੇ ਸਾਹਮਣੇ ਏਨਾ ਕੁ ਹੀਆ ਕਰ ਸਕਦਾ ਹੈ — ਉਹਦੀ ਮੁਸਕਾਨ ਨੇ ਹੀ ਤਾਂ ਇਹ ਹੀਆ ਜਗਾਇਆ ਸੀ):

"ਮੈਂ ਆਪਣੇ ਲੰਗਾਰ ਲੁਕੋ ਰਿਹਾ ਹਾਂ, ਆ ਜਾ ਕੇ ਇਹੀ ਤਾਂ ਨੇ ਮੇਰੇ ਕੋਲ਼..."

ਉਹ ਅਚੰਭੇ ਵਿੱਚ ਤ੍ਰਭਕੀ ਪਰ ਗੁੱਸੇ ਨਾ ਹੋਈ ਤੇ ਹੱਸ ਪਈ।

ਮੀਤ੍ਰਿਆ ਨੂੰ ਨਵੇਂ ਕੱਪੜੇ ਦਿੱਤੇ ਗਏ, ਤੇ ਇੱਕ ਦਿਨ ਮਾਲਕਣ ਉਹਨੂੰ ਵੇਖਣ ਆਈ।

"ਮੀਤ੍ਰਿਆ - ਹੁਣ ਪਹਿਲਾਂ ਨਾਲ਼ੋਂ ਚੰਗਾ ਹਾਲ ਈ ?"

"ਹਾਂ।"

"ਬਸ ਏਨਾ ਹੀ ਕਹਿਣਾ ਈਂ ?"

"ਤੁਸੀਂ ਕੀ ਕੁਹਾਣਾ ਚਾਂਹਦੇ ਓ ?"

"ਕਹਿ 'ਤੁਹਾਡੀ ਮਿਹਰਬਾਨੀ'।"

ਪਹਿਲੇ ਦਿਨ ਤੋਂ ਵੀ ਵੱਧ ਘਾਬਰੇ ਮੀਤ੍ਰਿਆ ਨੇ ਨੀਵੀਂ ਪਾ ਲਈ ਤੇ ਹੌਲ਼ੀ ਜਹੀ ਕਿਹਾ, "ਤੁਹਾਡੀ ਮਿਹਰਬਾਨੀ!"

"ਸਾਬਾਸ਼! ਇਹ ਠੀਕ ਏ। ਤੂੰ ਸਾਊਆਂ ਵਾਂਗ ਬੋਲਣਾ ਸਿੱਖ ਲੈ। ਜਦੋਂ ਮੇਰੇ ਨਾਲ਼ ਗੱਲ ਕਰਿਆ ਕਰੇਂ ਤਾਂ ਉਤਾਂਹ ਖੁੱਲ੍ਹਕੇ ਮੇਰੇ ਵੱਲ ਤੱਕਿਆ ਕਰ।"

ਉਹ ਚਲੀ ਗਈ, ਨੀਲ਼ੀ ਰਿਬਨਾਂ ਵਾਲ਼ੀ ਨਾੜ ਦੀ ਵੱਡੀ ਸਾਰੀ ਟੋਪੀ ਵਿੱਚ ਉਹਦਾ ਮੂੰਹ ਬੜਾ ਗੋਰਾ-ਗੋਰਾ ਦਿੱਸ ਰਿਹਾ ਸੀ। ਕੋਠੀ ਵਿੱਚ ਰਹਿੰਦੇ ਲੋਕੀਂ ਏਸ ਮਾਦਾਮ

ਦਿਦੀਨਾ ਦੇ ਕਈ ਕਿੱਸੇ ਸੁਣਾਂਦੇ ਹੁੰਦੇ ਸਨ।

"ਹੋ ਸਕਦੈ," ਮੀਤ੍ਰਿਆ ਨੇ ਤੰਗ ਹੋ ਕੇ ਆਪਣੇ ਆਪ ਨੂੰ ਕਿਹਾ।

ਤੇ ਫੇਰ ਇਹ ਫ਼ਿਕਰ ਟਲ ਗਿਆ, ਤੇ ਹੋਰ ਤਰ੍ਹਾਂ ਦੇ ਫ਼ਿਕਰਾਂ ਨੇ ਉਹਨੂੰ ਘੇਰ ਲਿਆ, ਹੋਰ ਮੁਸੀਬਤਾਂ, ਹੋਰ ਦਿਲ-ਟੁੱਟਣੀਆਂ ਤੇ ਉਹਨੇ ਏਸ ਬਾਰੇ ਫੇਰ ਕਦੇ ਨਾ ਸੋਚਿਆ।

4.

ਇੱਕ ਦਿਨ ਜਦੋਂ ਕਈ ਦਿਨਾਂ ਦੀ ਝੜੀ ਪਿੱਛੋਂ ਮੀਂਹ ਵਰੀ ਹੀ ਜਾ ਰਿਹਾ ਸੀ — ਮੀਤ੍ਰਿਆ ਕੋਕੋਰ ਨੇ ਗ੍ਰੀਤਜ਼ਾ ਮਸ਼ੀਨ ਵਾਲ਼ੇ ਨੂੰ ਮਿਲ਼ਣ ਜਾਣ ਲਈ ਛੁੱਟੀ ਮੰਗੀ।

ਖੇਤਾਂ ਵਿੱਚ ਕੰਮ ਹੋ ਨਹੀਂ ਸੀ ਸਕਦਾ, ਡੰਗਰ ਵੀ ਚਰਾਣ ਲਈ ਨਹੀਂ ਸਨ ਕੱਢੇ ਜਾ ਸਕਦੇ। ਅੱਕੇ ਹੋਏ, ਵਿਹਲੇ ਨੌਕਰ ਛੱਤੇ ਵਿੱਚ ਮੱਖੀਆਂ ਵਾਂਗੂੰ ਘੂੰ-ਘੂੰ ਕਰ ਰਹੇ ਸਨ।

ਬੁੱਢੇ ਤ੍ਰਿਗਲੀਆ ਨੇ ਉਹਨੂੰ ਛੁੱਟੀ ਦੇ ਦਿੱਤੀ:

"ਤੂੰ ਓਥੇ ਜਾ ਸਕਨਾ ਏਂ, ਮੀਤ੍ਰਿਆ, ਦੋ-ਤਿੰਨ ਘੰਟਿਆਂ ਲਈ। ਪਰ ਕੋਸ਼ਿਸ਼ ਕਰੀਂ ਬਹੁਤ ਚਿਰਾਕਾ ਨਾ ਪਰਤੀਂ। ਕੀ ਪਤੈਂ ਮਾਲਕ ਨੂੰ ਸੁੱਝ ਪਏ ਤੇ ਉਹ ਸਾਨੂੰ ਸਭਨਾਂ ਨੂੰ ਬੁਲਾ ਕੇ ਹਾਜ਼ਰੀ ਲਾਣਾ ਚਾਹੇ। ਕਦੇ ਕਦਾਈਂ ਉਹ ਇੰਜ ਕਰਦਾ ਹੁੰਦੈ। ਤੇ ਜਿਹੜਾ ਉਸ ਵੇਲ਼ੇ ਗ਼ੈਰਹਾਜ਼ਰ ਹੋਏ ਉਹਨੂੰ ਓਦੋਂ ਤੱਕ ਰੋਟੀ ਨਹੀਂ ਜੁੜਦੀ ਜਦੋਂ ਤੱਕ ਫੇਰ ਸੂਰਜ ਚੜ੍ਹ ਕੇ ਧਰਤੀ ਸੁਕਾ ਨਹੀਂ ਦੇਂਦਾ। ਤ੍ਰੈ-ਨੱਕਾ ਸੋਚਦੈ ਜੇ ਝੜੀ ਲੱਗ ਜਾਂਦੀ ਏ ਤੇ ਇੰਜ ਸਭ ਕੁਝ ਪਾਣੀ ਵਿੱਚ ਡੁੱਬ ਜਾਂਦਾ ਏ—ਇਹ ਸਭ ਉਸੇ ਗ਼ੈਰ-ਹਾਜ਼ਰ ਹੋਣ ਵਾਲ਼ੇ ਦਾ ਈ ਕਸੂਰ ਏ!"

ਮੀਤ੍ਰਿਆ ਨੇ ਕੌੜੀ ਜਿਹੀ ਮੁਸਕਰਾਹਟ ਨਾਲ਼ ਸਿਰ ਹਿਲਾਦਿਆਂ ਕਿਹਾ, "ਕੀ ਉਹ ਮੀਂਹਾਂ ਤੋਂ ਪਿੱਛੋਂ ਵੀ ਨਰਾਜ਼ ਹੁੰਦੈ?"

"ਜ਼ਰੂਰ, ਜਦੋਂ ਇਹਨਾਂ 'ਚੋਂ ਨਿਰੀ ਬਿਪਤਾ ਤੇ ਉਦਾਸੀ ਹੀ ਨਿੱਕਲ਼ਦੀ ਏ, ਜਿਵੇਂ ਹੁਣ।"

"ਤਾਂ ਤੇ ਫੇਰ ਇੱਕ ਦਿਨ ਉਹਨੂੰ ਹਲ਼ਕ ਕੁੱਦ ਪਏਗਾ ਕਿ ਉਹ ਉੱਪਰ ਵਸਦੇ ਦੇਵਤਿਆਂ ਨੂੰ ਵੀ ਗੋਲ਼ੀ ਮਾਰ ਦਏ," ਮੀਤ੍ਰਿਆ ਗੁਟਕਿਆ।

"ਮੈਨੂੰ ਤਾਂ ਉਹਨੂੰ ਇੰਜ ਕਰਦਿਆਂ ਤੱਕ ਕੇ ਵੀ ਉੱਕਾ ਹੈਰਾਨੀ ਨਹੀਂ ਹੋਣੀ! ਉਹ ਗਿਰਜੇ ਘੱਟ ਵੱਧ ਹੀ ਜਾਂਦੈ। ਪਰ ਇੱਕ ਸਲਾਹ ਦਿਆਂ, ਤੂੰ ਮੁੰਡਿਆ ਆਪਣੀ ਜ਼ਬਾਨ ਜ਼ਰਾ ਕਾਬੂ ਵਿੱਚ ਰੱਖ, ਜੇ ਕਿਤੇ ਉਹਦੇ ਕੰਨੀਂ ਪੈ ਗਿਆ।"

"ਜੇ ਉਹ ਸੁਣ ਵੀ ਲਏ, ਚਾਚਾ ਤ੍ਰਿਗਲੀਆ! ਤਾਂ ਵੀ ਉਹਨੂੰ ਗੁੱਸਾ ਕਰਨ ਦੀ ਕੋਈ ਲੋੜ ਨਹੀਂ। ਜਿਹੜਾ ਵੀ ਇਹ ਝੜੀ ਲਾਉਂਦਾ ਏ, ਜਿਹੜੀ ਸਾਨੂੰ ਓਥੇ ਹੀ ਉੱਲੀ ਲਾ ਛੱਡਦੀ ਏ ਜਿੱਥੇ ਅਸੀਂ ਖਲੋਤੇ ਹੋਈਏ, ਤੇ ਜਿਹੜਾ ਗੜੇਮਾਰ ਕਰਦਾ ਤੇ ਝੱਖੜ ਝੁਲਾਂਦੈ, ਜੋ ਕੋਈ ਵੀ ਉਹ ਵੇ — ਕੌਣ ਨਹੀਂ ਉਹਨੂੰ ਗੋਲ਼ੀ ਮਾਰਨਾ ਚਾਹੁੰਦਾ? ਤੇ ਕਾਲ, ਵਬਾ, ਤੇ ਧਿੰਗੋਜ਼ੋਰੀਆਂ ਤਾਂ ਇੱਕ ਪਾਸੇ... ਉਹ ਮਾੜਿਆਂ ਉੱਤੇ ਤਕੜਿਆਂ ਨੂੰ ਜ਼ੁਲਮ ਢਾਹੀ ਜਾਣ ਦੇਂਦਾ ਏ!"

"ਓਏ ਗਭਰੀਟਾ, ਸ਼ੈਤਾਨਾ!" ਤ੍ਰਿਗਲੀਆ ਰੋਹ ਵਿੱਚ ਇੱਕ ਦਮ ਵਰ੍ਹ ਪਿਆ, "ਜੇ ਆਪਣੀ ਖ਼ੈਰ ਚਾਂਹਦਾ ਏਂ—ਤਾਂ ਜੋ ਮੂੰਹ 'ਚ ਆਏ, ਏਥੇ ਖੜੋ ਕੇ ਉਹੀ ਨਾ ਬਕੀ ਜਾ। ਹਰ ਕੋਈ ਇਹੀ ਸੋਚੇਗਾ ਜਿਵੇਂ ਤੂੰ ਸਕੂਲੇ ਪੜ੍ਹ ਆਇਆ ਏਂ।"

"ਏਦੂੰ ਉਲਟ ਮੇਰੇ ਕਰਮਾਂ ਵਿੱਚ ਸਕੂਲ ਕਿੱਥੋਂ ? ਪਰ ਅਸੀਂ ਇਹ ਝੇੜਾ ਛੱਡੀਏ। ਮੈਂ ਚੱਲਿਆ ਵਾਂ, ਚਾਚਾ ਤ੍ਰਿਗਲੀਆ! ਤੂੰ ਹਾਲੀ ਤਿੰਨ ਸਿਗਰਟਾਂ ਨਹੀਂ ਫੂਕਣੀਆਂ, ਤੇ ਮੈਂ ਏਥੇ ਤੇਰੇ ਕੋਲ਼ ਪੁੱਜਿਆ ਹੋਵਾਂਗਾ।"

"ਬੋਰੀ ਲੈ ਕੇ ਆਪਣਾ ਸਿਰ ਢਕ ਲੈ," ਬੁੱਢੇ ਆਦਮੀ ਨੇ ਸਲਾਹ ਦਿੱਤੀ, "ਇੱਕ ਘੋੜਾ ਵੀ ਲੈ ਜਾ, ਕੁਝ ਦਾਣੇ ਮਸ਼ੀਨ ਉੱਤੇ ਇਹਨੂੰ ਚਾਰ ਦਈਂ।"

"ਚੋਰੀ ਕੀਤਿਆਂ ਬਿਨਾਂ ਦਾਣੇ ਨਹੀਂ ਮਿਲ਼ਣੇ।... ਮੇਰੇ ਭਰਾ ਗ੍ਰੀਤਜ਼ਾ ਦੇ ਦਿਲ ਵਿੱਚ ਨਾ ਬੰਦੇ ਲਈ ਤਰਸ ਏ ਤੇ ਨਾ ਪਸ਼ੂ ਲਈ। ਉਹਦੇ ਸੂਮਪੁਣੇ ਨੇ ਉਹਨੂੰ ਇੰਜ ਦਾ ਬਣਾ ਦਿੱਤਾ ਏ, ਇੰਜ ਫੁੱਲ ਕੇ ਕੁੱਪਾ ਹੋਇਆ ਕਿ ਮਾਸ ਪਾਟਣ 'ਤੇ ਆਇਆ ਏ। ਉਹਦੇ ਜੋੜੇ ਪੈਸੇ ਕਿਸ ਅਰਥ, ਜੇ ਆਪ ਉਹ ਮੰਗਤਿਆਂ ਹਾਲ ਰਹਿੰਦਾ ਏ ? ਉਹ ਤਾਂ ਸਾਡੇ ਨਾਲ਼ੋਂ ਵੀ ਗਿਆ ਗੁਜ਼ਰਿਆ ਹੋਇਆ!"

"ਜਾਣਾ ਵੀ ਆਂ ਕਿ ਨਹੀਂ ?" ਤ੍ਰਿਗਲੀਆ ਨੇ ਅੱਕ ਕੇ ਕਿਹਾ, "ਤੱਕੋ, ਕਿਵੇਂ ਉਪਦੇਸ਼ ਕਰੀ ਜਾਂਦਾ ਏ — ਪਾਦਰੀ ਸਾਹਿਬ ਨਾ ਹੋਵੇ ਤਾਂ ?"

ਮੀਤ੍ਰਿਆ ਸਿਰ ਉੱਤੇ ਬੋਰੀ ਲੈ ਕੇ ਮਧਰੇ ਜਿਹੇ ਬਦਾਮੀ ਘੋੜੇ ਉੱਤੇ ਬਿਨ ਕਾਠੀਉਂ ਚੜ੍ਹ ਪਿਆ। ਗ੍ਰੀਤਜ਼ਾ ਦੀ ਮਸ਼ੀਨ ਤੱਕ ਪੁੱਜਦਿਆਂ ਉਹਨੂੰ ਕੋਈ ਬਹੁਤਾ ਚਿਰ ਨਾ ਲੱਗਾ। ਢਾਰੇ ਥੱਲੇ ਖੜੋਤੇ ਸੱਤ ਜਾਂ ਅੱਠ ਰੇੜ੍ਹੇ ਆਪਣੀ ਆਪਣੀ ਵਾਰੀ ਉਡੀਕ ਰਹੇ ਸਨ। ਦਰਜਨ ਕੁ ਜੱਟਾਂ ਦੀ ਢਾਣੀ, ਆਪਣੀਆਂ ਪੱਸ਼ਮੀ ਟੋਪੀਆਂ ਪਿਛਾਂਹ ਮੋੜੀ, ਮੀਂਹ ਦੀ ਮਾਰ ਤੋਂ ਬਚਣ ਲਈ ਏਧਰ-ਓਧਰ ਨੱਸ ਭੱਜ ਰਹੀ ਸੀ।

ਮੀਤ੍ਰਿਆ ਨੇ ਆਪਣਾ ਘੋੜਾ ਅਸਤਬਲ ਵਿੱਚ ਬੰਨ੍ਹਿਆਂ, ਉਹਦੇ ਕੰਨ ਖਿੱਚੇ, ਨਾਸਾਂ ਮਲ਼ੀਆਂ ਤੇ ਗਰਦਨ ਉੱਤੇ ਦੋਸਤਾਨਾ ਥਾਪੜੀ ਦੇ ਕੇ ਮਸ਼ੀਨ ਦੇ ਬੂਹੇ ਵੱਲ ਛੇਤੀ ਨਾਲ਼ ਵਧਿਆ। ਇੰਜਣ ਰੋਹ ਵਿੱਚ ਆਏ ਘੋੜੇ ਵਾਂਗ ਘਰਕ ਰਿਹਾ ਸੀ, ਤੇ ਇੱਕ ਨਾਲ਼ੀ ਜਿਹੀ ਵਿੱਚੋਂ ਧੂੰਏਂ ਦੇ ਬੱਦਲ਼ ਬਾਹਰ ਸੁੱਟ ਕੇ ਅਸਮਾਨ ਉਤਲੇ ਨੀਵੇਂ ਤਰਦੇ ਬੱਦਲ਼ਾਂ ਵਿੱਚ ਰਲ਼ਾ ਰਿਹਾ ਸੀ।

ਬਰੂਹਾਂ ਉੱਤੇ ਹੀ ਮੀਤ੍ਰਿਆ ਆਪਣੇ ਭਰਾ ਦੀ ਵੱਡੀ ਸਾਰੀ ਗੋਗੜ ਨਾਲ਼ ਜਾ ਟਕਰਾਇਆ। ਗ੍ਰੀਤਜ਼ਾ ਨੇ ਲਾਲ ਸੂਹੇ ਛੱਪਰਾਂ ਵਾਲ਼ੀਆਂ ਆਪਣੀਆਂ ਅੱਖਾਂ ਉਚੇਚੀਆਂ ਟੱਡ ਲਈਆਂ।

"ਤੈਨੂੰ ਏਥੇ ਔਣ ਲਈ ਕਿਸ ਆਖਿਆ ਸੀ ? ਮੈਨੂੰ ਤਾਂ ਸਿਰ ਖੁਰਕਣ ਦੀ ਵਿਹਲ ਨਹੀਂ। ਇਹ ਸਾਰੇ ਵੇਖੇ ਨੀ, ਸਭੇ ਮੇਰੀ ਹੀ ਜਾਨ ਨੂੰ ਰੋਂਦੇ ਪਏ ਨੇ।"

ਮੀਤ੍ਰਿਆ ਰੋਹ ਵਿੱਚ ਆ ਕੇ ਖੜੋ ਗਿਆ, ਤੇ ਮਸ਼ੀਨ ਵਾਲ਼ੇ ਨੂੰ ਗਹੁ ਨਾਲ਼ ਤੱਕਣ ਲੱਗਾ, "ਚੰਗਾ, ਫੇਰ ਤੇਰੀ ਮਰਜ਼ੀ। ਮੈਂ ਹੁਣੇ ਚਲਾ ਜਾਨਾਂ ਆਂ — ਤੇ ਫੇਰ ਵਰ੍ਹੇ ਪਿੱਛੋਂ ਪਰਤਾਂਗਾ!"

"ਨਹੀਂ — ਇੰਜ ਨਹੀਂ ਰੁੱਸ ਬਹੀਦਾ। ਵਿੱਚੋਂ ਗੱਲ ਕੀ ਏ ?"

"ਸੁਣ, ਜੇ ਤੂੰ ਮੈਨੂੰ ਭਰਾ ਨਹੀਂ, ਸਮਝਦਾ, ਤਾਂ ਮੈਂ ਹੁਣੇ ਚੱਲਿਆ। ਏਸ ਝੜੀ ਸਦਕਾ ਪਲ ਕੁ ਵਿਹਲ ਮਿਲ਼ੀ ਸੀ, ਤੇ ਮੈਂ ਸੋਚਿਆ ਤੈਨੂੰ ਮਿਲ਼ ਜਾਂ। ਓਧਰ ਤੇਰੀ ਮਸ਼ੀਨ ਦੋ ਬੋਰੀਆਂ ਪੀਹ ਲਏਗੀ, ਏਧਰ ਅਸੀਂ ਦੋਵੇਂ ਭਰਾ ਕੁਝ ਗੱਲਾਂ ਪੀਹ ਲਾਂਗੇ, ਕਿਉਂ ਇੰਜ ਨਹੀਂ ਹੋ ਸਕਦਾ ?"

"ਅੰਦਰ ਆ ਜਾ ਫੇਰ।"

"ਸਤਾਂਕਾ ਘਰੇ ਈ ਏ ?"

ਮਸ਼ੀਨ ਵਾਲ਼ਾ ਤ੍ਰਭਕ ਪਿਆ, "ਇਹ ਕਿਉਂ ਪੁੱਛਣਾ ਏਂ ? ਕਿਉਂ ਭੁੱਖ ਲੱਗੀ ਆ।"

"ਨਹੀਂ, ਉਂਜ ਹੀ ਭੈਣਾਂ ਭਰਾਵਾਂ ਵਾਂਗ ਮਿਲ਼ਣਾ, ਉਹਦੇ ਨਾਲ਼ ਹੱਥ ਮਿਲ਼ਾਣਾ ਚਾਂਹਦਾ ਸਾਂ।"

ਗ੍ਰੀਤਜ਼ਾ ਨੇ ਸਿਰ ਫੇਰਦਿਆਂ ਕਿਹਾ, "ਤੈਨੂੰ ਮਖ਼ੌਲ ਸੁੱਝ ਰਹੇ ਨੇ-ਜੇ ਕਿਤੇ ਤੈਨੂੰ ਪਤਾ ਹੋਵੇ ਉਹਦੀ ਜਾਨ ਕਿਹੜੀ ਬਿਪਤਾ ਵਿੱਚ ਫਸੀ ਹੋਈ ਏ! ਅਸੀਂ ਏਸ ਕਮਰੇ ਵਿੱਚ ਬਦਲੀ ਕਰਨ ਲੱਗੇ ਆਂ। ਇਹਦੇ ਵਿੱਚ ਇੱਕ ਝਰੋਖਾ ਏ, ਜਿਸ 'ਚੋਂ ਮੈਂ ਪੂਰੀ ਤਾੜ ਰੱਖ ਸਕਦਾ ਆਂ। ਬੰਦੇ ਭੈੜੇ ਬੜੇ ਹੁੰਦੇ ਨੇ, ਮੁੰਡਿਆ! ਤੁਸੀਂ ਅੱਖ ਏਧਰ ਕੀਤੀ ਨਹੀਂ, ਤੇ ਉਹਨਾਂ ਧਾੜਾ ਮਾਰਿਆ ਨਹੀਂ।"

ਮੀਤ੍ਰਿਆ ਹੈਰਾਨ ਸੀ, "ਸਗੋਂ ਉਹ ਤੇ ਕਹਿੰਦੇ ਨੇ ਲੁੱਟਦਾ ਤੂੰ ਏਂ। ਉਹਨਾਂ ਨੂੰ ਦਾਣੇ ਦੇ ਤੋਲ ਮੂਜਬ ਆਟੇ ਦਾ ਹਿੱਸਾ ਕਦੇ ਵੀ ਨਹੀਂ ਮਿਲ਼ਿਆ—ਤੇ ਉਹ ਕਹਿੰਦੇ ਨੇ ਸਾਨੂੰ ਕੋਈ ਸੁਰ ਪਤਾ ਨਹੀਂ ਲੱਗਦਾ ਕਿ ਕਿਵੇਂ ਤੂੰ ਇਹ ਘਪਲਾ ਮਾਰ ਲੈਨਾ ਏਂ!"

"ਕੌਣ ਬਕਦਾ ਏ ਇੰਜ ?" ਮਸ਼ੀਨ ਵਾਲ਼ੇ ਨੇ ਕਾਹਲ਼ੀ-ਕਾਹਲ਼ੀ ਕਿਹਾ, "ਤੂੰ ਨਾ ਇਹਨਾਂ ਕਮੀਨਿਆਂ ਦੀਆਂ ਗੱਲਾਂ ਵਿੱਚ ਆਇਆ ਕਰ।"

"ਇਵੇਂ ਹੀ ਹੋਣਾ ਏਂ, ਪਰ ਜਿਹੜਾ ਦਾਣਾ ਤੂੰ ਵਾਧੂ ਮਾਰ ਲੈਨਾ ਏਂ, ਉਸ ਵਿੱਚੋਂ ਇੱਕ ਦੋ ਮੁੱਠਾਂ ਮੈਨੂੰ ਆਪਣੇ ਘੋੜੇ ਲਈ ਲੋੜ ਨੇ।"

"ਕੀ ਤੂੰ ਘੋੜੇ ਉੱਤੇ ਚੜ੍ਹ ਕੇ ਆਇਆ ਏਂ ? ਮੇਰੇ ਕੋਲ਼ ਕੋਈ ਨਹੀਂ ਦਾਣਾ ਵਾਣਾ। ਮੈਂ ਨਹੀਂ ਦੇਣਾ ਤੈਨੂੰ ਕੁਝ। ਤੇਰਾ ਮਾਲਕ ਉਹਨੂੰ ਆਪ ਖਾਣ ਨੂੰ ਦਏਗਾ, ਉਹਦੇ ਆਰ ਬੁਖਾਰ ਭਰੇ ਪਏ ਨੇ।"

"ਛੱਡ ਪਰ੍ਹਾਂ ਗ੍ਰੀਤਜ਼ਾ, ਇੰਜ ਥੋੜ੍ਹ ਦਿਲੇ ਨਹੀਂ ਬਣੀਂਦਾ!" ਮੀਤ੍ਰਿਆ ਆਪਣੀ ਵਾਜ ਨੂੰ ਰਤਾ ਸੁਖਾਵਿਆਂ ਬਣਾਂਦਾ ਬੋਲੀ ਗਿਆ, "ਇਹ ਘੋੜਾ ਵਿਚਾਰਾ ਵੀ ਆਖ਼ਰ ਰੱਬ ਦਾ ਜੀਅ ਏ, ਇਹ ਵੀ ਮੇਰੇ ਵਾਂਗ ਕੰਮ ਕਰਦਾ ਏ। ਠੀਕ ਏ, ਇਹ ਮੇਰਾ ਨਹੀਂ, ਪਰ ਮੈਨੂੰ ਇਸ 'ਤੇ ਤਰਸ ਤਾਂ ਆਉਂਦਾ ਏ।"

"ਮੈਨੂੰ ਕੀ ਲੱਗੇ ਤੇਰੇ ਤਰਸ ਨਾਲ਼ ਜਦੋਂ ਜਿਣਸ ਕਹਿੰਦੀ ਹੋਏ ਮੈਨੂੰ ਹੱਥ ਨਾ ਲਾ।"

ਮਸ਼ੀਨ ਵਾਲ਼ਾ ਤਾੜ ਰੱਖਣ ਲਈ ਭੱਜ ਕੇ ਉਸ ਨਿੱਕੇ ਜਿਹੇ ਝਰੋਖੇ ਵੱਲ ਹੋਇਆ,

ਤੇ ਬਿੰਦ ਕੁ ਓਸ ਪਾਸੇ ਏਧਰ ਉਧਰ ਹੁੰਦੇ ਬੰਦਿਆਂ ਨੂੰ ਘੋਖਦਾ ਰਿਹਾ, ਫੇਰ ਉਹ ਪਿਛਾਂਹ ਪਰਤਿਆ।

"ਉਸ ਬੈਂਚ 'ਤੇ ਬਹਿ ਜਾ। ਸੁਣਾ ਕੋਠੀ ਦੀ ਕੀ ਖ਼ਬਰ ਏ ?"

"ਝੜੀ ਤਾਂ ਇੰਜ ਏ ਜਿਵੇਂ ਹੜ ਆ ਗਏ ਹੋਣ। ਇਹ ਤੇ ਇੱਕ ਤਰ੍ਹਾਂ ਦਾ ਡੰਨ ਲੱਗ ਗਿਆ ਏ ਸਾਨੂੰ। ਅਸੀਂ ਇਹਦੇ ਬਾਰੇ ਕੀ ਕਰ ਸਕਨੇ ਆਂ ? ਹੁਣ ਤੀਕ ਕਦੇ ਬੰਦਿਆਂ ਨੂੰ ਮੀਂਹ ਨਾਲ਼ ਘੁਲਦਿਆਂ ਤਾਂ ਤੱਕਿਆ ਨਹੀਂ !"

ਗ੍ਰੀਤਜ਼ਾ ਉੱਚੀ ਸਾਰੀ ਹੱਸ ਪਿਆ, "ਜਗੀਰਦਾਰ ਏਸ ਬਾਰੇ ਕੀ ਸੋਚਦਾ ਏ, ਜਿਹੜਾ ਉਸ ਨੌਕਰ ਦੀ ਥਾਂ ਤੇਰੇ ਵਰਗਾ ਔਲੀਆ ਰੱਖ ਲਿਆ ਏ।"

"ਉਹ ਏਸ ਔਲੀਆ ਤੋਂ ਅਣਜਾਣ ਏਂ !" ਮੀਤ੍ਰਿਆ ਨੇ ਵੀ ਹਾਸੇ ਵਿੱਚ ਜਵਾਬ ਦਿੱਤਾ। "ਜੇ ਉਹ ਜਾਣਦਾ ਹੁੰਦਾ ਤਾਂ ਉਹ ਉਹਦੀ ਇਹ ਬਾਬ ਨਾ ਕਰਦਾ। ਉਹਦੇ ਨਾਲ਼ ਉਹ ਏਦੇ ਕਿਤੇ ਚੰਗੀ ਤਰ੍ਹਾਂ ਬੋਲਦਾ।"

"ਪਰ ਤਾਂ ਵੀ, ਮੈਨੂੰ ਪਤਾ ਲੱਗਾ ਏ ਉਹ ਤੇਰੇ ਉੱਤੇ ਕਾਫ਼ੀ ਖੁਸ਼ ਏ।"

"ਉਹ ਖੁਸ਼ ਏ ਕਿ ਨਹੀਂ — ਇਹ ਤਾਂ ਉਹਨੂੰ ਹੀ ਪਤਾ ਹੋਏਗਾ, ਪਰ ਮੈਂ ਖੁਸ਼ ਨਹੀਂ — ਨਾ ਕੋਈ ਤਲਬ ਏ, ਤੇ ਨਾ ਖਾਣ ਨੂੰ ਕੁਝ ਮਿਲ਼ਦਾ ਏ...।"

"ਸੁਣ ਮੀਤ੍ਰਿਆ," ਮਸ਼ੀਨ ਵਾਲ਼ੇ ਨੂੰ ਹੱਥਾਂ ਪੈਰਾਂ ਦੀ ਪੈ ਗਈ, "ਰੱਬ ਨੂੰ ਨਾ ਰੁਸਾ ਬਹੀਂ। ਚੰਗਾ ਸਾਊ ਮਾਲਕ ਸਬੱਬ ਨਾਲ਼ ਜੁੜਿਆ ਏ, ਉਹਨੂੰ..."

ਮੁੰਡੇ ਨੇ ਕਹਿਰੀ ਅੱਖ ਨਾਲ਼ ਉਹਦੇ ਵੱਲ ਤੱਕਿਆ। ਉਹਦੀ ਨਜ਼ਕ ਬਚਾ ਕੇ ਗ੍ਰੀਤਜ਼ਾ ਨੇ ਬੁੜ-ਬੁੜ ਕੀਤੀ, "ਜਿਵੇਂ ਵੀ ਏ, ਕੱਪੜੇ ਤਾਂ ਤੈਨੂੰ ਬੜੇ ਸੁਹਣੇ ਜੁੜ ਗਏ ਨੇ !"

"ਹਾਂ, ਇਹ ਕੱਪੜੇ ਮੈਨੂੰ..."

"ਕਿਨ੍ਹੇ ਦਿੱਤੇ ਨੇ ?"

ਮੀਤ੍ਰਿਆ ਨੇ ਘੇਸ ਵੱਟ ਛੱਡੀ, ਜਿਵੇਂ ਉਹਨੇ ਇਹ ਸਵਾਲ ਸੁਣਿਆਂ ਹੀ ਨਹੀਂ ਸੀ।

ਗ੍ਰੀਤਜ਼ਾ ਨੇ ਫੇਰ ਕਿਹਾ, "ਜੇ ਤੂੰ ਚਾਹਨਾ ਏਂ — ਤਾਂ ਚੁੱਪ ਵੱਟੀ ਰੱਖ, ਲੋਕੀਂ ਗੱਲਾਂ ਕਰਦੇ ਨੇ, ਜੇ ਤੂੰ ਬੁੱਧੂ ਨਾ ਹੋਏਂ..."

"ਮੈਂ ਹੈ ਵਾਂ..."

"ਜੇ ਤੂੰ ਬੁੱਧੂ ਏਂ, ਮੁੰਡਿਆ, ਤਾਂ ਨਾ ਹੀ ਤੈਨੂੰ ਕੱਪੜੇ ਜੁੜਨੇ ਨੇ ਤੇ ਨਾ ਹੀ ਤੇਰਾ ਢਿੱਡ ਭਰਨਾ ਏਂ।"

"ਹੋ ਸਕਦਾ ਏ।"

"ਮੈਂ ਤੈਨੂੰ ਦੱਸਾਂ, ਜ਼ਨਾਨੀਆਂ ਨਾਲ਼ ਬੜਾ ਚੰਗਾ ਬੰਦੋਬਸਤ ਬਣ ਜਾਂਦਾ ਏ।"

"ਨਹੀਂ, ਉੱਕਾ ਨਹੀਂ ! ਭਾਵੇਂ ਮੈਨੂੰ ਕੇਡਾ ਕੌੜਾ ਟੁਕੜ ਮਿਲ਼ਦਾ ਏ, ਮੈਂ ਇਹਨੂੰ ਹੋਰ ਚਿੱਕੜ ਨਾਲ਼ ਨਹੀਂ ਲਿਬੇੜਨਾ ਚਾਂਹਦਾ। ਮੇਰੇ ਕੋਲ਼ ਸੌਣ ਨੂੰ ਕੋਈ ਥਾਂ ਨਹੀਂ, ਤੇ ਸਿਆਲ਼ੇ ਵਿੱਚ ਮੈਂ ਸਾਰੀ ਰਾਤ ਠਰਦਾ ਰਹਿਨਾ ਆਂ। ਜਿੰਨਾ ਮੈਂ ਕੰਮ ਕਰਨਾ ਆਂ ਓਸ ਮੂਜਬ ਮੈਨੂੰ ਖਾਣ

ਨੂੰ ਕੁਝ ਵੀ ਨਹੀਂ ਮਿਲ਼ਦਾ, ਤੇ ਹਰ ਵੇਲ਼ੇ ਮੈਨੂੰ ਭੁੱਖ ਲੱਗੀ ਰਹਿੰਦੀ ਏ। ਹਰ ਰੋਜ਼ ਮੈਂ ਵੇਖਦਾ ਆਂ ਕੋਠੀ ਵਿੱਚ ਕੋਈ ਗੱਲ ਵੀ ਹੱਕ ਨਿਆਂ ਦੀ ਨਹੀਂ ਹੁੰਦੀ। ਮੈਂ ਏਥੋਂ ਛੱਡ ਕੇ ਹੋਰ ਕਿਧਰੇ ਜਾਣਾ ਚਾਹਨਾਂ ਆਂ।"

ਘਬਰਾ ਕੇ, ਮਸ਼ੀਨ ਵਾਲ਼ਾ ਵਿੱਚੋਂ ਹੀ ਬੋਲ ਪਿਆ, "ਇਹ ਤੇ ਨਿਰਾ ਮੁੰਡਪੁਣਾ ਏ! ਤੇਰਾ ਤੇ ਮੈਂ ਕਾਗ਼ਜ਼ ਲਿਖ ਕੇ ਦਿੱਤਾ ਹੋਇਆ ਏ, ਤੇ ਹਾਲੀ ਲਿਖੀ ਮਿਆਦ 'ਚੋਂ ਤਿੰਨ ਵਰ੍ਹੇ ਤੇਰੇ ਕੰਮ ਕਰਨ ਦੇ ਹੋਰ ਰਹਿੰਦੇ ਨੇ। ਮਾਲਕ ਤੈਨੂੰ ਕਚਹਿਰੀ ਚਾੜ੍ਹ ਸਕਦਾ ਏ। ਮੈਂ ਆਪ ਉਚੇਚਿਆਂ ਜਾ ਕੇ ਉਹਦੇ ਅੱਗੇ ਹੱਥ ਜੋੜੇ ਸਨ ਕਿ ਉਹ ਤੈਨੂੰ ਰੱਖ ਲਏ, ਤੇ ਜੇ ਜੀਅ ਚਾਹੇ ਤਾਂ ਉਹ ਮੇਰੇ ਕੋਲ਼ੋਂ ਹਰਜਾਨਾ ਵੀ ਭਰੇ।"

"ਮੈਂ ਹੋਰ ਕਿਧਰੇ ਜਾਣਾ ਚਾਹਨਾਂ ਆਂ," ਮੀਤ੍ਰਿਆ ਬੋਲੀ ਗਿਆ ਜਿਵੇਂ ਉਹਨੇ ਆਪਣੇ ਭਰਾ ਦੀ ਗੱਲ ਸੁਣੀ ਹੀ ਨਾ ਹੋਵੇ, "ਮਿਹਰਬਾਨੀ ਕਰਕੇ ਮੈਨੂੰ ਹੋਰ ਦੂਜੀਆਂ ਨੌਕਰੀਆਂ ਦੀਆਂ ਸ਼ਰਤਾਂ ਦੱਸ, ਤੇ ਨਾਲ਼ੇ ਮੈਨੂੰ ਦੱਸ ਕਿ ਇਸ ਥਾਉਂ ਖਹਿੜਾ ਛੁਡਾ ਕੇ ਹੋਰ ਕਿਤੇ ਲੱਗਣ ਲਈ ਮੈਨੂੰ ਕੀ-ਕੀ ਕਰਨਾ ਚਾਹੀਦਾ ਏ? ਏਥੇ, ਮੇਰਾ ਖਿਆਲ ਏ, ਤੈਨੂੰ ਕਿਸੇ ਦੱਸਿਆ ਈ ਹੋਣਾ ਏਂ ਪਤਝੜ ਦੇ ਸ਼ੁਰੂ ਵਿੱਚ ਹੀ ਬੰਦਿਆਂ ਨੂੰ ਥੋੜ੍ਹੇ-ਥੋੜ੍ਹੇ ਪੈਸੇ ਮਿਲ਼ਦੇ ਨੇ, ਜਿਹੜੇ ਅਗਲੇ ਹੁਨਾਲ਼ੇ ਜਾ ਕੇ ਲੰਮੀਆਂ ਦਿਹਾੜਾਂ ਵਿੱਚ ਹੱਡ-ਭੰਨ ਮਿਹਨਤ ਕਰਕੇ ਉਹਨਾਂ ਨੂੰ ਪੂਰਿਆਂ ਕਰਨੇ ਪੈਂਦੇ ਨੇ। ਤੇ ਇੰਜ ਉਹ ਕਰਜ਼ੇ ਦੇ ਜਾਲ਼ ਵਿੱਚੋਂ ਕਦੇ ਵੀ ਨਹੀਂ ਛੁੱਟਦੇ। ਤ੍ਰੈ-ਨੱਕੇ ਦੀ ਮਸ਼ੀਨ ਕਿਸਾਨਾਂ ਨੂੰ ਓਦੋਂ ਤੱਕ ਪੀਸੀ ਜਾਂਦੀ ਏ ਜਦੋਂ ਤੱਕ ਪਿੱਛੇ ਫੋਕ ਵੀ ਨਹੀਂ ਬਚਦਾ। ਬੜੀ ਹੋ ਚੁੱਕੀ, ਮੈਂ ਏਥੋਂ ਖਹਿੜਾ ਛੁਡਾ ਕੇ ਹੁਣ ਕਿਧਰੇ ਜਾਣਾ ਚਾਹਨਾਂ ਆਂ।"

ਗ੍ਰੀਤਜ਼ਾ ਸੁਣਦਾ ਰਿਹਾ, ਤੇ ਨਿਰਾਸ਼ ਹੋ ਕੇ ਆਪਣਾ ਨੱਕ ਮਲ਼ਦਾ ਰਿਹਾ, "ਇਹ ਸਭ ਕੁਝ ਤੂੰ ਕਿੱਥੋਂ ਸਿੱਖਿਆ ਏ?"

"ਇਹ ਸਭ ਮੇਰੇ ਹੱਡੀਂ ਬੀਤਿਆ ਏ।"

"ਤੂੰ ਕੁਝ ਵੀ ਮਨ ਚਿੱਤ ਨਾ ਲਾ, ਇੱਕਦਮ ਭੁੱਲ ਜਾ।"

"ਇੰਜ ਨਹੀਂ ਹੋ ਸਕਦਾ! ਜਿਵੇਂ ਵੀ ਏ, ਮੈਂ ਇਹ ਸਭ ਭੁੱਲਣਾ ਨਹੀਂ ਚਾਂਹਦਾ।"

"ਪਰ ਮੈਂ ਜੂ ਤੈਨੂੰ ਕਹਿਨਾ ਪਿਆ ਵਾਂ, ਇਹ ਸਭ ਤੈਨੂੰ ਭੁੱਲਣਾ ਪਏਗਾ। ਇੱਕ ਮੰਗਤੇ ਨੂੰ ਕੋਈ ਹੱਕ ਨਹੀਂ ਕਿ ਉਹ ਵੱਡਿਆਂ ਉੱਤੇ ਮੁਨਸਫ਼ ਬਣ ਬੈਠੇ। ਉਹਨੂੰ ਕੀ ਲੱਗੇ ਏਸ ਸਭ ਕਾਸੇ ਨਾਲ਼। ਉਹਨੂੰ ਤਾਂ ਰੋਜ਼ ਦੇ ਟੁੱਕਰ ਦਾ ਫ਼ਿਕਰ ਹੋਣਾ ਚਾਹੀਦਾ ਏ, ਇਹ ਟੁੱਕਰ ਕਿੱਡਾ ਛੋਟਾ ਤੇ ਖਰਾ ਪਿਆ ਹੋਵੇ, ਫੇਰ ਵੀ ਰੋਟੀ ਤਾਂ ਏ। ਨਹੀਂ ਤੇ ਮੁੰਡਿਆ! ਤੇਰਾ ਹੀ ਨੁਕਸਾਨ ਹੋਏਗਾ, ਖਟਮਲ ਵਾਂਗ ਤੈਨੂੰ ਫੇਹ ਦੇਣਗੇ। ਇੰਜ ਹੀ ਜਦੋਂ 1907 ਵਿੱਚ ਲੋਕੀ ਮੂੰਹ ਖੋਲ੍ਹਣ ਲੱਗੇ ਸਨ, ਓਦੋਂ ਉਹਨਾਂ ਦੇ ਮੂੰਹ ਬੰਦੂਕ ਦੀਆਂ ਗੋਲ਼ੀਆਂ ਨਾਲ਼ ਬੰਦ ਕਰ ਦਿੱਤੇ ਗਏ ਸਨ। ਇੱਕ ਅਜਿਹੀ ਕੁੱਲੀ ਨਹੀਂ ਸੀ ਬਚੀ, ਜ੍ਹਿਨੂੰ ਗੋਲ਼ੀ ਨਾ ਵੱਜੀ ਹੋਵੇ। ਕੰਗਲੇ ਸਹੁਰੀ ਦੇ! ਦੜ ਵੱਟ, ਇਹੀ ਸਲਾਹ ਮੈਂ ਤੈਨੂੰ ਦੇ ਸਕਦਾ ਵਾਂ, ਤਾਂ ਜੋ ਤੇਰੇ ਉੱਤੇ ਕੋਈ ਮੁਸੀਬਤ ਨਾ ਬਣ ਜਾਏ। ਮੇਰੇ ਵੱਲ ਤੱਕ, ਕਹੇ ਜਫ਼ਰ ਜਾਲ਼ ਕੇ ਮੈਂ ਆਪਣਾ ਇਹ ਨਿੱਕਾ ਜਿਹਾ ਧੰਦਾ ਤੋਰਿਆ ਏ। ਜੇ ਤੂੰ ਜਾਣਦਿਆਂ-ਬੁਝਦਿਆਂ ਆਪਣੇ ਲਈ ਬਿਪਤਾ ਸਹੇੜਨੀ ਚਾਹਨਾਂ ਏਂ ਤਾਂ ਫੇਰ ਤੇਰੀ ਮਰਜ਼ੀ।

ਪਰ ਮੈਂ ਏਸ ਭੇੜ ਵਿੱਚ ਹੋਈ ਟੁੱਟ-ਭੱਜ ਦਾ ਜੁਰਮਾਨਾ ਨਹੀਂ ਭਰਨਾ ਚਾਂਹਦਾ, ਇਹ ਗੱਲ ਤੂੰ ਚੰਗੀ ਤਰ੍ਹਾਂ ਕੰਨੀਂ ਬੰਨ੍ਹ ਲੈ!"

ਗ੍ਰੀਤਜ਼ਾ ਇੱਕ ਵਾਰ ਫੇਰ ਝਰੋਖੇ ਪਿੱਛੋਂ ਸੂਹ ਲੈਣ ਗਿਆ, ਤੇ ਫੇਰ ਕੁਝ ਅਜਿਹਾ ਮੂੰਹ ਲੈ ਕੇ ਪਰਤਿਆ, ਜਿਹੋ ਜਿਹਾ ਅੱਗੇ ਕਦੇ ਮੀਤ੍ਰਿਆ ਨੇ ਉਹਦਾ ਤੱਕਿਆ ਨਹੀਂ ਸੀ।

"ਲੈ, ਹੁਣੇ ਹੀ ਕਾਹਨੂੰ ਤੁਰ ਚੱਲਿਆਂ ਏਂ, ਬਿੰਦ ਕੁ ਹੋਰ ਠਹਿਰ ਜਾ। ਸਤਾਂਕਾ ਤੈਨੂੰ ਖਾਣ ਲਈ ਕੁਝ ਦੇਂਦੀ ਏ।"

ਉਹ ਕਾਹਲ਼ੀ-ਕਾਹਲ਼ੀ ਉਹਦਾ ਜਵਾਬ ਉਡੀਕੇ ਬਿਨਾਂ ਹੀ ਬਾਹਰ ਚਲਿਆ ਗਿਆ। ਮੁੰਡਾ ਪਿੱਛੇ ਕੱਲਾ ਰਹਿ ਗਿਆ। ਚਾਣਚਕੇ ਮਸ਼ੀਨ ਦੀ ਫੱਟ-ਫੱਟ ਬੰਦ ਹੋ ਗਈ। ਮਸ਼ੀਨ ਵਾਲ਼ੇ ਦੀ ਝਗੜੇ ਵਿੱਚ ਉੱਚੀ ਹੋਈ ਵਾਜ, ਤੇ ਤੰਗ ਆਏ ਗਾਹਕ ਅੱਗੋਂ ਬੋਲ ਕਬੋਲ ਕਰਦੇ ਸੁਣੀਨ ਲੱਗੇ।

"ਉਹ ਆਪਣੇ ਕਾਮਿਆਂ ਨਾਲ਼ ਝਗੜ ਰਿਹਾ ਹੋਣਾ ਏਂ," ਮੀਤ੍ਰਿਆ ਨੇ ਸੋਚਿਆ। ਸ਼ੋਰ ਮੁੱਕ ਗਿਆ। ਕੁਝ ਦੇਰ ਪਿੱਛੋਂ, ਮਕਾਨ ਦੇ ਥੱਲਵੇਂ ਹਿੱਸੇ ਵੱਲੋਂ, ਜਿੱਥੇ ਉਹਨਾਂ ਦੇ ਰਹਿਣ ਵਾਲ਼ੇ ਕਮਰੇ ਸਨ, ਇੱਕ ਤਿੱਖੀ ਜਿਹੀ ਆਕੀ ਹੋਈ ਵਾਜ ਉੱਚੀ ਹੋਈ ਤੇ ਫੇਰ ਝਟਪਟ ਹੀ ਮਸ਼ੀਨ ਵਾਲ਼ੇ ਦੀ ਮੋਟੀ ਵਾਜ ਦੀ ਘਰਰ-ਘਰਰ ਥੱਲੇ ਦੱਬ ਗਈ।

ਉਹਦਾ ਦਿਲ ਜਿਵੇਂ ਚੱਲਣੋਂ ਰੁਕ ਗਿਆ ਹੋਵੇ, ਤੇ ਮੀਤ੍ਰਿਆ ਨੇ ਸੋਚਿਆ, "ਇਹ ਫ਼ਸਾਦ ਜ਼ਰੂਰ ਮੈਨੂੰ ਦੇਣ ਵਾਲ਼ੀਆਂ ਇੱਕ-ਦੋ ਬੁਰਕੀਆਂ ਤੋਂ ਹੋ ਰਿਹਾ ਹੋਣਾ ਏਂ। ਮੈਨੂੰ ਨਹੀਂ ਲੋੜ, ਮੈਂ ਇਹ ਆਪਣੇ ਘੋੜੇ ਅੱਗੇ ਪਾ ਦਿਆਂਗਾ।"

ਬੂਹਾ ਖੁੱਲ੍ਹਿਆ ਤੇ ਗ੍ਰੀਤਜ਼ਾ ਫੇਰ ਅੰਦਰ ਆ ਗਿਆ। ਇੱਕ ਮੁਟਿਆਰ ਕੁੜੀ ਉਹਦੇ ਪਿੱਛੇ ਸੀ, ਛਬੀਲੀ ਜਿਵੇਂ ਫੁੱਲਾਂ ਦਾ ਗੁੱਛਾ ਹੋਵੇ, ਤੇ ਗੂੜ੍ਹੀਆਂ ਬਦਾਮੀ ਅੱਖਾਂ। ਉਹਨੇ ਆਪਣੇ ਹੱਥਾਂ ਵਿੱਚ ਬੜੀ ਸੁਬਕ ਤਰ੍ਹਾਂ ਇੱਕ ਪਲੇਟ ਫੜੀ ਹੋਈ ਸੀ ਜਿਸ ਵਿੱਚ ਕੁਝ ਗਿਰੀਆਂ ਤੇ ਰੋਟੀ ਸੀ। ਕੁੜੀ ਨੇ ਸੂਹੇ ਧਾਗੇ ਨਾਲ਼ ਕੱਢਿਆ ਨੀਲ਼ਾ ਸੂਤੀ ਫ਼ਰਾਕ ਪਾਇਆ ਹੋਇਆ ਸੀ।

"ਨਾਸਤਾਸੀਆ, ਓਥੇ ਰੱਖ ਦੇ," ਗ੍ਰੀਤਜ਼ਾ ਨੇ ਕਿਹਾ।

ਨਾਸਤਾਸੀਆ ਸਤਾਂਕਾ ਦੀ ਛੋਟੀ ਭੈਣ ਸੀ। ਉਹਨੇ ਮੇਜ਼ ਉੱਤੇ ਪਲੇਟ ਰੱਖ ਦਿੱਤੀ, ਤੇ ਉਹਦੀਆਂ ਹੈਰਾਨੀ ਨਾਲ਼ ਹੋਰ ਮੋਟੀਆਂ ਹੋਈਆਂ ਅੱਖਾਂ ਮੀਤ੍ਰਿਆ ਉੱਤੇ ਟਿਕੀਆਂ ਰਹੀਆਂ। ਉਹ ਉਹਨੂੰ ਮਸਾਂ ਸਿੰਞਾਣ ਸਕੀ ਸੀ, ਉਹ ਏਨਾ ਵੱਡਾ ਹੋ ਗਿਆ ਸੀ! ਤੇ ਇੰਜ ਪਲ੍ਹਰਿਆ ਸੀ ਜਿਵੇਂ ਪਹਿਲੀ-ਪਹਿਲੀ ਵਾਰ ਕਿਸੇ ਸਿਓ ਦਾ ਰੁੱਖ ਫਲ਼ਿਆ ਹੋਏ!

ਕੁੜੀ ਦੀਆਂ ਗੱਲ੍ਹਾਂ ਸੂਹੀਆਂ ਹੋ ਗਈਆਂ, ਤੇ ਉਹਨੇ ਅੱਖਾਂ ਨੀਵੀਆਂ ਕਰ ਲਈਆਂ। ਉਹਨੂੰ ਆਪਣੀਆਂ ਸਹੇਲੀਆਂ ਦੀ ਦੰਦ-ਕਥਾ ਚੇਤੇ ਆਈ, ਜਦੋਂ ਦਾ ਇਹ ਕੋਠੀ ਵਿੱਚ ਨੌਕਰੀ ਲਈ ਗਿਆ ਸੀ ਓਦੋਂ ਤੋਂ ਉਹ ਏਸ ਮੁੰਡੇ ਨੂੰ ਲੱਭੇ ਇਸ਼ਕ ਦੇ ਮੌਕਿਆਂ ਦਾ ਕਿਆਫ਼ਾ ਲਾਂਦੀਆਂ ਰਹਿੰਦੀਆਂ ਸਨ। ਏਸ ਚੇਤੇ ਵਿਚਲੀ ਕੁੜੱਤਣ ਉਦੋਂ ਹੀ ਮੁੱਕ ਗਈ ਸੀ ਜਦੋਂ ਉਹਨੇ ਮਸ਼ੀਨ ਵਾਲ਼ੇ ਨੂੰ ਇਹ ਆਖਦਿਆਂ ਸੁਣਿਆਂ ਸੀ, "ਇਹ ਮੀਤ੍ਰਿਆ ਤਾਂ ਆਪਣੀ ਕਿਸਮਤ ਚਮਕਾ ਸਕਦਾ ਏ, ਪਰ ਉਹ ਬੜਾ ਨਿੱਸਲ਼ ਜਿਹਾ ਏ। ਹੱਥ ਵਿੱਚ ਆਏ ਮੌਕੇ ਐਵੇਂ

ਖਿਸਕ ਜਾਣ ਦੇਂਦਾ ਏ!"

ਮੀਤ੍ਰਿਆ ਨਾਸਤਾਸੀਆ ਵੱਲ ਤੱਕ ਕੇ ਮੁਸਕਰਾਇਆ। ਉਹਨੇ ਗਿਰੀਆਂ ਲੈ ਕੇ ਆਪਣੇ ਝੱਗੇ ਥੱਲੇ ਲੁਕਾ ਲਈਆਂ, ਰੋਟੀ ਦੇ ਟੁਕੜੇ ਵਿੱਚੋਂ ਦੋ ਬੁਰਕੀਆਂ ਖਾਧੀਆਂ, ਬਾਕੀ ਦੀ ਰੋਟੀ ਉਹਨੇ ਆਪਣੇ ਘੋੜੇ ਲਈ ਰੱਖ ਲਈ।

"ਤੁਸੀਂ ਸਾਰੇ ਸੁਖੀ ਰਹੋ, ਸਾਰੇ ਹੀ," ਉਹਨੇ ਉੱਠਦਿਆਂ ਕਿਹਾ।

ਗ੍ਰੀਤਜ਼ਾ ਨੇ ਉੱਤੋਂ ਉੱਤੋਂ ਹੈਰਾਨ ਹੋ ਕੇ ਕਿਹਾ, "ਏਡੀ ਛੇਤੀ ਤੁਰ ਚੱਲਿਆ ਏਂ ?"

ਮੀਤ੍ਰਿਆ ਨੇ ਅੱਗੋਂ ਕੁਝ ਨਾ ਕਿਹਾ, ਸਿਰਫ਼ ਆਪਣਾ ਸਿਰ ਰਤਾ ਪਿਛਾਂਹ ਨੂੰ ਛੰਡਿਆ, ਤੇ ਚਲਿਆ ਗਿਆ। ਨਾਸਤਾਸੀਆ, ਆਪਣੇ ਆਪ ਵਿੱਚ ਮੁਸਕਰਾਂਦੀ, ਸਤਾਂਕਾ ਕੋਲ਼ ਚਲੀ ਗਈ। ਮਸ਼ੀਨ ਵਾਲ਼ਾ ਵੀ ਉਹਨਾਂ ਵਿੱਚ ਜਾ ਰਲ਼ਿਆ। ਉਹ ਆਪਣੇ ਭਰਾ ਨੂੰ ਕੋਸਦਾ ਰਿਹਾ। ਜ਼ਨਾਨੀ ਨੇ ਉਹਦੇ ਵੱਲ ਨਾ ਤੱਕਿਆ। ਉਹ ਆਪਣੇ ਖਸਮ ਦੇ ਗੁੱਸੇ ਉੱਤੇ ਖੁਸ਼ ਸੀ, ਤੇ ਜਿਹੜਾ ਕੱਪੜਾ ਉਹ ਉਣ ਰਹੀ ਸੀ ਉਹਨੂੰ ਹੌਲ਼ੀ ਜਿਹੀ ਕਹਿਣ ਲੱਗੀ, "ਮੈਂ ਠੀਕ ਸਾਂ। ਜਿਸ ਬੰਦੇ ਨੂੰ ਮੇਚ ਸੌਖਾ ਨਾ ਆਏ ਉਹ ਨਿੱਤ ਪੈਰੋਂ ਵਾਹਣਾ ਹੀ ਰਹਿੰਦਾ ਏ, ਤੇ ਲੜਾਕੇ ਕੁੱਤੇ ਦੇ ਕੰਨ ਨਿੱਤ ਪਾਟੇ ਹੀ ਰਹਿੰਦੇ ਨੇ..."

## 5.

ਸਤੰਬਰ ਦੇ ਸ਼ੁਰੂ ਦੇ ਨੇੜੇ ਹੀ ਮੀਂਹ ਬੰਦ ਹੋ ਗਏ ਤੇ ਦਿਨ ਕੁਝ ਚਮਕਣ ਲੱਗੇ।

ਕੋਠੀ ਦੇ ਕਈ ਨੌਕਰ, ਮੀਤ੍ਰਿਆ ਵੀ ਉਹਨਾਂ ਦੇ ਵਿੱਚ ਹੀ ਸੀ, ਪਸ਼ੂ-ਖੰਡ ਦੇ ਨੇੜੇ ਪੱਧਰ ਮੈਦਾਨ ਦੇ ਸਿਰੇ ਉੱਤੇ ਕੰਮ ਲੱਗੇ ਹੋਏ ਸਨ। ਉਹ ਕਣਕ ਦੀ ਬਿਆਈ ਕਰਕੇ ਕਾਹਲ਼ ਵਿੱਚ ਸਨ, ਕਿਉਂਕਿ ਪਤਝੜ ਦੀ ਰੁੱਤੇ ਜਿਹੜੇ ਖੇਤ ਉਹਨਾਂ ਵਾਹਣੇ ਸਨ ਉਹਨਾਂ ਲਈ ਮੀਂਹਾਂ ਨੇ ਬੜੀ ਪਛੇਤ ਕਰ ਦਿੱਤੀ ਸੀ। ਹੁਣ ਰਾਤਾਂ ਨਿੰਮਲ ਹੁੰਦੀਆਂ ਸਨ, ਤੇ ਨੀਲਮ ਵਰਗੇ ਅਸਮਾਨ ਵਿੱਚ ਨਿੱਕੇ-ਨਿੱਕੇ ਅਨੇਕਾਂ ਤਾਰੇ ਬਲ਼ ਪੈਂਦੇ ਸਨ, ਤੇ ਕਿਤੇ-ਕਿਤੇ ਅਸਮਾਨ ਉੱਤੇ ਇੰਜ ਲੱਗਦਾ ਸੀ ਜਿਵੇਂ ਅੱਗ ਦੇ ਫੁੱਲ ਖਿੜੇ ਹੋਣ। ਬੰਦੇ ਬੁਝੀਆਂ ਲੱਕੜਾਂ ਤੇ ਗੋਹਿਆਂ ਦੀ ਅੱਗ ਦੇ ਨੇੜੇ ਸੌਂਦੇ ਸਨ, ਵਿੱਚੋਂ ਹੌਲ਼ੀ-ਹੌਲ਼ੀ ਧੂੰਆਂ ਉੱਠਦਾ ਰਹਿੰਦਾ ਸੀ। ਜਿਹੜੇ ਉਹਨਾਂ ਵਿੱਚੋਂ ਬਹੁਤੇ ਬਿਰਧ ਸਨ, ਉਹ ਪੁਰਾਣੇ ਵੇਲ਼ਿਆਂ ਦੇ ਕਿੱਸੇ ਛੁਹ ਲੈਂਦੇ: ਜਦੋਂ ਗਿਊਰਗਿਊ ਦਾ ਸ਼ਹਿਰ ਇੱਕ ਤੁਰਕੀ ਸ਼ਹਿਰ ਹੁੰਦਾ ਸੀ, ਤੇ ਜਦੋਂ ਡੈਨਿਊਬ ਦਰਿਆ ਤੋਂ ਪਾਰ ਵਿਚਾਰੇ ਈਸਾਈਆਂ ਉੱਤੇ ਕਾਫ਼ਰ ਧਾਵੇ ਬੋਲਦੇ ਰਹਿੰਦੇ ਸਨ, ਉਹਨਾਂ ਦੇ ਘਰ ਲੂੰਹਦੇ ਤੇ ਉਹਨਾਂ ਨੂੰ ਲੁੱਟਦੇ ਰਹਿੰਦੇ ਸਨ।

ਇੱਕ ਪੁਰਾਣਾ ਕੋਟ ਵਲ੍ਹੇਟੀ ਤੇ ਇੱਕ ਅਰਕ ਦੇ ਆਸਰੇ ਆਪਣਾ ਆਪ ਉੱਚਾ ਕਰੀ, ਮੀਤ੍ਰਿਆ ਸੁਣ ਰਿਹਾ ਸੀ। ਕਦੇ-ਕਦੇ ਉਹਦਾ ਸਿਰ ਪਿਛਾਂਹ ਖਿਸਕ ਕੇ ਉਸ ਥੋੜ੍ਹੇ ਜਿਹੇ ਨਾੜ ਉੱਤੇ ਡਿੱਗ ਪੈਂਦਾ ਜਿਹੜਾ ਜੋੜ-ਜਾੜ ਕੇ ਉਹਨੇ ਸਰ੍ਹਾਂਣੀ ਰੱਖਿਆ ਹੋਇਆ ਸੀ।

"ਗ਼ਰੀਬਾਂ ਦੀ ਹੀ ਨਿੱਤ ਸ਼ਾਮਤ ਆਈ ਰਹਿੰਦੀ ਏ!" ਉਹ ਸੋਚ ਰਿਹਾ ਸੀ, "ਇੱਕ ਵੇਲ਼ਾ ਸੀ ਕਿ ਤੁਰਕ ਉਹਨਾਂ ਨੂੰ ਪਲੇਗ ਤੋਂ ਵੱਧ ਹੋ ਕੇ ਟੱਕਰੇ ਹੋਏ ਸਨ; ਤੇ ਫੇਰ

ਜਗੀਰਦਾਰ ਆਏ ਤੁਰਕਾਂ ਦੇ ਵੀ ਗੁਰੂ, ਤੇ ਹੁਣ ਨਿੱਤ ਨਵੀਂ ਬਿਮਾਰੀ ਪਈ ਏ: ਮਸ਼ੀਨ ਵਾਲ਼ੇ। ਇਹਨਾਂ ਲਈ ਮਾਂ-ਪਿਉ, ਭਰਾ-ਭੈਣ ਕੁਝ ਵੀ ਨਹੀਂ, ਆਪਣੀ ਹਿਰਸ ਤੇ ਪੈਸੇ ਦੀ ਭੁੱਖ ਤੋਂ ਛੁਟ ਹੋਰ ਉਹ ਕੁਝ ਸਿੰਞਾਣਦੇ ਹੀ ਨਹੀਂ।"

ਤਾਰਿਆਂ ਦੀ ਚਮਕਾਰ ਕਰਕੇ ਉਹਨੇ ਆਪਣੀਆਂ ਅੱਖਾਂ ਝਮਕੀਆ। ਫੇਰ ਅੱਖਾਂ ਮੀਟ ਕੇ ਉਹ ਸੌਂ ਗਿਆ।

ਪਹੁ ਫੁੱਟਣ ਤੋਂ ਕਾਫ਼ੀ ਪਹਿਲਾਂ ਉਹਦੀ ਅੱਖ ਖੁੱਲ੍ਹ ਗਈ। ਕੁਝ ਚਿਰ ਉਹ ਗੱਡਿਆਂ ਦੇ ਕੋਲ਼ ਬੈਠੇ ਬਲ਼ਦਾਂ ਨੂੰ ਜੁਗਾਲ਼ੀ ਕਰਦਿਆਂ ਸੁਣਦਾ ਰਿਹਾ, ਤੇ ਫੇਰ ਏਸ ਬੇਅੰਤ ਮੈਦਾਨ ਦੀਆਂ ਸਭਨਾਂ ਨੁੱਕਰਾਂ ਤੋਂ ਆਉਂਦੀਆਂ ਵਾਜਾਂ ਨਾਲ਼ ਉਹਦੇ ਕੰਨ ਸਰਸਰ ਕਰਨ ਲੱਗ ਪਏ। ਸਾਂਵਲੇ-ਸਾਂਵਲੇ ਪੰਛੀ ਬੜੀ ਉੱਚੀ ਉੱਡ ਰਹੇ ਸਨ, ਤੇ ਹਵਾ ਦੇ ਬੁੱਲੇ ਹੌਲ਼ੀ-ਹੌਲ਼ੀ ਉਤਾਂਹ ਉੱਠਦੇ ਤੇ ਫੇਰ ਥੱਲੇ ਨੂੰ ਆ ਜਾਂਦੇ, ਜਿਵੇਂ ਇੱਕ ਦਮ ਘਿਰ ਗਏ ਹੋਣ।

ਦੂਰ ਦਿਸਹੱਦੇ ਉੱਤੇ ਊਂਦੀ ਜਹੀ ਇੱਕ ਲੀਕ ਖਿੰਡ ਗਈ। ਵਾਰੋ-ਵਾਰੀ ਨੌਕਰ ਉੱਠਦੇ ਗਏ, ਉਹਨਾਂ ਦੇ ਅੰਗ ਥਕੇਵੇਂ ਨਾਲ਼ ਪੀੜ ਕਰ ਰਹੇ ਸਨ। ਉਹ ਖੱਡ ਦੇ ਨੇੜੇ ਜੁੜਦੇ ਗਏ। ਆਪਣੀ ਭੁੱਖ ਉਹਨਾਂ ਖਾਰੇ ਪਾਣੀ ਦਾ ਇੱਕ-ਇੱਕ ਕੱਪ ਲੰਘਾ ਕੇ ਮੱਠੀ ਕੀਤੀ।

ਮੀਤ੍ਰਿਆ ਜਦੋਂ ਕੋਠੀ ਵਿੱਚ ਨਹੀਂ ਸੀ ਤਾਂ ਮਸ਼ੀਨ ਵਾਲ਼ਾ ਮਾਲਕ ਕ੍ਰਿਸਤੀਆ ਨੂੰ ਮਿਲ਼ਣ ਆਇਆ। ਪੌੜੀਆਂ ਦੇ ਥੱਲੇ ਚੰਗੀ ਤਰ੍ਹਾਂ ਆਪਣੀ ਜੁੱਤੀ ਸਾਫ਼ ਕਰਕੇ, ਉਹ ਬੁਰਜ ਉੱਚੇ ਚੜ੍ਹ ਗਿਆ। ਜਗੀਰਦਾਰ ਨੇ ਉਹਨੂੰ ਟੋਪੀ ਲਾਹ ਕੇ ਜ਼ਮੀਨ ਨਾਲ਼ ਝੁਕ ਕੇ ਸਲਾਮ ਕਰਨ ਦਿੱਤੀ। ਉਹ ਕਹਿਰੀ ਅੱਖ ਨਾਲ਼ ਉਹਦੇ ਵੱਲ ਤੱਕਦਾ ਰਿਹਾ, ਤੇ ਹੈਰਾਨ ਹੁੰਦਾ ਰਿਹਾ: ਕਿਹੜੀ ਗੋਂਦ ਸੀ, ਕਿਹੜੀ ਗੁੱਝੀ ਚਾਲ ਸੀ ਜਿਸ ਨੂੰ ਪੂਰਿਆਂ ਕਰਨ ਲਈ ਗ੍ਰੀਤਜ਼ਾ ਲੁੰਗੂ ਉਹਦੇ ਕੋਲ਼ ਆਇਆ ਸੀ ?

"ਕੀ ਗੱਲ ਏ ?"

"ਮਾਲਕ," ਮਸ਼ੀਨ ਵਾਲ਼ੇ ਨੇ ਦਲੇਰ ਵਾਜ ਵਿੱਚ ਕਿਹਾ, "ਮੈਂ ਕਈ ਦਿਨ ਜੱਕੋ ਤੱਕਿਆਂ 'ਚ ਹੀ ਰਿਹਾ, ਪਰ ਅੱਜ ਮੈਂ ਤੁਹਾਡੇ ਕੋਲ਼ ਆਣ ਦਾ ਨਿਸ਼ਚਾ ਕਰ ਹੀ ਲਿਆ। ਮੇਰੀ ਘਰ ਵਾਲ਼ੀ ਸਤਾਂਕਾ ਨੇ ਵੀ ਮੈਨੂੰ ਤੁਹਾਡੇ ਕੋਲ਼ ਆਉਣ ਲਈ ਬੜਾ ਜ਼ੋਰ ਦਿੱਤਾ ਏ। 'ਜਾ ਕੇ ਉਹਨਾਂ ਨੂੰ ਈਚੀ-ਬੀਚੀ ਦੱਸ ਦੇ' — ਉਹਨੇ ਮੈਨੂੰ ਕਿਹਾ।"

"ਤੇ ਜੱਕੋ-ਤੱਕਿਆਂ 'ਚ ਕਿਉਂ ਪਿਆ ਸੈਂ ?"

"ਕਿਉਂਕਿ ਗੱਲ ਮੇਰੇ ਭਰਾ ਦੀ ਏ ! ਮੀਤ੍ਰਿਆ ਦੀ। ਮੈਨੂੰ ਉਸ 'ਤੇ ਬੜਾ ਤਰਸ ਆਉਂਦਾ ਏ।"

"ਹੂੰ-ਇਹ ਗੱਲ ਏ।"

"ਮਾਲਕ, ਉਹਦੀਆਂ ਵਾਗਾਂ ਤੁਹਾਨੂੰ ਛੇਤੀ ਹੀ ਕਸਣੀਆਂ ਪੈਣਗੀਆਂ-ਨਹੀਂ ਤੇ ਉਹ ਹੱਥੋਂ ਨਿੱਕਲ਼ ਜਾਏਗਾ।"

ਤ੍ਰੈ-ਨੱਕੇ ਨੇ ਆਪਣੇ ਮੱਥੇ ਉੱਤੇ ਤਿਊੜੀਆਂ ਪਾ ਲਈਆਂ। ਉਹਦੇ ਤਿਊੜੀਆਂ ਵਾਲ਼ੇ ਮੂੰਹ ਉੱਤੇ ਮੋਟੇ-ਮੋਟੇ ਬੁੱਲ੍ਹ ਕਿਸੇ ਜਨੌਰ ਦੀ ਥੂੰਨੀ ਵਾਂਗ ਉੱਭਰੇ ਜਾਪਦੇ ਸਨ, "ਪੂਰੀ

ਖੋਲ੍ਹ ਕੇ ਗੱਲ ਕਰ।"

"ਤੱਕੋ, ਮਾਲਕ," ਮਸ਼ੀਨ ਵਾਲ਼ਾ ਮੂੰਹ-ਫਟ ਬੋਲੀ ਗਿਆ, "ਉਹ ਲੁੱਚਾ ਸਭਨੀ ਥਾਈਂ ਫੂਟਾਂ ਪਿਆ ਮਾਰਦਾ ਏ ਕਿ ਕੁਝ ਵਿਆਹੀਆਂ ਵਰ੍ਹੀਆਂ ਜ਼ਨਾਨੀਆਂ ਉਹਦੇ ਵੱਲ ਮੈਲੀ ਅੱਖ ਨਾਲ਼ ਤੱਕਦੀਆਂ ਨੇ।"

"ਮੇਰੀ ਏਸ ਵਿੱਚ ਕੋਈ ਦਿਲਚਸਪੀ ਨਹੀਂ," ਤ੍ਰੈ-ਨੱਕੇ ਨੇ ਝੱਟ-ਪਟ ਗੱਲ ਵਿਚਾਲਿਉਂ ਟੁੱਕ ਦਿੱਤੀ।

"ਇਹ ਠੀਕ ਏ! ਪਰ ਏਨੀ ਈ ਤਾਂ ਸਾਰੀ ਗੱਲ ਨਹੀਂ। ਉਹਦੀਆਂ ਬੇਵਕੂਫ਼ੀਆਂ ਤਾਂ ਅਸੀਂ ਅਣਡਿੱਠ ਕਰ ਸਕਦੇ ਹਾਂ, ਪਰ ਜਿਸ ਤਰ੍ਹਾਂ ਉਹ ਤੁਹਾਡੀ ਜਗੀਰ ਦੇ ਬੰਦੋਬਸਤ ਵਿੱਚ ਘੋਖਾਂ ਘੋਖਦਾ ਏ!"

"ਘੋਖਾਂ ਘੋਖਦਾ ਏ ?... ਸੁਣ, ਜੇ ਤੇਰੇ ਕੋਲ਼ ਕੁਝ ਕਹਿਣ ਨੂੰ ਏ, ਤਾਂ ਸਾਫ਼-ਸਾਫ਼ ਦੱਸ। ਐਵੇਂ ਏਧਰ-ਉਧਰ ਦੀਆਂ ਨਾ ਮਾਰ। ਤੂੰ ਕੋਈ ਬਘਿਆੜ ਨਹੀਂ ਤੇ ਮੈਂ ਕੋਈ ਭੇਡਾਂ ਦਾ ਵਾੜਾ ਨਹੀਂ। ਹੁਣ ਸਾਫ਼-ਸਾਫ਼ ਗੱਲ ਕਰ, ਲੋਲੋ ਪੋਪੀਆਂ ਬਥੇਰੀਆਂ ਹੋ ਚੁੱਕੀਆਂ।"

"ਚੰਗਾ, ਜੇ ਫੇਰ ਹਜ਼ੂਰ ਦਾ ਹੁਕਮ ਏ ਤਾਂ ਮੈਂ ਸਭ ਕੁਝ ਸਾਫ਼-ਸਾਫ਼ ਕਹਿਨਾਂ ਵਾਂ! ਮੈਂ ਨਹੀਂ ਜਾਣਦਾ ਕਿਨ੍ਹੇਂ ਉਹਦੇ ਦਿਮਾਗ਼ ਵਿੱਚ ਅਜਿਹੀ ਚਿਣਗ ਭਰ ਦਿੱਤੀ ਏ। ਉਹ ਕਹਿੰਦਾ ਏ ਕਿ ਮਾਲਕ ਤੇ ਬੰਦਿਆਂ ਵਿੱਚ ਵੰਡਣ ਲਈ ਜਿਹੜੀ ਭੋਂ ਬਚਦੀ ਏ ਉਹਦਾ ਇੱਕ-ਇੱਕ ਗਜ਼ ਬੜੀ ਚੰਗੀ ਤਰ੍ਹਾਂ ਮਾਪਿਆ ਜਾ ਚੁੱਕਿਆ ਏ। ਉਹ ਕਹਿੰਦਾ ਏ ਕਿ ਕਟਾਈ ਪਿੱਛੋਂ ਮੱਕਈ ਬੜੀ ਚਿਰਾਕੀ ਵੰਡੀ ਜਾਂਦੀ ਏ...। ਕਾਮਿਆਂ ਨੂੰ ਕੰਮ ਵਿਤੋਂ ਵੱਧ ਕਰਨਾ ਪੈਂਦਾ ਏ, ਤੇ ਹੋਰ ਉਹਦੇ ਸੈਆਂ ਝੂਠ ਮੈਨੂੰ ਭੁੱਲ ਗਏ ਨੇ। ਭਲਾ ਉਹ ਹਜ਼ੂਰ ਦੀਆਂ ਔਖਿਆਈਆਂ ਬਾਰੇ ਕੀ ਜਾਣਦਾ ਏ ਜਿੰਨ੍ਹਾਂ ਨੂੰ ਉਹਦੇ ਵਰਗੀਆਂ ਕਈ ਚਵਲਾਂ ਕੋਲ਼ੋਂ ਕੰਮ ਕਰਵਾਣਾ ਪੈਂਦਾ ਏ।"

ਤ੍ਰੈ-ਨੱਕਾ ਸੋਚੀਂ ਪੈ ਗਿਆ। ਉਹਨੂੰ ਕੁਝ ਚਿੰਤਾ ਜਹੀ ਲੱਗ ਗਈ, "ਇਹ ਸਭ ਕੁਝ ਉਹਨੇ ਤੈਨੂੰ ਕਦੋਂ ਕਿਹਾ ਸੀ ?"

"ਵਰਖਾ ਦੀ ਰੁੱਤੇ, ਉਹ ਮਸ਼ੀਨ ਉੱਤੇ ਮੈਨੂੰ ਮਿਲ਼ਣ ਆਇਆ ਸੀ। ਉਹ ਤਾਂ ਤੁਹਾਡੇ ਬਦਾਮੀ ਘੋੜੇ ਉੱਤੇ ਚੜ੍ਹ ਕੇ ਆਇਆ ਸੀ। ਘੋੜੇ ਨੂੰ ਮੈਂ ਦੋ ਤਿੰਨ ਮੁੱਠਾਂ ਜੌਂ ਵੀ ਚਾਰੇ ਸਨ।"

"ਮੈਨੂੰ ਨਹੀਂ ਇਤਬਾਰ ਆਉਂਦਾ, ਗ੍ਰੀਤਜ਼ਾ।"

"ਮੈਂ ਸਹੁੰ ਖਾ ਕੇ ਕਹਿਨਾ ਆਂ ਮਾਲਕ, ਮੈਂ ਸਭ ਸੱਚੋ-ਸੱਚ ਆਖ ਰਿਹਾ ਵਾਂ....।"

"ਤੂੰ ਆਪਣੀ ਵਿਆਖਿਆ ਛੱਡ, ਤੂੰ ਇਹ ਦੱਸ, ਜੋ ਕੁਝ ਤੂੰ ਹੁਣੇ ਮੈਨੂੰ ਦੱਸਿਆ ਏ ਉਹ ਉਹਦੇ ਕੋਲ਼ੋਂ ਤੂੰ ਕਿਵੇਂ ਕਢਵਾਇਆ ?"

"ਬਸ, ਜਨਾਬ, ਮੈਂ ਉਹਨੂੰ ਕਿਹਾ, 'ਮੀਤ੍ਰਿਆ, ਬੜੇ ਚੰਗੇ-ਚੰਗੇ ਕੱਪੜੇ ਪਾਏ ਨੀ, ਤੈਨੂੰ ਇਹ ਕੱਪੜੇ ਕਿਸ ਦਿੱਤੇ ਨੇ' ?"

"ਇਹ ਵੀ ਰਹਿਣ ਦੇ। ਮਾਦਾਮ ਦਿਦੀਨਾ ਨੂੰ ਉਸ 'ਤੇ ਤਰਸ ਆ ਗਿਆ ਸੀ। ਜਿੱਥੋਂ ਤੱਕ ਮੇਰਾ ਤਅੱਲਕ ਏ, ਮੈਨੂੰ ਉਹਦੇ ਕੰਮ ਬਾਰੇ ਪੂਰੀ ਤਸੱਲੀ ਏ। ਉਹ ਸਿਆਣਾ ਤੇ

ਚੰਗਾ ਕਾਮਾ ਏ।"

"ਪਰ ਜੇ ਉਹਦੇ ਚਾਲੇ ਠੀਕ ਰਹਿਣ ਤਾਂ! ਹਜ਼ੂਰ, ਪਰ ਮੈਨੂੰ ਤਾਂ ਡਰ ਏ ਮਤੇ ਉਹ ਕੋਈ ਵਾਧੀ ਘਾਟੀ ਨਾ ਕਰ ਬੈਠੇ।"

"ਹਾਲੀ ਤੱਕ ਮੈਨੂੰ ਏਸ ਸੂਲ਼ ਦੇ ਮੂੰਹ ਤਿੱਖੇ ਤਾਂ ਨਹੀਂ ਜਾਪੇ!"

"ਉਹਦੀ ਜ਼ਬਾਨ ਬੜੀ ਲੰਮੀ ਜੇ, ਮਹਾਰਾਜ।"

ਤ੍ਰੈ-ਨੱਕੇ ਨੇ ਇੰਜ ਗਹੁ ਨਾਲ਼ ਮਸ਼ੀਨ ਵਾਲ਼ੇ ਵੱਲ ਤੱਕਿਆ ਜਿਵੇਂ ਉਹ ਪਹਿਲੀ ਵਾਰੀ ਉਹਨੂੰ ਵੇਖ ਰਿਹਾ ਹੋਵੇ, "ਕੋਈ ਗੱਲ ਨਹੀਂ, ਫੇਰ ਗ੍ਰੀਤਜ਼ਾ ਉਹਦੀ ਜ਼ਬਾਨ ਛੋਟੀ ਕਰ ਦਏਗਾ।"

"ਉਹ ਬੜਾ ਆਕੜਿਆ ਹੋਇਐ।"

"ਜੇ ਉਹ ਆਕੜਿਆ ਹੋਇਐ, ਤਾਂ ਅਸੀਂ ਉਹਦੀ ਆਕੜ ਮੱਠੀ ਕਰ ਲਵਾਂਗੇ।" ਮਾਲਕ ਕ੍ਰਿਸਤੀਆ ਨੇ ਆਪਣਾ ਸਿਰ ਨੀਵਾਂ ਕੀਤਾ, ਉਹਦੇ ਮੂੰਹ ਉੱਤੇ ਸ਼ੱਕ ਜਿਹਾ ਸੀ। ਤ੍ਰੈ-ਨੱਕਾ ਬੋਲੀ ਗਿਆ, "ਉਹਨੂੰ ਹੱਥੋਂ ਗੁਆਣ ਦਾ ਮੈਨੂੰ ਅਫ਼ਸੋਸ ਹੋਏਗਾ, ਪਰ ਮੈਂ ਏਸ ਮਾਮਲੇ ਨੂੰ ਖਟਾਈ 'ਚ ਪਿਆ ਵੀ ਨਹੀਂ ਰਹਿਣ ਦੇਣਾ ਚਾਂਹਦਾ। ਮੈਂ ਪੂਰੀ ਤਫ਼ਤੀਸ਼ ਕਰਾਂਗਾ। ਮਜ਼ਾ ਆਏ ਜੇ ਅਸੀਂ ਇਸ ਸਾਰੇ ਮਾਮਲੇ ਦੀ ਤਹਿ ਵਿੱਚ ਕੋਈ ਅਜਿਹਾ ਲੱਭ ਲਈਏ, ਜਿਦ੍ਹੇ ਉੱਤੇ ਕਿਸੇ ਨੂੰ ਕਦੇ ਵੀ ਸ਼ੱਕ ਨਹੀਂ ਸੀ ਹੋ ਸਕਦਾ, ਕੋਈ ਏਸ ਸਾਰੀ ਸਾਜ਼ਸ਼ ਦਾ ਆਗੂ। ਤੂੰ ਕਹਿ ਰਿਹਾ ਸੈਂ ਉਹ ਆਪਣੇ ਕੱਪੜਿਆਂ ਬਾਰੇ ਫੂਟਾਂ ਮਾਰ ਰਿਹਾ ਸੀ?"

"ਹਾਂ ਜੀ, ਫੂਟਾਂ ਮਾਰਦਾ ਤੇ ਹੱਸਦਾ।"

ਮਸ਼ੀਨ ਵਾਲ਼ਾ ਚਲਿਆ ਗਿਆ। ਰਾਹ ਵਿੱਚ ਉਹਨੇ ਸੋਚਿਆ ਕਿ ਉਹਨੇ ਨਾਟਕ ਚੰਗਾ ਖੇਡ ਲਿਆ ਸੀ, ਤੇ ਏਨੀ ਕਾਮਯਾਬੀ ਨਾਲ਼ ਆਪਣੀ ਚਾਲ ਚੱਲਣ ਲਈ ਉਹਨੇ ਆਪਣੇ ਆਪ ਨੂੰ ਵਧਾਈ ਦਿੱਤੀ, "ਕੱਲਾ ਨਹੀਂ ਮੈਂ ਉਹਨੂੰ ਹਰਾ ਸਕਦਾ," ਉਹਨੇ ਆਪਣੇ ਦਿਲ ਨਾਲ਼ ਦਲੀਲ ਕੀਤੀ, "ਸੋ ਹੋਰਨਾਂ ਕੋਲ਼ੋਂ ਹੀ ਉਹਨੂੰ ਮਾਤ ਪੁਆ ਲਵਾਂ!"

ਬੁੱਧਵਾਰ ਗ੍ਰੀਤਜ਼ਾ ਕੋਠੀ ਗਿਆ ਸੀ। ਅਗਲੇ ਦਿਨ, ਵੀਰਵਾਰ ਨੂੰ ਦੁਪਹਿਰ ਵੇਲ਼ੇ ਪੁਲੀਸ ਦਾ ਸਾਰਜੰਟ ਗਾਰਨਿਆਤਜ਼ਾ ਆਪਣੀ ਦੋ ਕਾਲ਼ੇ ਘੋੜਿਆਂ ਵਾਲ਼ੀ ਪੀਲ਼ੀ ਬੱਘੀ ਵਿੱਚ ਪਸ਼ੂ-ਖੰਡ ਕੋਲ਼ ਜਾ ਕੇ ਰੁਕਿਆ, ਤੇ ਉਹਨੇ ਮੀਤ੍ਰਿਆ ਨੂੰ ਬੁਲਵਾਇਆ। ਉਹਨੇ ਉਹਨੂੰ ਬੱਘੀ ਵਿੱਚ ਬਹਿ ਜਾਣ ਦਾ ਹੁਕਮ ਦਿੱਤਾ।

"ਕਿਉਂ?" ਮੁੰਡੇ ਨੇ ਕਾਨੂੰਨ ਦੇ ਨੁਮਾਇੰਦੇ ਵੱਲ ਕੁਝ ਸ਼ੱਕ ਨਾਲ਼ ਤੱਕਦਿਆਂ ਪੁੱਛਿਆ।

"ਤੈਨੂੰ ਹੁਣੇ ਪਤਾ ਲੱਗ ਜਾਏਗਾ।"

"ਮੇਰੇ ਲਈ ਕੋਈ ਚਿੱਠੀ ਏ?"

"ਅੱਧਾ ਤੂੰ ਆਪੇ ਬੁੱਝ ਲਿਆ ਏ, ਤੇ ਬਾਕੀ ਦਾ ਜਦੋਂ ਥਾਣੇ ਪੁਜਾਂਗੇ ਤੈਨੂੰ ਆਪ ਪਤਾ ਲੱਗ ਜਾਏਗਾ।"

ਮੀਤ੍ਰਿਆ ਦੀਆਂ ਅੱਖਾਂ ਅੱਗੇ ਹਨੇਰ ਛਾ ਗਿਆ। ਉਹਨੂੰ ਲੱਗਾ ਕਿ ਉਹਦੇ ਵਰਗੇ

ਗ਼ਰੀਬ ਨੂੰ ਕਿਤੋਂ ਵੀ ਕੋਈ ਚੰਗੀ ਆਸ ਨਹੀਂ ਸੀ ਹੋ ਸਕਦੀ।

"ਸਾਰਜੰਟ ਜੀ," ਉਹਨੇ ਕਿਹਾ, "ਮੈਨੂੰ ਡਾਢੀ ਭੁੱਖ ਲੱਗੀ ਏ – ਮੈਨੂੰ ਕੁਝ ਖਾ ਲੈਣ ਦਿਉ।"

"ਫ਼ਿਕਰ ਨਾ ਕਰ, ਓਥੇ ਪਿੰਡ ਵਿੱਚ ਜਾ ਕੇ ਤੈਨੂੰ ਖਾਣ ਲਈ ਬਥੇਰਾ ਮਿਲ਼ ਜਾਏਗਾ।"

"ਪਰ ਏਥੇ ਤਾਂ ਕੁੱਕੜ ਭੁੱਜਿਆ ਹੋਇਆ ਏ!" ਮੀਤ੍ਰਿਆ ਨੇ ਮਖ਼ੌਲ ਕੀਤਾ।

ਪੁਲਸੀਆ ਕੁਝ ਨਰਮ ਹੋ ਕੇ ਮੁਸਕਰਾਇਆ ਤੇ ਉਹਦੇ ਮੋਢਿਆਂ ਨੂੰ ਦਬਾਂਦਾ ਬੋਲਿਆ, "ਚੱਲ ਹੁਣ, ਚੜ੍ਹ ਵੀ ਜਾ! ਮੇਰੇ ਕੋਲ਼ ਬਹੁਤਾ ਵਕਤ ਨਹੀਂ।"

ਰਾਹ ਵਿੱਚ ਮੀਤ੍ਰਿਆ ਕਈ ਢੰਗ ਕਰਦਾ ਰਿਹਾ, ਉਹ ਕਿਵੇਂ ਪੁਲਿਸ ਸਾਰਜੰਟ ਨਾਲ਼ ਕੋਈ ਗੱਲ ਤੋਰੇ? ਪਰ ਉਹ ਜਣੇ ਦੇ ਪੁੱਤਰ ਨੇ ਆਪਣੀਆਂ ਲਮਕੀਆਂ ਮੁੱਛਾਂ ਥੱਲੇ ਆਪਣੇ ਬੁੱਲ੍ਹ ਬੜੇ ਕਸ ਕੇ ਮੀਟੀ ਰੱਖੇ। ਮੁੰਡੇ ਨੇ ਉਹਦੇ ਨਾਲ਼ ਮੁਰਗ਼ਾਬੀਆਂ ਦੀ ਗੱਲ ਤੋਰੀ। ਗਾਰਨਿਆਤਜ਼ਾ ਸ਼ਿਕਾਰੀ ਨਹੀਂ ਸੀ, ਪਰ ਅਜਿਹੇ ਪੰਛੀ ਨੂੰ ਫੁੰਡਣ ਲਈ ਜਿੰਨੀਆਂ ਵੀ ਬੰਦੂਕਾਂ ਈਜਾਦ ਹੋਈਆਂ ਸਨ ਉਹ ਉਹਨਾਂ ਦਾ ਖ਼ੂਬ ਮਾਹਿਰ ਸੀ। ਮੀਤ੍ਰਿਆ ਨੇ ਮਾਲਕ ਕ੍ਰਿਸਤੀਆ ਦੇ ਚੰਗੇ ਨਿਸ਼ਾਨਚੀ ਹੋਣ ਦੀਆਂ ਬੜੀਆਂ ਫੂਟਾਂ ਮਾਰੀਆਂ, ਪੁਲਸੀਆ ਗੁੱਝਾ-ਗੁੱਝਾ ਮੁਸਕਰਾਂਦਾ ਰਿਹਾ, ਪਰ ਉਹਨੇ ਕੋਈ ਸਵਾਲ-ਜਵਾਬ ਨਾ ਕੀਤਾ।

ਥਾਣੇ ਪੁੱਜ ਕੇ, ਸਾਰਜੰਟ ਇੱਕ ਸਿਪਾਹੀ ਨੂੰ ਹੱਸ ਕੇ ਮਿਲ਼ਿਆ ਤੇ ਉਹਨੇ ਉਹਨੂੰ 'ਪ੍ਰਾਹੁਣਿਆਂ ਦਾ ਕਮਰਾ' ਖੋਲ੍ਹਣ ਲਈ ਕਿਹਾ। ਬਿਨਾਂ ਕਿਸੇ ਖਰ੍ਹਵੇਪਣ ਦੇ ਉਹਨੇ ਮੀਤ੍ਰਿਆ ਨੂੰ ਅੰਦਰ ਜਾਣ ਲਈ ਕਿਹਾ, ਜਿਵੇਂ ਉਹ ਸੱਚੀ-ਮੁਚੀ ਕੋਈ ਪ੍ਰਾਹੁਣਾ ਸੀ। ਮੁੰਡੇ ਦਾ ਮੂੰਹ ਸੁੰਗੜਿਆ ਹੋਇਆ ਸੀ, ਤੇ ਉਹ ਦੰਦ ਕਰੀਚਦਾ ਆਪਣੇ ਉੱਤੇ ਕਾਬੂ ਪਾਣਾ ਚਾਹ ਰਿਹਾ ਸੀ, ਉਹ ਕਮਰੇ ਅੰਦਰ ਚਲਿਆ ਗਿਆ। ਅੰਦਰ ਸਿਰਫ਼ ਕੁਝ ਸੱਖਣੇ ਬੈਂਚ ਸਨ, ਕੰਧ ਨਾਲ਼ ਇੱਕ ਕਲੰਡਰ ਲਟਕਿਆ ਹੋਇਆ ਸੀ, ਤੇ ਉਹਦੇ ਕੋਲ਼ ਹੀ ਪਤਲੇ ਜਿਹੇ ਲੱਕੜੀ ਦੇ ਫ਼ਰੇਮ ਵਿੱਚ ਸ਼ਹਿਜ਼ਾਦਾ ਵਲਾਦ, ਸੂਲ਼ੀ 'ਤੇ ਟੰਗਣ ਵਾਲ਼ੇ, ਦੀ ਮੂਰਤ ਸੀ।

"ਡਰ ਨਾ, ਹੁਣ ਉਹਦੇ ਸਮੇਂ ਲੱਦ ਗਏ," ਗਾਰਨਿਆਤਜ਼ਾ ਨੇ ਮਸਤ-ਮਸਤ ਜਿਹੇ ਬੋਲਾਂ ਵਿੱਚ ਕਿਹਾ, "ਹੁਣ ਸਾਡੇ ਢੰਗ ਵੱਖਰੇ ਨੇ...ਤੂੰ," ਉਹਨੇ ਬੂਹੇ ਕੋਲ਼ ਖੜੋਤੇ ਸੰਤਰੀ ਨੂੰ ਹੁਕਮ ਦਿੱਤਾ, "ਏਥੋਂ ਹਿੱਲੀਂ ਨਾ। ਕੋਈ ਅੰਦਰ ਨਾ ਆਏ, ਤੇ ਸਭ ਤੋਂ ਵੱਧ ਜ਼ਰੂਰੀ, ਏਥੋਂ ਬਾਹਰ ਵੀ ਕੋਈ ਨਾ ਜਾਏ।"

"ਤੁਸੀਂ ਮੇਰੇ ਕੋਲ਼ੋਂ ਕੀ ਲੈਣਾ ਏਂ?" ਮੀਤ੍ਰਿਆ ਇਹਨਾਂ ਤਿਆਰੀਆਂ ਤੋਂ ਤ੍ਰਹਿ ਕੇ ਚੀਕਿਆ, "ਉਹ ਚਿੱਠੀ ਕਿੱਥੇ ਵੇ?"

"ਕੋਈ ਚਿੱਠੀ-ਚੁੱਠੀ ਨਹੀਂ ਮੁੰਡਿਆ। ਅਸਾਂ ਤੇ ਤੇਰੇ ਬਿਆਨ ਲੈਣੇ ਨੇ..."

"ਕਿਹੜੇ ਬਿਆਨ? ਮੈਂ ਤਾਂ ਕੁਝ ਨਹੀਂ ਕੀਤਾ!"

"ਸੁਣ ਮੁੰਡਿਆ, ਬੀਬਾ ਬਣ। ਇੰਜੇ ਨਾ ਜਵਾਬ ਦਈ ਜਾ, ਇਹ ਠੀਕ ਨਹੀਂ। ਐਨ ਮੁਮਕਿਨ ਏ ਕਿ ਕਾਹਲ਼ੀ ਵਿੱਚ ਤੂੰ ਦੋ ਚਾਰ ਆਪਣੇ ਦੰਦ ਤੁੜਵਾ ਬੈਠੇਂ, ਤੇ ਇਹ ਦੰਦ

ਮੁੜ ਕੇ ਤੇਰੇ ਹੱਥ ਨਹੀਂ ਆਉਣੇ। ਜੇ ਤੂੰ ਭਲਾਮਾਣਸ ਬਣ ਕੇ ਸਾਡੀ ਮੰਨੇ ਤਾਂ ਝੱਟ ਹੀ ਬਿਨਾਂ ਕਿਸੇ ਦਿੱਕਤ ਦੇ ਸਭ ਮਾਮਲਾ ਰਫ਼ਾ-ਦਫ਼ਾ ਹੋ ਜਾਏਗਾ। ਮੈਂ ਤੈਨੂੰ ਵੱਡੇ ਭਰਾ ਵਾਂਗ ਸਲਾਹ ਦੇ ਰਿਹਾ ਵਾਂ।"

ਮੀਤ੍ਰਿਆ ਨੇ ਸਿਸਕੀ ਲਈ, ਉਹਦੀਆਂ ਅੱਖਾਂ ਪੁਲਸੀਏ ਉੱਤੇ ਚੰਗਿਆੜੀਆਂ ਵਾਂਗ ਲਿਸ਼ਕੀਆਂ, "ਚੰਗਾ, ਕੀ ਕੁਹਾਣਾ ਜੇ ਮੈਥੋਂ ?"

"ਨਹੀਂ, ਇੰਜ ਨਹੀਂ, ਚੰਗੀ ਤਰ੍ਹਾਂ ਬੋਲ।"

"ਪਰ ਤੁਸੀਂ ਮੇਰੇ ਕੋਲੋਂ ਕੀ ਬਿਆਨ ਲੈਣਾ ਚਾਂਹਦੇ ਓ ?" ਮੀਤ੍ਰਿਆ ਨੇ ਬੇਸਬਰਿਆਂ ਹੋ ਕੇ ਕਿਹਾ।

"ਮੈਨੂੰ ਦੱਸ ਦੇ, ਬੱਲੀ, ਉਹ ਬੰਦੂਕ ਕਿੱਥੇ ਵੇ ?"

ਮੀਤ੍ਰਿਆ ਕੰਬ ਗਿਆ। ਪੁਲਸੀਏ ਨੇ ਤੱਕਿਆ ਕਿ ਪਹਿਲਾਂ ਉਹਦੀਆਂ ਅੱਖੀਆਂ ਬਹੁਤ ਸਾਰੀਆਂ ਖੁੱਲ੍ਹੀਆਂ, ਤੇ ਫੇਰ ਇੱਕ ਅਜੀਬ ਜਹੀ ਮੁਸਕੜੀ ਉਹਦੇ ਮੂੰਹ ਉੱਤੇ ਆਈ, ਤੇ ਫੇਰ ਡੂੰਘੀ ਨਿਰਾਸਤਾ ਦਾ ਇੱਕ ਭਾਵ।

ਮੀਤ੍ਰਿਆ ਡੂੰਘੀ ਬਿਪਤਾ ਵਿੱਚ ਫਾਥਾ ਹੋਇਆ ਸੀ। ਉਹ ਕਹੇ ਤੇ ਕੀ ਕਹੇ। ਜੇ ਉਹਨੇ ਬੰਦੂਕ ਚੁੱਕਣੀ ਮੰਨ ਲਈ, ਤਾਂ ਉਹ ਉਹਨੂੰ ਇਹ ਪੁੱਛ-ਪੁੱਛ ਕੇ ਪੀਪੂੰ ਕਰ ਦੇਣਗੇ ਕਿ ਬੰਦੂਕ ਲੁਕਾਈ ਕਿੱਥੇ ਈ ? ਜੇ ਉਹਨੇ ਕਿਹਾ ਕਿ ਉਹਨੇ ਕੁਝ ਨਹੀਂ ਚੁੱਕਿਆ, ਤੇ ਉਹ ਇਸ ਬਾਰੇ ਉੱਕਾ ਕੁਝ ਨਹੀਂ ਜਾਣਦਾ ਤਾਂ ਵੀ ਉਹਦੀ ਓਵੇਂ ਹੀ ਸ਼ਾਮਤ ਆਏਗੀ: ਘਸੁੰਨਾਂ, ਡੰਡਿਆਂ, ਚਮੜੇ ਦੀ ਵੱਧਰੀ ਦੀ ਮਾਰ, ਤੇ ਅਖ਼ੀਰ ਉੱਤੇ ਭਿੱਜਾ ਰੱਸਾ...

ਉਹ ਗੁੱਸੇ ਵਿੱਚ ਭਬਕਿਆ, "ਮੈਂ ਨਹੀਂ ਜਾਣਦਾ ਕੋਈ ਬੜੀ ਬੰਦੂਕੜੀ! ਮੈਨੂੰ ਨਹੀਂ ਬੰਦੂਕ ਦੀ ਲੋੜ! ਮੈਂ ਕਿਸੇ ਨੂੰ ਨਹੀਂ ਮਾਰਨਾ ਚਾਂਹਦਾ! ਮੇਰੀ ਜਾਨ ਬਖ਼ਸ਼ੋ!"

"ਜੇ ਤੂੰ ਇਕਬਾਲ ਕਰ ਲਏਂ, ਤਾਂ ਮੈਂ ਵਾਅਦਾ ਕਰਨਾ ਵਾਂ ਤੇਰਾ ਡੰਨ ਘਟਾ ਦਿਆਂਗਾ।"

ਮੀਤ੍ਰਿਆ ਇੰਜ ਭੜਕਿਆ ਜਿਵੇਂ ਉਹਦੇ ਪੈਰਾਂ ਥੱਲੇ ਕਿਸੇ ਅੱਗ ਬਾਲ਼ੀ ਹੋਵੇ, "ਕਿਦ੍ਹੀ ਸੀ ਉਹ ਬੰਦੂਕ ?" ਉਹਨੇ ਪੁੱਛਿਆ।

"ਕ੍ਰਿਸਤੀਆ ਸਾਹਿਬ ਦੀ - ਜਿਦ੍ਹੇ ਨਾਲ਼ ਉਹ ਮੁਰਗ਼ਾਬੀਆਂ ਦਾ ਸ਼ਿਕਾਰ ਖੇਡਦਾ ਹੁੰਦਾ ਏ ?"

"ਉਹੀਓ ਬੰਦੂਕ ਤਾਂ ਨਹੀਂ ਜਿਦ੍ਹੇ ਵਿੱਚ ਛਰੇ ਭਰ ਕੇ ਉਹ ਉਹਨਾਂ ਬੱਚਿਆਂ ਨੂੰ ਮਾਰਦਾ ਹੁੰਦਾ ਏ ਜਿਹੜੇ ਅਲੂਚੇ ਚੋਰੀ ਕਰਦੇ ਨੇ ?"

"ਓਏ ਸਹੁਰੀ ਦਿਆ! ਜਿਰ੍ਹਾ ਤੂੰ ਕਰੇਂ, ਤੇ ਜਵਾਬ ਮੈਂ ਦਿਆਂ ? ਹੁਣੇ ਝੱਟ-ਪਟ ਮੈਨੂੰ ਦੱਸ ਦੇ ਬੰਦੂਕ ਕਿੱਥੇ ਵੇ, ਨਹੀਂ ਤਾਂ ਮੈਂ ਤੇਰੇ ਅਜਿਹੇ ਪੇਸ਼ ਪਵਾਂਗਾ ਕਿ ਤੇਰੇ ਫ਼ਰਿਸ਼ਤਿਆਂ ਨੂੰ ਵੀ ਬਕਣਾ ਪਏਗਾ!"

"ਮੈਨੂੰ ਕੁਝ ਨਹੀਂ ਪਤਾ! ਮੈਨੂੰ ਛੱਡ ਦਿਓ।"

ਬੜੀ ਅਡੋਲ, ਬੜੀ ਨਰਮਾਈ ਨਾਲ਼, ਪੁਲੀਸ ਸਾਰਜੰਟ ਨੇ ਹੁਕਮ ਦਿੱਤਾ, "ਅਰੋਆਂ,

ਇਹਦੀਆਂ ਮੁਸ਼ਕਾਂ ਕਸ ਦੇ। ਇਹ ਮੁੰਡਾ ਮੇਰੇ ਸਬਰ ਦੀਆਂ ਹੱਦਾਂ ਤੋਂ ਬਾਹਰਾ ਹੁੰਦਾ ਜਾਂਦਾ ਏ...।" ਮੀਤ੍ਰਿਆ ਦੀਆਂ ਮੁਸ਼ਕਾਂ ਕਸ ਦਿੱਤੀਆਂ ਗਈਆਂ, "ਚੰਗਾ, ਹੁਣ ਕੀ ਸਲਾਹ ਈ, ਕੁਝ ਬਕੇਂਗਾ ?"

"ਮੈਂ ਕੁਝ ਨਹੀਂ ਕਹਿਣਾ।"

ਦੋਵੇਂ ਪੁਲਸੀਏ ਉਹਨੂੰ ਮੁੱਕਿਆਂ ਤੇ ਠੁੱਡਿਆਂ ਨਾਲ਼ ਮਾਰਦੇ ਮੁੜ੍ਹਕੋ-ਮੁੜ੍ਹਕੀ ਹੋ ਗਏ।

ਮੀਤ੍ਰਿਆ ਦੂਹਰਾ ਹੋਇਆ, ਠੋਡੀ ਛਾਤੀ ਉੱਤੇ ਡਿੱਗੀ, ਤੇ ਕੰਬੀ ਜਾ ਰਿਹਾ ਸੀ। ਉਹ ਆਪਣੇ ਸੰਘ ਵਿੱਚ ਉਤੋ-ੜਿਤੀ ਜੁੜ ਰਹੀਆਂ ਚੀਕਾਂ ਤੇ ਡਸਕੋਰਿਆਂ ਨੂੰ ਦਬਾਣ ਦਾ ਜਤਨ ਕਰ ਰਿਹਾ ਸੀ।

"ਇਹਦੇ ਮੁੰਡਪੁਣੇ ਵੱਲ ਤੱਕੋ ! ਕੁਝ ਵੀ ਇਕਬਾਲ ਨਹੀਂ ਕਰਦਾ !' ਪੁਲੀਸ ਸਾਰਜੰਟ ਹੈਰਾਨ ਸੀ। "ਨੰਗਿਆਂ ਕਰੋ ਇਹਨੂੰ ਤੇ ਭਿੱਜਿਆ ਰੱਸਾ ਲਿਆਉ...।"

ਆਰੋਆਂ ਨੇ ਉਹਦੀਆਂ ਮੁਸ਼ਕਾਂ ਖੋਲ੍ਹੀਆਂ ਤੇ ਉਹਦੀ ਕਮੀਜ਼ ਫਾੜ ਕੇ ਲਾਹ ਦਿੱਤੀ। ਫੇਰ ਉਹ ਅਲਮਾਰੀ ਵਿੱਚੋਂ ਰੱਸਾ ਲੈਣ ਲਈ ਚਲਿਆ ਗਿਆ। ਮੁੰਡਾ ਉਹਨਾਂ ਨੂੰ ਇਹ ਸਭ ਕੁਝ ਇੰਜ ਕਰੀ ਜਾਣ ਦੇਂਦਾ ਸੀ ਜਿਵੇਂ ਉਹ ਕੋਈ ਲੋਥ ਸੀ। ਪਰ ਜਦੋਂ ਸੰਤਰੀ ਨੇ ਬੂਹਾ ਖੋਲ੍ਹਿਆ ਤੇ ਉਹ ਰੱਸਾ ਭਿਉਣ ਲਈ ਖੂਹੀ ਕੋਲ਼ ਲਿਜਾਣ ਲੱਗਾ ਤਾਂ ਮੀਤ੍ਰਿਆ ਇੱਕ ਦਮ ਅਗਾਂਹ ਨੂੰ ਕੁੱਦਿਆ, ਸਿਰ ਅਗਾਂਹ ਕੱਢ ਕੇ ਉਹਨੇ ਅਜਿਹੀ ਧੁਸ ਸਿਪਾਹੀ ਨੂੰ ਮਾਰੀ ਕਿ ਉਹ ਚੌਫਾਲ ਡਿੱਗ ਪਿਆ। ਫੇਰ ਉਹ ਫੁਰਤੀ ਨਾਲ਼ ਉਹਦੇ ਉੱਤੋਂ ਦੀ ਟੱਪ ਕੇ ਸਹੇ ਵਾਂਗ ਨੱਸ ਪਿਆ।

ਗਾਰਨਿਆਤਜ਼ਾ ਜਦੋਂ ਅਗਾਂਹ ਵਧਿਆ ਤਾਂ ਬਰੂਹਾਂ ਨਾਲ਼ ਠੇਡਾ ਖਾ ਕੇ ਡਿੱਗੇ ਹੋਏ ਸੰਤਰੀ ਉੱਤੇ ਹੀ ਧੜੈਂ ਕਰਕੇ ਢਹਿ ਪਿਆ।

ਐਨ ਉਸੇ ਬਿੰਦ ਜਦੋਂ ਮੀਤ੍ਰਿਆ ਖਾਲ਼ੀ ਪਾਰ ਕਰ ਕੇ ਵੱਡੀ ਸੜਕ ਉੱਤੇ ਚੜ੍ਹਿਆ, ਉਹਨੂੰ ਕੋਠੀ ਤੋਂ ਆਈ ਵੱਡੀ ਬੱਘੀ ਦਿਸੀ। ਬੱਘੀ ਇੱਕਦਮ ਉਹਦੇ ਕੋਲ਼ ਆ ਕੇ ਖੜੋ ਗਈ। ਅੱਗੇ ਕੋਚਵਾਨ ਦੀ ਥਾਂ ਚਾਚਾ ਤ੍ਰਿਗਲੀਆ ਬੈਠਾ ਹੋਇਆ ਸੀ। ਪਿੱਛੇ ਬੈਠਾ ਮਾਲਕ ਕ੍ਰਿਸਤੀਆ ਉੱਚਾ ਉੱਠ ਕੇ ਏਸ ਅਜੀਬ ਉਧੜ ਗੁਧੜੀ ਸ਼ਕਲ ਨੂੰ ਵੇਖ ਰਿਹਾ ਸੀ: ਲੱਕ ਤੀਕ ਨੰਗਾ, ਲਹੂ-ਚੋਂਦੀ ਪਿੱਠ, ਲੱਥੀਆਂ ਹੋਈਆਂ ਅੱਖਾਂ।

ਤ੍ਰੈ-ਨੱਕੇ ਨੇ ਉੱਚੀ-ਉੱਚੀ ਗੱਜਣਾ ਸ਼ੁਰੂ ਕੀਤਾ, 'ਬਸ ਕਰ — ਛੱਡ ਦੇ ਉਹਨੂੰ, ਗਾਰਨਿਆਤਜ਼ਾ ! ਏਨਾ ਕਾਫ਼ੀ ਏ।"

"ਮੈਂ ਤਫ਼ਤੀਸ਼ ਕਰ ਰਿਹਾ ਸਾਂ, ਹਜ਼ੂਰ," ਹਫ਼ੇ ਹੋਏ ਗਾਰਨਿਆਤਜ਼ਾ ਨੇ ਕਿਹਾ, "ਉਹ ਮੰਨਣ 'ਚ ਈ ਨਹੀਂ ਆਉਂਦਾ।"

"ਪਰ ਉਹ ਮੰਨੇ ਕੀ ! ਕਿਸੇ ਬੰਦੂਕ ਨਹੀਂ ਚੁਰਾਈ। ਬੰਦੂਕ ਤੇ ਮਿਸਤਰੀ ਸਾਫ਼ ਕਰਨ ਲਈ ਲੈ ਗਿਆ ਸੀ। ਜਾਓ — ਤੇ ਉਹਨੂੰ ਉਹਦੀ ਕਮੀਜ਼ ਤੇ ਕੋਟ ਮੋੜ ਦਿਓ। ਤੇ ਏਥੇ ਤ੍ਰਿਗਲੀਏ ਦੇ ਨਾਲ਼ ਬਹਿ ਜਾਣ ਦਿਉ ਸੂ।"

ਮੀਤ੍ਰਿਆ ਅੱਧਨੰਗਾ ਜਿਹਾ ਹੋਣ ਕਰਕੇ ਸ਼ਰਮਾ ਰਿਹਾ ਸੀ। ਮਾਦਾਮ ਦਿਦੀਨਾ ਵੀ ਬੱਘੀ ਵਿੱਚ ਹੀ ਸੀ। ਉਹ ਇਹ ਸਾਰੀ ਝਾਤੀ ਤੱਕ ਕੇ ਮੁਸਕਰਾਂਦੀ ਰਹੀ ਸੀ, ਤੇ ਹੁਣ ਉਹ ਮੁੰਡੇ ਦੀਆਂ ਅੱਖਾਂ ਵਿੱਚ ਖੁਸ਼ੀ ਦਾ ਕੋਈ ਅੰਸ਼ ਟੋਲਣ ਦਾ ਜਤਨ ਕਰ ਰਹੀ ਸੀ, ਐਨ ਦੰਦੀ ’ਤੇ ਪੁੱਜ ਕੇ ਬਚਾਏ ਜਾਣ ਦੀ ਖੁਸ਼ੀ। ਪਰ ਜਦੋਂ ਉਹਨੂੰ ਉਹਦੀਆਂ ਸੋਹਣੀਆਂ ਬਾਦਾਮ-ਵੰਨੀਆਂ ਅੱਖਾਂ ਵਿੱਚੋਂ ਡਰਾਉਣਾ ਤੇ ਨਫ਼ਰਤ ਨਾਲ਼ ਚਮਕਦਾ ਲਿਸ਼ਕਾਰਾ ਵੱਜਾ ਤਾਂ ਉਹਦੀ ਕੰਗਰੋੜ ਨੂੰ ਇੱਕ ਦੁਖਦਾਈ ਕੰਬਣੀ ਚੀਰ ਗਈ। ਮੀਤ੍ਰਿਆ ਨੇ ਉਹਦੀਆਂ ਨਜ਼ਰਾਂ ਬਚਾ ਕੇ, ਬੇਮਲੂਮਾ ਜਿਹਾ ਸੁਣੀਂਦਾ ਸ਼ੁਕਰੀਏ ਦਾ ਲਫ਼ਜ਼ ਕਿਹਾ, ਫੇਰ ਰਾਹ ਦੀ ਧੂੜ ਉੱਤੇ ਲਹੂ ਥੁੱਕ ਕੇ ਆਪਣੀ ਕਮੀਜ਼ ਪਾਈ, ਤੇ ਉੱਤੇ ਤ੍ਰਿਗਲੀਆ ਕੋਲ਼ ਜਾ ਬੈਠਾ।

## 6.

ਤ੍ਰੈ-ਨੱਕੇ ਨੇ ਮੀਤ੍ਰਿਆ ਨੂੰ ਆਪਣੇ ਬੁਰਜ ਵਿੱਚ ਬੁਲਾਇਆ। “ਜਾ,” ਤ੍ਰਿਗਲੀਆ ਨੇ ਉਹਨੂੰ ਹੱਲਾਸ਼ੇਰੀ ਦਿੱਤੀ, “ਸੁਣ ਆ, ਉਹ ਤੈਨੂੰ ਕੀ ਕਹਿਣਾ ਚਾਂਹਦਾ ਏ, ਤੇ ਸੰਭਲ਼ ਕੇ ਰਹੀਂ।”

ਮੁੰਡੇ ਨੇ ਡੂੰਘਾ ਸਾਹ ਭਰਿਆ ਤੇ ਚਲਿਆ ਗਿਆ।

ਮਾਲਕ ਕ੍ਰਿਸਤੀਆ ਬਾਹੀਆਂ ਵਾਲ਼ੀ ਕੁਰਸੀ ਵਿੱਚ ਆਪਣੀ ਦੂਰਬੀਨ ਲੈ ਕੇ ਬੈਠਾ ਹੋਇਆ ਸੀ। ਉਹਦੀ ਪਹੁੰਚ ਵਿੱਚ ਈ ਬੰਦੂਕ ਬਾਰੀ ਦੀ ਸਿੱਲ੍ਹ ਨਾਲ਼ ਅੜੀ ਹੋਈ ਸੀ। ਉਹ ਆਪਣੇ ਏਸ ਨੌਜਵਾਨ ਨੌਕਰ ਵੱਲ ਏਨੀ ਦੇਰ ਤੱਕਦਾ ਰਿਹਾ ਕਿ ਲੱਗਾ ਉਹਦਾ ਇਹ ਤੱਕਣਾ ਕਦੇ ਵੀ ਮੁੱਕਣ ਨਹੀਂ ਲੱਗਾ। ਪਰ ਇੱਕ ਵਾਰੀ ਵੀ ਉਹਦੀਆਂ ਅੱਖਾਂ ਨਾਲ਼ ਉਹ ਆਪਣੀਆਂ ਅੱਖਾਂ ਨਾ ਰਲ਼ਾ ਸਕਿਆ।

“ਓਇ ਮੀਤ੍ਰਿਆ, ਮੇਰੇ ਵੱਲ ਤੱਕ! ਤੈਨੂੰ ਸੁਣਦਾ ਨਹੀਂ?”

“ਮੈਨੂੰ ਚੰਗਾ ਭਲਾ ਸੁਣਦਾ ਏ।”

“ਤਾਂ ਫੇਰ ਮੇਰੇ ਵੱਲ ਤੱਕ।”

“ਮੈਂ ਤੁਹਾਡੇ ਵੱਲ ਤੱਕ ਰਿਹਾ ਵਾਂ।”

“ਪੁਲਿਸ ਕੋਲ਼ ਜੋ ਜੋ ਤੇਰੇ ਨਾਲ਼ ਬੀਤੀ, ਉਹ ਸਭ ਮੈਨੂੰ ਦੱਸ।”

“ਤੁਸੀਂ ਕੀ ਚਾਂਹਦੇ ਓ, ਜਿਹੜਾ ਮੈਂ ਤੁਹਾਨੂੰ ਦੱਸਾਂ?”

“ਕੀ ਤੈਨੂੰ ਬੜੀ ਪੀੜ ਹੋਈ ਸੀ?”

“ਨਹੀਂ, ਮੈਨੂੰ ਬੜਾ ਮਜ਼ਾ ਆਇਆ ਸੀ।”

ਤ੍ਰੈ-ਨੱਕੇ ਨੇ ਤਿਊੜੀ ਪਾ ਲਈ, “ਇੰਜ ਮੇਰੇ ਨਾਲ਼ ਬੋਲਣਾ ਕਿੱਥੋਂ ਸਿੱਖਿਆ ਈ? ਇੰਜ ਖੂੰਜਿਆਂ ਵਿੱਚ ਨਾ ਝਾਕੀ ਜਾ, ਉਤਾਂਹ ਮੇਰੇ ਵੱਲ ਤੱਕ।”

“ਮੈਂ ਖੁਸ਼ ਹੋਇਆ ਸਾਂ ਜਦੋਂ ਮੈਂ ਸੋਚਿਆ ਕਿ ਏਦੂੰ ਵੱਧ ਬੁਰੀ ਵੀ ਮੇਰੇ ਨਾਲ਼ ਹੋ ਸਕਦੀ ਸੀ।”

“ਹੂੰ, ਠੀਕ!” ਮਾਲਕ ਕ੍ਰਿਸਤੀਆ ਨੇ ਕੁਝ ਚਮਕ ਕੇ ਕਿਹਾ, “ਤੂੰ ਬੜਾ ਸਿਆਣਾ

ਮੁੰਡਾ ਏਂ।"

"ਮਾਲਕ, ਮੈਂ ਤਾਂ ਸਿਰਫ਼ ਇੱਕ ਗ਼ਰੀਬ ਮੁੰਡਾ ਵਾਂ।"

ਮਾਲਕ ਦੀ ਵਾਜ ਵਧੇਰੇ ਨਰਮ ਹੁੰਦੀ ਗਈ। "ਤੈਨੂੰ ਇਹ ਪਤਾ ਈ ਹੋਣਾ ਏਂ ਕਿ ਜਦੋਂ ਤੂੰ ਬੇਗੁਨਾਹ ਸਾਬਤ ਹੋ ਗਿਆ ਤਾਂ ਮੈਨੂੰ ਬੜੀ ਖ਼ੁਸ਼ੀ ਹੋਈ ਸੀ। ਤੇਰੇ ਵਰਗਾ ਚੰਗਾ ਨੌਕਰ ਗੁਆ ਕੇ ਮੈਨੂੰ ਬੜਾ ਅਫ਼ਸੋਸ ਹੋਣਾ ਸੀ, ਮਾਦਾਮ ਨੇ ਵੀ ਤੇਰੀ ਖ਼ਾਤਰ ਮੇਰੇ ਅੱਗੇ ਤਰਲਾ ਪਾਇਆ ਸੀ।" ਮੀਤ੍ਰਿਆ ਨੇ ਅੱਖਾਂ ਨੀਵੀਆਂ ਪਾ ਲਈਆਂ ਤੇ ਉਹਨੇ ਕਿਹਾ, "ਤੂੰ ਹੁਣ ਜਾ ਸਕਦਾ ਏਂ। ਨਹੀਂ... ਇੱਕ ਮਿੰਟ ਠਹਿਰ। ਮੈਂ ਸ਼ਕੈਤ ਸੁਣੀ ਏਂ ਕਿ ਤੇਰੀ ਜ਼ਬਾਨ ਤੇਰੇ ਵਸ 'ਚ ਨਹੀਂ। ਜੋ ਮੂੰਹ 'ਚ ਆਏ ਤੂੰ ਬੋਲ ਦੇਨਾ ਏਂ।"

"ਮੈਂ ਕੀ ਕਹਿ ਸਕਦਾ ਵਾਂ, ਮਾਲਕ ? ਮੈਂ ਤੇ ਕਦੇ ਕਿਸੇ ਨਾਲ਼ ਕਲਾਮ ਨਹੀਂ ਕੀਤਾ। ਮੈਂ ਤੇ ਚੱਤੇ ਪਹਿਰ ਕੰਮ-ਕਾਜ ਦੇ ਫ਼ਿਕਰਾਂ ਵਿੱਚ ਗ਼ਰਕ ਰਹਿਨਾਂ ਵਾਂ..."

"ਤਾਂ ਫੇਰ ਠੀਕ, ਪਵਿੱਤਰ ਅੰਜੀਲ 'ਚੋਂ ਕਹਾਵਤ ਏ..."

"ਮੈਨੂੰ ਏਸ ਬਾਰੇ ਕੁਝ ਨਹੀਂ ਪਤਾ..." ਮੀਤ੍ਰਿਆ ਨੇ ਕਿਹਾ।

"ਜਦੋਂ ਮਾਲਕ ਬੋਲ ਰਿਹਾ ਹੋਵੇ, ਤੈਨੂੰ ਚੁੱਪ ਰਹਿਣਾ ਚਾਹੀਦਾ ਏ। ਮੈਂ ਆਖ ਰਿਹਾ ਸਾਂ, ਪਵਿੱਤਰ ਅੰਜੀਲ 'ਚੋਂ ਕਹਾਵਤ ਏ, 'ਉਹਦੇ ਜਿਦ੍ਹੇ ਕੰਨ ਹੈਣ, ਉਹਨੂੰ ਸੁਣਨ ਦਿਓ।' ਪਤਾ ਲੱਗਾ ਈ ?" ਮੀਤ੍ਰਿਆ ਨੇ ਆਪਣਾ ਸਿਰ ਦੁਚਿੱਤੀ ਜਹੀ ਵਿੱਚ ਹਿਲਾਇਆ। "ਅੰਜੀਲ ਦੀ ਇਹ ਗੱਲ ਤੂੰ ਪੱਲੇ ਬੰਨ੍ਹ ਲੈ। ਸੁਣਿਆਂ ਈ ?"

"ਹਾਂ, ਮਾਲਕ, ਮੈਂ ਸੁਣ ਲਿਆ ਏ।"

"ਬੜਾ ਚੰਗਾ ਏ ਫੇਰ, ਮੈਂ ਤੁਹਾਡੀ ਸਭਨਾਂ ਦੀ ਤਲਬ ਵਧਾ ਰਿਹਾ ਹਾਂ।" ਮੁੰਡੇ ਨੇ ਕੋਈ ਜਵਾਬ ਨਾ ਦਿੱਤਾ, "ਤੇ ਅਹਿ ਨੇ ਵੀਹ ਫ਼ਰਾਂਕ ਤੇਰੇ ਲਈ। ਆਪਣੇ ਲਈ ਕੁਝ ਤੰਬਾਕੂ ਤੇ ਕੁਝ ਚੂਇਕਾ ਸ਼ਰਾਬ ਲੈ ਲਈਂ। ਇਹ ਨਿਆਮਤਾਂ ਭੋਗਣ ਲਈ ਹੀ ਬਣੀਆਂ ਨੇ, ਤੇ ਕਦੇ ਕਦਾਈਂ ਮੈਂ ਤੈਨੂੰ ਇਹਨਾਂ ਲਈ ਖੁੱਲ੍ਹ ਦੇ ਦਿਆਂਗਾ।"

ਮੀਤ੍ਰਿਆ ਬੁਰਜ ਵਿੱਚੋਂ ਦੰਦ ਕਰੀਚਦਾ, ਆਪਣੀ ਮੁੱਠੀ ਵਿੱਚ ਵੀਹ ਫ਼ਰਾਂਕ ਦਾ ਨੋਟ ਮਰੁੰਡਦਾ ਥੱਲੇ ਉੱਤਰ ਆਇਆ।

ਜਦੋਂ ਉਹ ਅਸਤਬਲ ਵਿੱਚ ਪੁੱਜਾ, ਜਿੱਥੇ ਚਾਚਾ ਤ੍ਰਿਗਲੀਆ ਉਹਦੀ ਉਡੀਕ ਕਰ ਰਿਹਾ ਸੀ, ਤਾਂ ਉਹਨੇ ਇਹ ਨੋਟ ਥੱਲੇ ਪੈਰਾਂ ਵਿੱਚ ਸੁੱਟ ਪਾਇਆ, ਉਸ ਉੱਤੇ ਥੁੱਕਿਆ, ਤੇ ਇਹਨੂੰ ਜੁੱਤੀ ਥੱਲੇ ਮਿੱਧਦਾ ਰਿਹਾ। ਫੇਰ ਅਜਿਹੀਆਂ ਬੁਗਜ਼ ਭਰੀਆਂ ਗਾਲ੍ਹਾਂ ਉਹਨੇ ਵਾਹੋ-ਦਾਹੀ ਦਿੱਤੀਆਂ ਕਿ ਬੁੱਢਾ ਆਦਮੀ ਸੁਣ ਕੇ ਹੈਰਾਨ ਹੋ ਗਿਆ।

"ਹੋਇਆ ਕੀ ਏ ?" ਉਹਨੇ ਪੁੱਛਿਆ।

ਮੀਤ੍ਰਿਆ ਘਿਰਣਾ ਦੇ ਵੇਗ ਵਿੱਚ ਹੂੰਗਿਆ।

"ਮੁੰਡਿਆ, ਆਪਣੇ ਵੱਸ ਵਿੱਚ ਹੋ," ਤ੍ਰਿਗਲੀਆ ਨੇ ਉਹਨੂੰ ਠੰਢਿਆਂ ਕਰਨ ਦਾ ਜਤਨ ਕਰਦਿਆਂ ਕਿਹਾ, "ਕੀ ਚਾਂਹਦਾ ਸੀ ਉਹ ਤੇਰੇ ਕੋਲ਼ੋਂ ? ਕੀ ਕਿਹਾ ਏ ਓਨੇ ਤੈਨੂੰ ?"

"ਰੱਬੀ ਸੱਚਾਈ !" ਇੱਕ ਗੇਲ਼ੀ 'ਤੇ ਬਹਿ ਕੇ ਮੁੰਡੇ ਨੇ ਥਥਲਾਂਦਿਆਂ ਕਿਹਾ।

ਬੁੱਢੇ ਆਦਮੀ ਨੇ ਏਧਰ-ਉਧਰ ਤੱਕਿਆ। ਓਥੇ ਹੋਰ ਕੋਈ ਨਹੀਂ ਸੀ। "ਕੀ ਉਹਨੇ ਤੇਰੀ ਪਿੱਠ ਤੱਕੀ ਸੀ ?"

ਮੀਤ੍ਰਿਆ ਨੇ ਸਿਰ ਹਿਲਾ ਦਿੱਤਾ।

"ਮੈਨੂੰ ਭੋਰਾ ਵੀ ਹੈਰਾਨੀ ਨਹੀਂ ਹੋਈ," ਤ੍ਰਿਗਲੀਆ ਨੇ ਡੂੰਘਾ ਸਾਹ ਭਰਿਆ, "ਸਾਡਾ ਕੋਈ ਦੁੱਖ ਤਾਂ ਇਨ੍ਹਾਂ ਨੂੰ ਪੋਂਹਦਾ ਈ ਨਹੀਂ। ਮੈਂ ਆਪ ਇਹਨਾਂ ਮੌਤ-ਪੈਣੇ ਮਾਲਕਾਂ ਦੇ ਹੱਥੋਂ ਕਈ ਤਸੀਹੇ ਸਹੇ ਨੇ। ਐਵੇਂ ਫ਼ਜ਼ੂਲ ਹੀ ਇਹ ਵੀਹ ਫ਼ਰੈਂਕ ਨਾ ਨਾਸ ਕਰ ਲੈ। ਇੱਕ ਦਿਨ ਇਹ ਤੇਰਾ ਕੋਈ ਕੰਮ ਸੁਆਰਨਗੇ। ਮੈਂ ਇਹ ਲੈ ਕੇ ਤੇਰੇ ਲਈ ਸਾਂਭ ਛੱਡਦਾ ਵਾਂ। ਚੰਗਾ, ਹੁਣ ਮੈਨੂੰ ਜਾਣਾ ਪੈਣਾ ਏਂ, ਪਰ ਮੈਂ ਝਬਦੇ ਈ ਪਰਤ ਆਵਾਂਗਾ। ਅਸੀਂ ਥੋੜ੍ਹੀ ਹੋਰ ਗੱਲਬਾਤ ਕਰ ਲਵਾਂਗੇ। ਜੇ ਹੋਰ ਕੋਈ ਤੈਨੂੰ ਪੁੱਛੇ ਕੀ ਹੋਇਆ ਤੇ ਕਿਵੇਂ ਤਾਂ ਤੂੰ ਕੁਝ ਨਾ ਕਹੀਂ, ਚੁੱਪ ਹੀ ਵੱਟੀ ਰੱਖੀਂ।"

ਮੀਤ੍ਰਿਆ ਆਪਣੇ ਖ਼ਿਆਲਾਂ ਵਿੱਚ ਡੁੱਬਾ ਓਥੇ ਕੱਲਾ ਰਹਿ ਗਿਆ। ਉਹਦਾ ਸਾਰਾ ਸਰੀਰ, ਮਾਸ ਤੇ ਹੱਡੀਆਂ, ਇੰਜ ਚੀਸੋ-ਚੀਸ ਸਨ, ਜਿਵੇਂ ਉਹਨੂੰ ਅੰਤਾਂ ਦਾ ਥਕੇਵਾਂ ਹੋਵੇ। ਉਹਨੂੰ ਇੰਜ ਜਾਪਿਆ ਜਿਵੇਂ ਅੱਗ ਦੀਆਂ ਸੂਈਆਂ ਉਹਦੀਆਂ ਅੰਤੜੀਆਂ ਵਿੱਚ ਬਲ਼ ਰਹੀਆਂ ਸਨ, ਉਹਦੇ ਦਿਲ ਵਿੱਚ ਜ਼ਹਿਰ ਉੱਬਲ਼ ਰਿਹਾ ਸੀ। ਉਹ ਕਰੜਾ ਜਿਹਾ ਹੋ ਗਿਆ, ਜਿਵੇਂ ਉਲਟੀ ਕਰਨ ਲੱਗਾ ਹੋਵੇ। ਖੁੱਲ੍ਹੀਆਂ ਟੱਡੀਆਂ ਅੱਖਾਂ ਨਾਲ਼ ਉਹ ਕਿਸੇ ਵਹਿਸ਼ੀ ਜਹੇ ਬਦਲੇ ਦੀ ਵਿਉਂਤ ਸੋਚਦਾ ਰਿਹਾ। ਇਹ ਸਭ ਉਹਦੇ ਮਨ ਵਿੱਚ ਧੁੰਦਲਾ ਜਿਹਾ ਸੀ।

ਅਸਤਬਲ ਖ਼ਾਲੀ ਸੀ। ਬੰਦੇ ਤੇ ਪਸ਼ੂ ਸਭ ਖੇਤਾਂ ਨੂੰ ਗਏ ਹੋਏ ਸਨ। ਉਸ ਬੰਨਿਓਂ ਨਿੱਘੀ ਜਿਹੀ ਹਵਾ ਸ਼ਾਮ ਦੇ ਮਟਕ-ਚਾਨਣੇ ਨਾਲ਼ ਰੁਮਕਦੀ ਆ ਰਹੀ ਸੀ, ਜਿਵੇਂ ਚੁੱਪ ਦੀ ਹਲਕੀ ਜਹੀ ਧੁੰਦ ਖਿੰਡ ਰਹੀ ਹੋਵੇ। ਅੱਜ ਰਾਤੀਂ ਉਹਨੂੰ ਕੰਮ ਉੱਤੇ ਪਰਤ ਕੇ ਜਾਣਾ ਪਏਗਾ, ਦੂਜੇ ਨਿਕਰਮੇ ਬੰਦਿਆਂ ਨਾਲ਼। ਉਹ ਬਹੁਤ ਸਾਰੇ ਗ਼ੁਲਾਮਾਂ ਵਿੱਚੋਂ ਇੱਕ ਗ਼ੁਲਾਮ ਸੀ। ਉਹ ਮਾਂ-ਪਿਉ-ਵਾਰ੍ਹਾ ਸੀ, ਉਹਦਾ ਭਰਾ ਭਰਾ ਨਹੀਂ ਸੀ। ਦੁਨੀਆਂ ਵਿੱਚ ਕਿਸੇ ਦੇ ਵੀ ਦਿਲ ਵਿੱਚ ਉਹਦੇ ਲਈ ਤਰਸ ਤੇ ਪਿਆਰ ਨਹੀਂ ਸੀ। ਕੌੜੀਆਂ ਸਿਸਕੀਆਂ ਉਹਦੇ ਸੰਘ ਤੱਕ ਉੱਠੀਆਂ...।

"ਮੈਨੂੰ ਦੇਰ ਹੋ ਗਈ," ਚਾਚੇ ਤ੍ਰਿਗਲੀਆ ਨੇ ਆਉਂਦਿਆਂ ਸਾਰ ਕਿਹਾ, "ਸ਼ਰਾਬਖ਼ਾਨੇ ਤੱਕ ਵਾਟ ਈ ਬੜੀ ਏ। ਤੱਕ ਮੈਂ ਤੇਰੇ ਲਈ ਚੂਇਕਾ ਸ਼ਰਾਬ ਤੇ ਕੁਝ ਰੋਟੀ ਲਿਆਇਆ ਵਾਂ। ਮੈਂ ਤੈਨੂੰ ਰਾਜ਼ੀ ਕਰਾਂਗਾ। ਇੱਕ ਘੁੱਟ ਤੂੰ ਪੀ ਲੈ, ਤੇ ਇੱਕ ਮੈਂ-ਤੇ ਕੱਲ੍ਹ ਤੱਕ ਏਸ ਗੜਬੜ ਦਾ ਕੋਈ ਨਾਂ ਨਿਸ਼ਾਨ ਵੀ ਨਹੀਂ ਰਹਿਣ ਲੱਗਾ...।"

ਉਹਨੇ ਸ਼ਰਾਬ ਵਿੱਚ ਰੋਟੀ ਦੇ ਕੁਝ ਟੁਕੜੇ ਭਿਉਂ ਦਿੱਤੇ, ਤੇ ਫੇਰ ਉਹਨਾਂ ਨੂੰ ਮਲੀਦਾ ਜਿਹਾ ਕਰਕੇ ਉਹਨੇ ਮੀਤ੍ਰਿਆ ਦੀ ਪਿੱਠ ਉਤਲੇ ਲਹੂ-ਚੋਂਦੇ ਫੱਟਾਂ ਤੇ ਲਾਸ਼ਾਂ ਉੱਤੇ ਬੜੇ ਧਿਆਨ ਨਾਲ਼ ਇਸਦਾ ਪਤਲਾ-ਪਤਲਾ ਲੇਪ ਕਰ ਦਿੱਤਾ।

"ਹੁਣ ਮੈਂ ਤੈਨੂੰ ਕੁਝ ਦੱਸਣ ਲੱਗਾ ਵਾਂ, ਜਿਹੜਾ ਅੱਗੇ ਤੈਨੂੰ ਪਤਾ ਨਹੀਂ। ਬੁੱਢੇ ਹੋਣ ਤੱਕ ਸਾਡੀ ਜ਼ਿੰਦਗੀ ਮੁਸੀਬਤਾਂ ਭਰੀ ਰਹਿੰਦੀ ਏ, ਤੇ ਬੁੱਢੇ ਵਾਰੇ ਇਹ ਸਾਡੀ ਮੌਤ ਤੱਕ ਮੁਸੀਬਤਾਂ ਭਰੀ ਹੋ ਜਾਂਦੀ ਏਂ! ਮੈਂ ਉਹਨਾਂ ਸਮਿਆਂ ਵਿੱਚੋਂ ਆਪ ਲੰਘਿਆ ਵਾਂ, ਜਿਨ੍ਹਾਂ ਦੀ

ਵਿਥਿਆ ਲੋਕੀਂ ਹਰ ਵੇਲ਼ੇ ਤੋਰੀ ਰੱਖਦੇ ਨੇ, ਉਹ ਸਮੇਂ ਜਦੋਂ ਪਿੰਡਾਂ ਦੇ ਪਿੰਡ ਬਾਗ਼ੀ ਹੋ ਉੱਠੇ ਤੇ ਉਹਨਾਂ ਜਗੀਰਦਾਰਾਂ ਦੀਆਂ ਮਿਲਖ ਮਾੜੀਆਂ ਲੂਹ ਸੁੱਟੀਆਂ। ਸਰਕਾਰ ਨੇ ਮੋਲਦਾਵੀ ਸਿਪਾਹੀ ਸਾਡੇ ਖ਼ਿਲਾਫ਼ ਭੇਜੇ, ਬੰਦੂਕਾਂ ਤੇ ਤੋਪਾਂ ਸਨ ਉਹਨਾਂ ਕੋਲ਼। ਮੈਨੂੰ ਆਪਣੀ ਰਜਮੰਟ ਵਿੱਚ ਵਾਪਸ ਬੁਲਾ ਕੇ ਮੋਲਦਾਵੀਆ ਭੇਜ ਦਿੱਤਾ ਗਿਆ, ਤਾਂ ਜੋ ਮੈਂ ਓਥੇ ਜਾ ਕੇ ਆਪਣੇ ਵਰਗੇ ਕਿਰਸਾਣਾਂ ਨੂੰ ਦਬਾ ਸਕਾਂ।...ਮੇਰਾ ਇੱਕ ਛੋਟਾ ਭਰਾ ਸੀ, ਬਿਲਕੁਲ ਬਾਲਕਾ ਜਿਹਾ, ਉਹ ਘਰ ਪਿੱਛੇ ਡੰਗਰ ਵੱਛੇ ਦੀ ਰਾਖੀ ਲਈ ਰਿਹਾ। ਉਹਨਾਂ ਹੁਕਮ ਦੇ ਦਿੱਤਾ ਕਿ ਕੋਈ ਬਾਹਰ ਨਹੀਂ ਨਿੱਕਲ਼ ਸਕਦਾ, ਕੋਈ ਵੀ ਨਹੀਂ, ਭਾਵੇਂ ਵੱਡਾ ਭਾਵੇਂ ਛੋਟਾ, ਕੋਈ ਵੀ ਆਪਣੀ ਕੁੱਲੀ ਤੋਂ ਬਾਹਰ ਪੈਰ ਨਾ ਧਰੇ। ਇੱਕ ਦਿਨ ਤੜਕਸਾਰ ਮੇਰਾ ਭਰਾ ਆਪਣੇ ਵਿਹੜੇ ਵਿੱਚ ਖੜੋਤਾ ਸੀ। ਸਾਹਮਣੀ ਸੜਕ ਤੋਂ ਸੰਤਰੀ ਲੰਘੇ, ਉਹਨਾਂ ਦੇ ਨਾਲ਼ ਇੱਕ ਜਵਾਨ ਅਫ਼ਸਰ ਸੀ। ਮੇਰਾ ਭਰਾ ਉਹਨੂੰ ਕਿਤੇ ਨਜ਼ਰ ਆ ਗਿਆ। ਕੀ ਪਿਆ ਕਰਨੈਂ ਓਇ ? ਜੀ ਮੈਂ ਡੰਗਰਾਂ ਨੂੰ ਕੁਝ ਖੁਆਣ ਲਈ ਆਇਆ ਸਾਂ, ਮੁੰਡੇ ਨੇ ਕਿਹਾ। ਏਧਰ ਆ! ਮੇਰਾ ਭਰਾ ਫਾਟਕ ਕੋਲ਼ ਚਲਿਆ ਗਿਆ। ਅਫ਼ਸਰ ਨੇ ਆਪਣਾ ਪਿਸਤੌਲ ਸੇਧਿਆ ਤੇ ਗੋਲ਼ੀ ਚਲਾ ਦਿੱਤੀ। ਮੁੰਡਾ ਕਣਕ ਦੇ ਸਿੱਟੇ ਵਾਂਗ ਡਿੱਗ ਪਿਆ, ਇੱਕ ਸਿਸਕੀ ਵੀ ਉਹਨੇ ਨਾ ਲਈ...ਓਸੇ ਦਿਨ ਉਹਨਾਂ ਮਾਰੀਨਾ, ਨੀਤਜ਼ਾ ਕਿਓਰਤੀਆ ਦੇ ਘਰ ਵਾਲ਼ੀ, ਨੂੰ ਸੰਗੀਨਾਂ ਨਾਲ਼ ਕੀਮਾ-ਕੀਮਾ ਕਰ ਦਿੱਤਾ। ਉਹਦੇ ਕੁਝ ਹੋਣ ਵਾਲ਼ਾ ਸੀ, ਤੇ ਇੱਕ ਵਾਰ ਨਾਲ਼ ਉਹਦਾ ਢਿੱਡ ਚੀਰਿਆ ਗਿਆ। ਬੱਚਾ ਥੱਲੇ ਧੂੜ ਵਿੱਚ ਡਿੱਗ ਪਿਆ।... ਉਹ ਇੱਕ ਸਦੀ ਤੋਂ ਚਵ੍ਹੀਂ ਪਾਸੀਂ ਮਾਯੂਸੀ ਤੇ ਡਰ ਬੀਜੀ ਜਾ ਰਹੇ ਨੇ। ਜਿਵੇਂ ਉਹ ਕਹਿੰਦੇ ਨੇ, ਉਹਨਾਂ ਸਾਨੂੰ ਸਬਕ ਸਿਖਾਲ਼ਿਆ ਤੇ ਹੁਣ ਅਸੀਂ ਬੜੇ ਸਬਰ ਨਾਲ਼ ਉਡੀਕ ਰਹੇ ਹਾਂ। ਪਰ ਅਸੀਂ ਹੁਣ ਵੀ ਓਦੋਂ ਜਿੰਨੇ ਹੀ ਗ਼ਰੀਬ ਹਾਂ! ਮੈਨੂੰ ਹੋਰ ਕੁਝ ਨਹੀਂ ਸੁਝਦਾ...ਕੀ ਬੜੀ ਪੀੜ ਹੋ ਰਹੀ ਏ ਤੈਨੂੰ ?"

"ਨਹੀਂ, ਚਾਚਾ ਤ੍ਰਿਗਲੀਆ, ਪਰ ਮੇਰੇ ਦਿਲ ਵਿੱਚ ਚਾਣਚੱਕੇ ਹੀ ਪੀੜ ਹੋਣ ਲੱਗ ਪਈ ਏ। ਮੈਂ ਸੋਚਨਾ ਵਾਂ ਹੋਰ ਕਿੰਨੀ ਦੇਰ ਸਾਡੇ ਲੋਕਾਂ ਲਈ ਅਜਿਹੇ ਕਾਲ਼ੇ ਦਿਨ ਰਹਿਣਗੇ ?"

"ਉਫ਼, ਓਦੋਂ ਤੀਕ ਜਦੋਂ ਤੱਕ ਪ੍ਰਮਾਤਮਾ ਦੀ ਸਾਡੇ ਉੱਤੇ ਮਿਹਰ ਨਹੀਂ ਹੋ ਜਾਂਦੀ।"

ਮੀਤ੍ਰਿਆ ਨੇ ਬਿਨਾਂ ਮਤਲਬ ਦੇ ਡੂੰਘਾ ਹਉਕਾ ਭਰਿਆ। ਉਹ ਬੀਤੇ ਸਮਿਆਂ ਦੀਆਂ ਹੋਰ ਕਹਾਣੀਆਂ ਸੁਣਦਾ ਰਿਹਾ, ਜਿਹੜੀਆਂ ਬੁੱਢਾ ਆਦਮੀ ਬੜੀ ਅਡੋਲ ਤੇ ਭਾਣਾ ਮੰਨਣ ਵਾਲ਼ੀ ਵਾਜ ਵਿੱਚ ਸੁਣਾਂਦਾ ਰਿਹਾ। ਸ਼ਰਾਬ ਉਹਨੂੰ ਥੋੜ੍ਹੀ-ਥੋੜ੍ਹੀ ਚੜ੍ਹਦੀ ਜਾ ਰਹੀ ਸੀ, ਤੇ ਉਹ ਉਂਘਲਾਣ ਲੱਗ ਪਿਆ ਸੀ।

ਚਾਚਾ ਤ੍ਰਿਗਲੀਆ ਨੇ ਉਹਨੂੰ ਉਂਘਲਾਂਦਿਆਂ ਤੱਕ ਕੇ ਬੋਲਣਾ ਬੰਦ ਕਰ ਦਿੱਤਾ। ਬਿੰਦ ਕੁ ਪਿੱਛੋਂ ਉਹਨੇ ਪੁੱਛਿਆ, "ਸੌਂ ਗਿਆ ਏਂ ?"

"ਹਾਲੀ ਨਹੀਂ।"

"ਮੈਂ ਤੈਨੂੰ ਦੱਸਣਾ ਸੀ ਕਿ ਪਰਸੋਂ ਤੇਰਾ ਭਰਾ ਗ੍ਰੀਤਜ਼ਾ ਏਥੇ ਕੋਠੀ ਆਇਆ ਸੀ, ਉਹ ਕਹਿੰਦਾ ਸੀ ਕਿ ਉਹਨੇ ਤ੍ਰੈ-ਨੱਕੇ ਨਾਲ਼ ਕੋਈ ਗੱਲ ਕਰਨੀ ਏਂ-ਸ਼ੈਦ ਤੇਰੀ ਤਲਬ ਵਧਵਾਣ ਆਇਆ ਹੋਵੇ!"

ਮੀਤ੍ਰਿਆ ਇੰਜ ਤ੍ਰਭਕਿਆ, ਜਿਵੇਂ ਕਿਤੇ ਉਸ ਨਾੜ ਨੂੰ ਅਚਾਨਕ ਅੱਗ ਲੱਗ ਗਈ ਸੀ ਜਿਸ ਉੱਤੇ ਉਹ ਲੇਟਿਆ ਹੋਇਆ ਸੀ, "ਗ੍ਰੀਤਜ਼ਾ ?"

"ਹੋਰ ਕੌਣ!"

"ਮਸ਼ੀਨ ਵਾਲ਼ਾ ?"

"ਆਹੋ ਪੁੱਤਰ, ਉਹੀ — ਤੇਰਾ ਭਰਾ ਮਸ਼ੀਨ ਵਾਲ਼ਾ।"

ਮੀਤ੍ਰਿਆ ਨੂੰ ਲੱਗਾ ਜਿਵੇਂ ਉਹਦਾ ਦਿਮਾਗ਼ ਫਟ ਰਿਹਾ ਸੀ। ਪਿਛਲੀ ਵਾਰੀ ਜਦੋਂ ਮਸ਼ੀਨ ਉੱਤੇ ਉਹ ਗਿਆ ਸੀ, ਜੋ ਓਥੇ ਉਹਨੂੰ ਜਗੀਰਦਾਰ ਦੇ ਬੰਦੋਬਸਤ ਬਾਰੇ ਉਹਨੇ ਆਖਿਆ ਸੀ, ਉਹ ਤੇ ਬੁਰਜ ਵਿੱਚ ਜਗੀਰਦਾਰ ਦੇ ਆਖੇ ਅਖ਼ਰੀਲੇ ਲਫ਼ਜ਼ ਬਿਜਲੀ ਦੇ ਇੱਕ ਲਿਸ਼ਕਾਰੇ ਨਾਲ਼ ਉਹਦੇ ਮਨ ਵਿੱਚ ਜੁੜ ਗਏ। "ਸਭ ਸਾਫ਼ ਹੋ ਗਿਆ ਏ ਚਾਚਾ ਤ੍ਰਿਗਲੀਆ, ਮੈਨੂੰ ਸਭ ਸਮਝ ਆ ਗਈ ਏ! ਇਹ ਮੇਰੇ ਭਰਾ ਨੇ ਹੀ ਮੇਰੀ ਬੇੜੀ 'ਚ ਵੱਟੇ ਪਾਏ ਨੇ। ਮੈਨੂੰ ਕ੍ਰਿਸਤੀਆ ਦਾ ਗ਼ੁਲਾਮ ਬਣਾ ਕੇ ਉਹਦੇ ਕਲੇਜੇ ਠੰਢ ਨਹੀਂ ਪਈ, ਸੋ ਉਹ ਹੁਣ ਮੈਨੂੰ ਜਾਨੋਂ ਹੀ ਮੁਕਾਣਾ ਚਾਂਹਦਾ ਏ।"

"ਹਾਂ," ਬੁੱਢਾ ਆਦਮੀ ਡੂੰਘੇ ਸਾਹ ਲੈਂਦਾ ਰਿਹਾ।

"ਆਮ ਕਹਾਵਤ ਏ..."

"ਪਵਿੱਤਰ ਅੰਜੀਲ 'ਚੋਂ ਕਹਾਵਤ ਸ਼ੈਤ ?" ਮੀਤ੍ਰਿਆ ਨੇ ਹਸਾ ਕੇ ਕਿਹਾ।

"ਨਹੀਂ ਪੁੱਤਰ, ਲੋਕਾਂ ਦੇ ਪਵਿੱਤਰ ਦੁੱਖੜਿਆਂ 'ਚੋਂ ਨਿੱਕਲ਼ੀ ਕਹਾਵਤ: 'ਕਿਨ੍ਹੇ ਤੇਰੀ ਅੱਖ ਕੱਢੀ ਏ। ਮੇਰੇ ਭਰਾ ਨੇ। ਤਾਂ ਫੇਰ ਫੱਟ ਏਡੇ ਡੂੰਘੇ ਹੋਣ ਉੱਤੇ ਮੈਨੂੰ ਕੋਈ ਹੈਰਾਨੀ ਨਹੀਂ।"

"ਸੌ ਵਿਸਵੇ ਸੱਚ ਏ! ਮੇਰੇ ਭਰਾ ਨੇ ਤਾਂ ਬੜਾ ਹੀ ਡੂੰਘਾ ਫੱਟ ਲਾਇਆ ਏ।"

"ਇੰਜ ਹੋ ਸਕਦਾ ਏ," ਥੋੜੀ ਸੋਚ ਪਿੱਛੋਂ ਤ੍ਰਿਗਲੀਆ ਨੇ ਕਿਹਾ, "ਕੁਝ ਗੱਲਾਂ ਜੋ ਸਾਨੂੰ ਗ੍ਰੀਤਜ਼ਾ ਦੀਆਂ ਪਤਾ ਨੇ, ਉਹਨਾਂ ਦਾ ਖ਼ਿਆਲ ਕਰੀਏ ਤਾਂ ਇੰਜ ਉਹ ਕਰ ਸਕਦਾ ਏ। ਪਰ ਫੇਰ ਵੀ ਨਹੀਂ। ਤੁਸੀਂ ਇੱਕੋ ਮਾਂ ਦੇ ਜਾਏ ਓ, ਤੇ ਮੈਨੂੰ ਪਤਾ ਏ ਉਹ ਗਿਰਜੇ ਜਾਂਦਾ ਤੇ ਓਥੋਂ ਦੇ ਸਾਰੇ ਨੇਮ ਪੂਰੇ ਕਰਦਾ ਏ। ਪਵਿੱਤਰ ਮਾਂ ਮਰੀਅਮ ਉਹਨੂੰ ਡੰਨੇਂਗੀ, ਉਹ ਕੁੰਭੀ ਨਰਕ 'ਚ ਪਏਗਾ ਤੇ ਬਲ਼ਦੇ ਭੱਠਾਂ ਵਿੱਚ ਭੁੱਜੇਗਾ...।"

"ਤੈਨੂੰ ਉਹਦਾ ਠੀਕ ਪਤਾ ਨਹੀਂ, ਉਹ ਅਗਲੀ ਦੁਨੀਆਂ ਦੇ ਦੈਂਤਾਂ ਨੂੰ ਕੀ ਗੌਲ਼ਦਾ ਏ ? ਉਹ ਤਾਂ ਸਿਰਫ਼ ਦੇਸ਼ ਦੁਨੀਆਂ ਵਿੱਚ ਜਿਊਂਣ ਬਾਰੇ ਸੋਚਦਾ ਰਹਿੰਦਾ ਏ, ਦੌਲਤ ਜੋੜਦਾ, ਜੱਦੀ ਜਾਇਦਾਦ 'ਚੋਂ ਮੇਰੇ ਹਿੱਸੇ ਨੂੰ ਸੰਨ੍ਹ ਲਾਂਦਾ! ਉਫ਼! ਮੈਂ ਕਿਉਂ ਨਾ ਓਦੋਂ ਉਹਦੇ ਢਿੱਡ 'ਚੋਂ ਤੰਗਲੀ ਪਾਰ ਕਰ ਦਿੱਤੀ!"

"ਕਦੋਂ ?"

"ਜਦੋਂ ਮੇਰੇ ਮਾਪਿਆਂ ਦੇ ਨੜੋਏ ਪਿੱਛੋਂ ਉਹ ਮੈਨੂੰ ਮਾਰ ਦੇਣਾ ਚਾਂਹਦਾ ਸੀ।"

ਤ੍ਰਿਗਲੀਆ ਨੇ ਆਪਣੀ ਛਾਤੀ ਉੱਤੇ ਸੂਲ਼ੀ ਦਾ ਨਿਸ਼ਾਨ ਬਣਾਇਆ, "ਪਵਿੱਤਰ ਮਾਂ ਮਰੀਅਮ ਇਹਦੇ ਅੰਗ ਸੰਗ ਸਹਾਈ ਹੋਈ। ਇਹਨੂੰ ਸ਼ੈਤਾਨ ਦੇ ਢਹੇ ਨਾ ਚੜ੍ਹਨ ਦਈਂ।

ਮੀਤ੍ਰਿਆ, ਅਜਿਹੇ ਪਾਪੀ ਖ਼ਿਆਲ ਆਪਣੇ ਮਨੋਂ ਭਜਾ ਦੇ। ਨਹੀਂ ਤਾਂ ਤੇਰੀਆਂ ਹੱਡੀਆਂ ਕਾਲ-ਕੋਠੜੀ ਵਿੱਚ ਰੁੜਕਦੀਆਂ ਫਿਰਨਗੀਆਂ।"

"ਓਦੂੰ ਪਹਿਲਾਂ ਮੈਂ ਉਹਦਾ ਮੱਕੂ ਬੰਨ੍ਹਵਾ ਚੁੱਕਿਆ ਹੋਵਾਂਗਾ।"

"ਨਹੀਂ, ਮੀਤ੍ਰਿਆ-ਤੁਹਾਨੂੰ ਕੋਈ ਰਾਜ਼ੀਨਾਮਾ ਕਰਨਾ ਪਏਗਾ।"

ਮੀਤ੍ਰਿਆ ਦਾ ਦਿਲ ਕੱਚਾ-ਕੱਚਾ ਜਿਹਾ ਹੋਇਆ, ਜਿਉਂ ਕਿਤੇ ਉਹਨੇ ਜ਼ਹਿਰ ਦਾ ਭਰਿਆ ਗਲਾਸ ਪੀ ਲਿਆ ਹੋਏ। ਬੁੱਢਾ ਆਦਮੀ ਉਹਨੂੰ ਆਪਣੇ ਆਪ ਉੱਤੇ ਓਦੋਂ ਹੱਸਦਾ ਤੱਕ ਕੇ ਹੈਰਾਨ ਹੋ ਰਿਹਾ ਸੀ, ਜਦੋਂ ਉਹਦਾ ਸਰੀਰ ਕਦੇ ਆਕੜਦਾ ਤੇ ਕਦੇ ਨਿਸਲ ਹੁੰਦਾ ਉਲਟੀ ਕਰਨ ਦੇ ਪੀੜ ਭਰੇ ਜਤਨ ਕਰ ਰਿਹਾ ਸੀ। ਉਹਨੇ ਉਹਨੂੰ ਪੀਣ ਲਈ ਕੁਝ ਹੋਰ ਚੁਇਕਾ ਸ਼ਰਾਬ ਦਿੱਤੀ, ਤੇ ਅਖ਼ੀਰ ਮੁੰਡੇ ਦੀਆਂ ਅੱਖਾਂ ਮੀਟੀਆਂ ਗਈਆਂ ਤੇ ਉਹਦਾ ਸਿਰ ਪਿਛਾਂਹ ਨਾੜ ਉੱਤੇ ਟਿਕ ਗਿਆ।

ਅਗਲੀ ਸਵੇਰੇ ਪ੍ਰਭਾਤ ਵੇਲ਼ੇ ਤ੍ਰਿਗਲੀਆ ਉਹਨੂੰ ਗੱਡੇ ਵਿੱਚ ਪਾ ਕੇ ਖੇਤਾਂ ਵੱਲ ਲੈ ਗਿਆ, ਜਿੱਥੇ ਉਹਨੇ ਉਹਨੂੰ ਕਾਮਿਆਂ ਦੀ ਆਵਾਜਾਈ ਵਿੱਚ ਛੱਡ ਦਿੱਤਾ।

ਪਹਿਲਾਂ ਤੇ ਕਿਸੇ ਗੌਲਿਆ ਹੀ ਨਾ। ਦੁਪਹਿਰ ਨੂੰ ਕਿਤੇ, ਜਦੋਂ ਉਹ ਸਾਰੇ ਖੱਡ ਦੇ ਕੋਲ਼ ਜੁੜੇ ਤੇ ਤ੍ਰਿਗਲੀਆ ਉਹਨਾਂ ਲਈ ਜਵਾਂ ਦੀ ਰੋਟੀ ਤੇ ਸਾਗ-ਪੱਤੇ ਦੀ ਤਰੀ ਲੈ ਕੇ ਆਇਆ, ਤਾਂ ਉਹ ਉਹਨੂੰ ਠੱਠਾ-ਮਖ਼ੌਲ ਕਰਨ ਲੱਗ ਪਏ। ਉਹਨਾਂ ਤੱਕਿਆ ਉਹ ਇੰਜ ਲੰਙਾਉਂਦਾ ਤੇ ਢਿਲ-ਢਿਲ ਕਰ ਰਿਹਾ ਸੀ ਜਿਵੇਂ ਉਹਨੂੰ ਉੱਬਲ਼ਦੇ ਪਾਣੀ ਦੇ ਕੜਾਹੇ ਵਿੱਚ ਕਿਸੇ ਡੁੱਬਕੀਆਂ ਦਿੱਤੀਆਂ ਹੋਣ। ਉਹਦੇ ਡੇਲਿਆਂ ਦੇ ਚਿੱਟੇ ਹਿੱਸੇ ਵਿੱਚ ਲਹੂ ਦੀਆਂ ਲਾਲ ਧਾਰੀਆਂ ਸਨ। ਹੋਰ ਕਿਸੇ ਮੌਕੇ ਉਹਨਾਂ ਨੂੰ ਉੱਕਾ ਜੇਰਾ ਨਾ ਪੈਂਦਾ ਕਿ ਉਹ ਮੀਤ੍ਰਿਆ ਦਾ ਇੰਜ ਮੌਜੂ ਬਣਾ ਕੇ ਹੱਸਣ। ਪਰ ਹੁਣ ਜਦੋਂ ਉਹਦੀ ਰੋਜ਼ ਦਿਹਾੜੀ ਵਾਲ਼ੀ ਚੁਸਤੀ ਗੁਆਚ ਚੁੱਕੀ ਸੀ, ਓਦੋਂ ਉਹਨਾਂ ਵਿੱਚ ਨਿੱਕੇ ਤੋਂ ਨਿੱਕੇ ਨੂੰ ਵੀ ਉਹਨੂੰ ਛੇੜਨ ਦਾ ਹੀਆ ਹੋ ਗਿਆ:

"ਸ਼ੈਦ ਪੁਲਿਸ ਸਾਰਜੰਟ ਗਾਰਨਿਆਤਜ਼ਾ ਉਹਨੂੰ ਕਿਤੇ ਮੌਜ ਮੇਲੇ ਵਾਲ਼ੇ ਖਾਣੇ ਉੱਤੇ ਲੈ ਗਿਆ ਸੀ।"

"ਓਇ ਨਹੀਂ। ਉਹ ਤੇ ਗਿਰਜੇ ਗਿਆ ਸੀ, ਤੇ ਪਾਦਰੀ ਨੇ ਉਹਨੂੰ ਗੁਨਾਹ ਬਖਸ਼ਾਣ ਲਈ ਕਿਹਾ ਏ..."

"ਤੁਸੀਂ ਸਾਰੇ ਗ਼ਲਤ ਓ! ਉਹਨੂੰ ਤੇ ਮਾਲਕ ਕ੍ਰਿਸਤੀਆ ਨੇ ਬੁਲਾਇਆ ਸੀ ਤਾਂ ਜੋ ਉਹਨੂੰ ਨਵੀਆਂ ਜੁੱਤੀਆਂ ਦੀ ਸੁਗਾਤ ਦੇ ਸਕੇ।"

"ਓਇ ਨਹੀਂ! ਉਹਨੇ ਤੇ ਸਿਰਫ਼ ਉਹਨਾਂ ਪੁਰਾਣੀਆਂ ਜੁੱਤੀਆਂ ਨੂੰ ਹੀ ਅੱਡੀ ਤਲਾ ਲੁਆ ਦਿੱਤਾ ਏ ਜਿਹੜੀਆਂ ਜ਼ਨਾਨੀਆਂ ਦਾ ਪਿੱਛਾ ਕਰਦਿਆਂ ਘਸ ਗਈਆਂ ਸਨ...।"

ਅੱਧ-ਗਲੇ ਮੱਕੀ ਦੇ ਟਾਂਡਿਆਂ ਦੇ ਢੇਰ ਉੱਤੇ ਥਕਾਵਟ ਨਾਲ਼ ਚੂਰ ਪਿਆ ਮੀਤ੍ਰਿਆ ਕੁਝ ਵੀ ਨਾ ਕੂਇਆ, ਉਹ ਬੇਸੁਰਤ ਜਿਹਾ ਪਿਆ ਸੀ ਤੇ ਕੁਝ ਸੁਣ ਨਹੀਂ ਸੀ ਰਿਹਾ। ਚਾਚਾ ਤ੍ਰਿਗਲੀਆ ਦੀ ਘਰ ਵਾਲ਼ੀ ਨੇ ਸਾਗ-ਪੱਤੇ ਦੀ ਤਰੀ ਚੰਗੀ ਬਣਾਈ ਸੀ, ਉਹਨੇ ਵਿੱਚ ਕਾਫ਼ੀ ਸਾਰਾ ਸਾਵਾ ਧਨੀਆਂ ਤੇ ਹੋਰ ਖ਼ੁਸ਼ਬੂਦਾਰ ਪੱਤੇ ਪਾਏ ਸਨ, ਰੋਟੀ ਵੀ ਬਹੁਤ ਬੋਦਾਰ ਨਹੀਂ

ਸੀ, ਪਰ ਮੀਤ੍ਰਿਆ ਦੇ ਅੰਦਰੋਂ ਸਭ ਸੁਆਦ ਮਰ ਗਏ ਸਨ। ਜਿਊਂਣ ਤੋਂ ਵੀ ਉਹਨੂੰ ਘਿਣ ਆ ਰਹੀ ਸੀ, ਉਹ ਧਰਤੀ ਥੱਲੇ ਡੂੰਘ-ਡੂੰਘਾਰੇ ਲੱਥ ਕੇ ਮੁਰਦਿਆਂ ਕੋਲ਼ ਚਲਿਆਂ ਜਾਣਾ ਚਾਂਹਦਾ ਸੀ, ਮੁਰਦਿਆਂ ਕੋਲ਼, ਉਹਨਾਂ ਦੇ ਮਿੱਠੇ, ਨਿਰਮਲ ਅਮਨ ਵਿੱਚ।

ਉਹ ਸਾਰੇ ਪਿੜ ਬੰਨ੍ਹ ਕੇ ਤ੍ਰਿਗਲੀਆ ਦੁਆਲ਼ੇ ਬਹਿ ਗਏ। ਬੁੱਢੇ ਆਦਮੀ ਨੂੰ ਇੰਜ ਚੌਧਰ ਲੈ ਕੇ ਬੜੀ ਖੁਸ਼ੀ ਮਿਲ਼ ਰਹੀ ਸੀ ਤੇ ਮੱਕੀ ਦੇ ਖਗਿਆਂ ਦੀ ਬਣਾਈ ਮੋਟੀ ਸਾਰੀ ਸਿਗਰਟ ਪੀਂਦਿਆਂ ਉਹ ਉਹਨਾਂ ਨੂੰ ਸੁਣਾਂਦਾ ਰਿਹਾ 'ਵਿਚਾਰੇ ਮੀਤ੍ਰਿਆ ਨਾਲ਼ ਕੀ ਭਾਣਾ ਵਰਤਿਆ':

"ਉਹਨੂੰ ਓਸ ਬੰਦੂਕ ਦਾ ਓਨਾਂ ਕੁ ਈ ਪਤਾ ਸੀ, ਜਿੰਨਾਂ ਤੁਹਾਡੇ 'ਚੋਂ ਕਿਸੇ ਨੂੰ!"

"ਉਹ ਇਹਦੇ ਬਾਰੇ ਜਾਣ ਹੀ ਕੀ ਸਕਦਾ ਸੀ, ਜਦੋਂ ਉਹ ਬੰਦੂਕ ਚੋਰੀ ਹੀ ਨਹੀਂ ਸੀ ਹੋਈ!"

"ਇਹ ਪਹਿਲੀ ਵਾਰ ਨਹੀਂ ਕਿ ਤ੍ਰੈ-ਨੱਕੇ ਨੇ ਅਜਿਹੀ ਕਰਤੂਤ ਕੀਤੀ ਹੋਵੇ!"

ਉਹ ਸਾਰੇ ਚੁੱਪ ਹੋ ਗਏ। ਮੀਤ੍ਰਿਆ ਨੂੰ ਹੁਣੇ ਜ਼ੋਰ ਦੀ ਕਾਂਬਾ ਛਿੜਿਆ ਸੀ। ਉਹਨੇ ਆਕੜ ਜਹੀ ਭੰਨੀ ਤੇ ਫੇਰ ਵੱਖੀ ਪਰਨੇ ਹੋ ਗਿਆ ਜਿਵੇਂ ਉਹਨੂੰ ਨੀਂਦਰ ਨੇ ਦਬਾ ਲਿਆ ਹੋਵੇ।

ਤ੍ਰਿਗਲੀਆ ਨੇ ਆਪਣੀ ਘਰ ਵਾਲ਼ੀ ਕਿਤਜ਼ਾ ਨੂੰ ਬੁਲਾਇਆ। ਕਿਤਜ਼ਾ ਨੇ ਹੀ ਮੀਤ੍ਰਿਆ ਦੇ ਜੰਮਣ ਵੇਲ਼ੇ ਦਾਈ ਦਾ ਕੰਮ ਨਿਭਾਇਆ ਸੀ। ਉਹਨੇ ਸਿਰ ਪਿਛਾਂਹ ਛੰਡ ਕੇ ਆਪਣੇ ਬੁੱਲ੍ਹ ਹਿਲਾਏ ਜਿਹੜੇ ਮਸਾਂ ਹੀ ਉਹਦੇ ਦੰਦੋਂ ਖ਼ਾਲੀ ਮੂੰਹ ਨੂੰ ਢੱਕਦੇ ਸਨ, ਤੇ ਉਹ ਧੌਂਕਣੀ ਵਾਂਗ ਧੌਂਕਦੀ ਰਹੀ। ਉਹ ਭੈਂਸੜੇ ਦਾ ਭੈਂਸੜਾ ਸੀ, ਤੇ ਜਦੋਂ ਖੜੋਂਦੀ ਤਾਂ ਘਰਕਣ ਲੱਗ ਪੈਂਦੀ ਸੀ।

ਟਾਂਡਿਆਂ ਦੇ ਢੇਰ ਉੱਤੇ ਪਿਆ ਮੀਤ੍ਰਿਆ ਜਿਵੇਂ ਉਹਨੂੰ ਹੁੰਗਾਰਾ ਦੇਣ ਲਈ ਹੁੰਗਿਆ। ਕਿਤਜ਼ਾ ਨੇ ਬਿੰਦ ਦੀ ਬਿੰਦ ਸੋਚਿਆ, ਤੇ ਫੇਰ ਇੱਕ ਉਂਗਲੀ ਉੱਚੀ ਕਰਦਿਆਂ ਉਹਦੇ ਕਾਲ਼ੇ ਝੁਰੜੇ ਮੂੰਹ ਉੱਤੇ ਚਮਕ ਜਹੀ ਆ ਗਈ, "ਵਿਚਾਰੇ ਨੂੰ ਬੁਰਾ ਕੁੱਟਿਆ ਏ ਦੁਸ਼ਟਾਂ ਨੇ।"

ਚਾਚੇ ਤ੍ਰਿਗਲੀਆ ਨੇ ਝਿੜਕਿਆ, "ਕਿਤਜ਼ਾ — ਇਹ ਤੂੰ ਕੋਈ ਨਵੀਂ ਲੱਭੀ ਏ?"

"ਪਰ ਏਨੇ ਤੇ ਹੀ ਗੱਲ ਨਹੀਂ ਮੁੱਕਦੀ, ਉਹਨਾਂ ਉਸ 'ਤੇ ਟੂਣਾ ਵੀ ਕਰ ਦਿੱਤਾ ਏ!"

"ਮੇਰੀ ਜਾਚੇ ਉਹਦੇ ਗੁਰਦਿਆਂ ਨੂੰ ਜ਼ਰਬ ਆ ਗਈ ਏ।"

"ਹੋ ਸਕਦਾ ਏ, ਪਰ ਮੈਨੂੰ ਜਾਪਦਾ ਏ, ਉਹਨਾਂ ਏਸ 'ਤੇ ਕੋਈ ਟੂਣਾ ਵੀ ਕਰ ਦਿੱਤਾ ਏ। ਮੈਂ ਉਹਨੂੰ ਅਸਤਬਲ ਵਿੱਚ ਲੈ ਜਾਂਦੀ ਆਂ, ਤੇ ਏਸ ਟੂਣੇ ਦੇ ਉਲਟ ਟੂਣਾ ਤਿਆਰ ਕਰਦੀ ਹਾਂ, ਨਾਲ਼ੇ ਉਹਨੂੰ ਲੇਟੀ ਬੰਨ੍ਹਣੀ ਆਂ। ਹਾਇ, ਉਹ ਮੋਟੇ ਨੱਕਾਂ ਵਾਲ਼ੇ ਜਗੀਰਦਾਰ, ਤੇ ਸੂਰਾਂ ਵਾਂਗ ਕੁੱਪਾ ਹੋਏ ਮਸ਼ੀਨ ਵਾਲ਼ੇ, ਤੇ ਉਹ ਕੰਜਰੀਆਂ ਜਿਹੜੀਆਂ ਨਿੱਕੇ-ਨਿੱਕੇ ਮੁੰਡਿਆਂ ਨੂੰ

ਅੱਖੀਆਂ ਮਾਰਦੀਆਂ ਨੇ — ਰੱਬ ਕਰੇ ਉਹਨਾਂ ਹੈਂਸਿਆਰਿਆਂ ਲਈ ਨਵਾਂ ਸੂਰਜ ਨਾ ਚੜ੍ਹੇ! ਉਹ ਖੜੋਤੇ ਦੇ ਖੜੋਤੇ ਹੀ ਸੁੱਕ ਜਾਣ, ਉਹਨਾਂ ਨੂੰ ਪਲੇਗ ਪਏ! ਉਹ ਸਾਰੇ ਜਿਨ੍ਹਾਂ ਰਲ਼ ਕੇ ਮੁੰਡੇ ਦੀ ਇਹ ਦੁਰਦਸ਼ਾ ਕੀਤੀ ਏ...''

"ਚੁੱਪ ਕਰ ਨੀ, ਬੁੱਢੀਏ,'' ਤ੍ਰਿਗਲੀਆ ਨੇ ਕਿਹਾ, "ਕੋਈ ਸੁਣ ਲਊਗਾ।''

"ਜਿਨ੍ਹਾਂ ਨੂੰ ਮੈਂ ਪਈ ਪਿਟਨੀ ਆਂ, ਮੇਰਾ ਸਬਰ ਪਏ ਉਹਨਾਂ ਨੂੰ; ਰੱਬਾ ਫੇਰ ਨਾ ਉਹ ਆਪਣੇ ਕਾਲ਼ੇ ਮੂੰਹ ਖੋਲ੍ਹ ਸਕਣ।''

ਉਹ ਮੀਤ੍ਰਿਆ ਨੂੰ ਚੁੱਕ ਕੇ ਅਸਤਬਲ ਵਿੱਚ ਲੈ ਗਏ, ਤੇ ਕਿਤਜ਼ਾ ਨੇ ਓਸ ਉੱਤੇ ਭੇਡ ਦੀ ਇੱਕ ਪੁਰਾਣੀ ਖੱਲ ਪਾ ਦਿੱਤੀ। ਚਾਚਾ ਤ੍ਰਿਗਲੀਆ ਅੰਦਰ ਬਾਹਰ ਫੇਰੇ ਪਾਂਦਾ ਰਿਹਾ, ਆਪਣੇ ਆਪ ਨੂੰ ਰੁੱਝਿਆ ਦੱਸਣ ਲਈ ਭਾਂਡਿਆਂ ਤੇ ਸੰਦਾਂ ਦੇ ਵਿਚਾਲ਼ੇ ਏਧਰ-ਉਧਰ ਘੁੰਮਦਾ ਰਿਹਾ। ਕਦੇ ਚੁੱਲ੍ਹੇ ਦੀ ਭੁੱਬਲ਼ ਵਿੱਚੋਂ ਉਹ ਕੋਈ ਬਲ਼ਦਾ ਕੋਲਾ ਲੱਭਦਾ, ਕਦੇ ਲੇਟੇ ਮੁੰਡੇ ਨੂੰ ਵੇਖਣ ਲਈ ਆਪਣੀ ਗਰਦਨ ਅੱਗੇ ਨੂੰ ਝੁਕਾਂਦਾ, ਤੇ ਅਖ਼ੀਰ ਕਾਫ਼ੀ ਚਿਰ ਪਿੱਛੋਂ ਉਹਨੇ ਕਿਤਜ਼ਾ ਨਾਲ਼ ਗੱਲ ਕਰਨ ਦਾ ਫ਼ੈਸਲਾ ਕਰ ਹੀ ਲਿਆ।

"ਪਤਾ ਈ ਨਾ, ਰਾਦੂ ਮੁਖ਼ਤਾਰ ਨੇ ਕਿਹਾ ਸੀ ਕਿ ਤੂੰ ਆਪਣੀ ਪੂਰੀ ਵਾਹ ਲਾ ਕੇ ਏਸ ਮੁੰਡੇ ਨੂੰ ਤੁਰੰਤ ਰਾਜ਼ੀ ਕਰ ਦੇ। ਅਸੀਂ ਇਹਨੂੰ ਏਥੇ ਇੱਕ ਜਾਂ ਦੋ ਦਿਨ ਲਈ ਹੀ ਰੱਖ ਸਕਦੇ ਆਂ, ਪਰ ਜੇ ਕਿਤੇ ਤ੍ਰੈ-ਨੱਕੇ ਨੂੰ ਸੂਹ ਲੱਗ ਗਈ ਤਾਂ ਬੜਾ ਰੇੜਕਾ ਪਊ। ਉਹ ਕਿਸੇ ਨੂੰ ਬਿਮਾਰ ਰਹਿਣ ਨਹੀਂ ਦੇਂਦਾ। ਕੰਮ ਕਰਨਾ ਬੰਦ ਕੀਤਾ ਨਹੀਂ, ਤੇ ਛਾਂਟੀ ਹੋਈ ਨਹੀਂ।''

ਕਿਤਜ਼ਾ ਨੇ ਘੁੰਮ ਕੇ ਸਤਾਏ ਹੋਏ ਉੱਲੂ ਵਾਂਗ ਭਰਪੂਰ ਘਿਰਣਾ ਨਾਲ਼ ਤੱਕਿਆ।

"ਸ਼ੈਤਾਨ ਉਹਨਾਂ ਦਾ ਸਾਹ ਪੀ ਜਾਏ! ਉਹਦੀ ਤਾਂ ਏਨੀ ਦੌਲਤ ਜੋੜ ਕੇ ਵੀ ਪੂਰੀ ਨਹੀਂ ਫਟਦੀ। ਜਿੱਡਾ ਮੋਟਾ ਹੋਈ ਜਾਂਦਾ ਏ, ਓਡੀ ਹੀ ਉਹਦੀ ਲਾਲਸਾ ਵਧੀ ਜਾਂਦੀ ਏ! ਉਹ ਆਪ ਹੀ ਤਾਂ ਸੀ ਜਿਸ ਮੀਤ੍ਰਿਆ ਨੂੰ ਕੁੱਟਣ ਦਾ ਹੁਕਮ ਦਿੱਤਾ ਸੀ! ਤੇ ਜੇ ਇਹ ਹੁਣ ਕੰਮ ਜੋਗਾ ਨਹੀਂ ਰਿਹਾ ਤਾਂ ਫੇਰ ਇਹ ਖੇਖਣ ਕਿਉਂ ਕਿ ਸਾਰਾ ਕਸੂਰ ਇਹਦਾ ਈ ਏ? ਮੈਂ ਇਹਨਾਂ ਦੀਆਂ ਕਾਲ਼ੀਆਂ ਕਰਤੂਤਾਂ ਚੰਗੀ ਤਰ੍ਹਾਂ ਜਾਣਨੀ ਆਂ, ਮੇਰੇ ਨਾਲ਼ ਆਪ ਵਰਤ ਚੁੱਕੀ ਏ। ਚੇਤੇ ਈ ਨਾ — ਮੈਂ ਦਸ ਦਿਨ ਬੀਮਾਰ ਰਹੀ ਸਾਂ, ਤੇ ਉਹਨਾਂ ਤੀਹ ਗਿਣ ਲਏ ਸਨ। ਤੇ ਮੇਰੀ ਰਕਮ ਮਾਰਨ ਨਾਲ਼ ਵੀ ਉਹਨਾਂ ਨੂੰ ਸਬਰ ਨਹੀਂ ਸੀ ਆਇਆ। ਮੈਨੂੰ ਵਿਆਜ ਵਾਧੇ ਦਾ ਦੇਣਾ ਪਿਆ ਸੀ। ਹਾਇ ਵੇ! ਇਹਨਾਂ ਨੂੰ ਗ਼ਰੀਬਾਂ ਦੀ ਹਾਅ ਪਏ। ਤੂੰ ਅੱਜ ਰਾਤੀਂ ਆਪਣੇ ਘਰ ਜਾ। ਓਥੇ ਪਵਿੱਤਰ ਮੂਰਤੀ ਦੇ ਪਿੱਛੇ ਇੱਕ ਨਿੱਕੀ ਜਿਹੀ ਮਲ੍ਹਮ ਦੀ ਡੱਬੀ ਪਈ ਹੋਏਗੀ। ਉਹ ਤੂੰ ਲੈ ਆ, ਤੇ ਮੈਂ ਇਹ ਮਲ੍ਹਮ ਇਹਦੇ ਸਾਰੇ ਜ਼ਖ਼ਮਾਂ ਉੱਤੇ ਲਾ ਦਿਆਂਗੀ। ਮੈਂ ਆਪਣੇ ਵੇਲ਼ਿਆਂ ਵਿੱਚ ਕਈਆਂ ਦੇ ਫੱਟ ਰਾਜ਼ੀ ਕੀਤੇ ਨੇ। ਉਹਨਾਂ ਸਭਨਾਂ ਵਾਂਗ ਹੀ ਮੈਂ ਏਸ ਮੁੰਡੇ ਨੂੰ ਵੀ ਨਵਾਂ ਨਰੋਇਆ ਕਰ ਦਿਆਂਗੀ। ਇਹਨੂੰ ਬਹੁਤੀ ਦੇਰ ਹੁਣ ਇਹਨਾਂ ਅੱਗੇ ਹੱਥ ਅੱਡ ਕੇ ਰੋਟੀ ਨਹੀਂ ਖਾਣੀ ਪੈਣੀ। ਫ਼ੌਜ ਵਿੱਚ ਇਹਦੀ ਨੌਕਰੀ ਮਨਜ਼ੂਰ ਹੋ ਚੁੱਕੀ ਏ, ਤੇ ਸਤੰਬਰ ਵਿੱਚ ਉਹ ਆਪਣੀ ਰਜਮੰਟ ਵਿੱਚ ਚਲਿਆ ਜਾਏਗਾ। ਸ਼ੈਤ ਓਥੇ ਪ੍ਰਦੇਸੀ ਇਹਦੇ ਨਾਲ਼ ਏਥੋਂ ਦੇ ਲੋਕਾਂ ਤੋਂ ਚੰਗਾ ਵਤੀਰਾ ਕਰਨ...''

“ਕਿਸ ਕਿਸਮ ਦੇ ਤਰਸ ਦੀ ਇਸ ਵਿਚਾਰੇ ਨੂੰ ਆਸ ਹੋ ਸਕਦੀ ਏ ?”

“ਓਸ ਕਿਸਮ ਦਾ ਤਰਸ ਜਿਹੜਾ ਉਹਦੇ ਕੁਪੇ ਭਰਾ ਤੋਂ ਉਹਨੂੰ ਨਹੀਂ ਮਿਲ਼ਿਆ, ਓਸ ਕਿਸਮ ਦਾ ਤਰਸ ਜਿਹੜਾ ਜਗੀਰਦਾਰਾਂ ਤੇ ਉਹਨਾਂ ਦੀਆਂ ਬੇਗਮਾਂ ’ਚ ਕਿਤੇ ਨਹੀਂ ਲੱਭਦਾ। ਇੱਕ ਉਹਨੂੰ ਤਿੰਨਾਂ ਬੰਦਿਆਂ ਦਾ ਕੰਮ ਕਰਦਿਆਂ ਵੇਖਣਾ ਚਾਂਹਦਾ ਏ, ਤੇ ਦੂਜੀਆਂ ਆਪਣੇ ਸ਼ੁਗਲ ਮੇਲੇ ਲਈ ਉਹਦੇ ਨਾਲ਼ ਅੱਖਾਂ ਮਟਕਾਣਾ ਲੋੜਦੀਆਂ ਨੇ। ਅੱਖਾਂ ਹੋਣ ਤੇ ਤੱਕਣ ਜ਼ਰਾ, ਉਹਨਾਂ ਦੀਆਂ ਕਰਤੂਤਾਂ ਨੇ ਇਹਦੇ ਭਾਅ ਦੀ ਕੀ ਸ਼ਾਮਤ ਲੈ ਆਂਦੀ ਏ! ਪਰ ਮੈਂ ਆਪ ਐਤਵਾਰ ਨੂੰ ਗਿਰਜੇ ਜਾਵਾਂਗੀ ਤੇ ਪਵਿੱਤਰ ਮਾਂ ਮਰੀਅਮ ਨੂੰ ਇੱਕ ਇੱਕ ਦੱਸਾਂਗੀ...”

“ਕੀ ਏ, ਚੰਨ ਵੇ ? ਤੂੰ ਕਿਉਂ ਰੋਨਾ ਏਂ ? ਤੇਰੀ ਪਿੱਠ ’ਚੋਂ ਚੀਸਾਂ ਉੱਠਦੀਆਂ ਨੇ ਪਈਆਂ। ਕੀ ਵੱਖੀ ’ਚ ਪੀੜ ਹੁੰਦੀ ਆ ?”

ਮੀਤ੍ਰਿਆ ਨੇ ਮੀਟੀਆਂ ਅੱਖਾਂ ਨਾਲ਼ ਹੀ ਆਪਣਾ ਸਿਰ ਫੇਰ ਕੇ ਦੱਸਿਆ ਕਿ ਨਾ ਉਹਦੀ ਪਿੱਠ ਵਿੱਚ ਚੀਸਾਂ ਸਨ, ਤੇ ਨਾ ਹੀ ਉਹਦੀ ਵੱਖੀ ਵਿੱਚ ਪੀੜ।

“ਮੈਨੂੰ ਪਤਾ ਏ, ਮੈਂ ਜਾਣਨੀ ਆਂ, ਬੱਚੜਿਆ! ਮੈਨੂੰ ਪਤਾ ਏ ਤੈਨੂੰ ਪੀਤੇ ਹੋਏ ਗੁੱਸੇ ਦੀ ਚੀਸ ਏ, ਤੇ ਅਸਲ ਜ਼ਖ਼ਮ ਤਾਂ ਤੇਰੇ ਦਿਲ ਵਿੱਚ ਏ!”

ਮੀਤ੍ਰਿਆ ਨੇ ਕੋਈ ਜਵਾਬ ਨਾ ਦਿੱਤਾ। ਚਾਚਾ ਤ੍ਰਿਗਲੀਆ ਬਾਹਰ ਚਲਿਆ ਗਿਆ। ਕਦੇ ਆਪਣੇ ਆਪ ਨਾਲ਼ ਤੇ ਕਦੇ ਓਥੇ ਦਿਸਦੀਆਂ ਰੂਹਾਂ ਨਾਲ਼ ਗੱਲਾਂ ਕਰਦੀ ਕਿਤਜ਼ਾ ਕੱਲਿਆਂ ਰਹਿ ਗਈ।

ਬੁੱਢਾ ਆਦਮੀ ਮਲ੍ਹਮ ਦੀ ਡੱਬੀ ਲੈ ਆਇਆ ਤੇ ਨਾਲ਼ ਹੀ ਉਹਨੇ ਦੱਸਿਆ ਕਿ ਤ੍ਰੈ-ਨੱਕੇ ਨੇ ਹੁਕਮ ਦਿੱਤਾ ਹੈ ਕਿ ਉਹਨੂੰ ਝਟਪਟ ਇਤਲਾਹ ਦਿੱਤੀ ਜਾਏ ਕਿ ਮੀਤ੍ਰਿਆ ਕੰਮ ’ਤੇ ਲੱਗਾ ਏ ਕਿ ਨਹੀਂ; ਜੇ ਮੀਤ੍ਰਿਆ ਕੰਮ ਨਹੀਂ ਕਰ ਰਿਹਾ ਤਾਂ ਉਹ ਇਕਦਮ ਮਸ਼ੀਨ ਵਾਲ਼ੇ ਨੂੰ ਬੁਲਾ ਕੇ ਉਹਦੇ ਕੋਲ਼ੋਂ ਘੱਟੋ-ਘੱਟ ਆਪਣੇ ਉਹ ਪੈਸੇ ਤਾਂ ਪੂਰੇ ਕਰ ਲਏ ਜਿਹੜੇ ਉਹਨੇ ਮੀਤ੍ਰਿਆ ਲਈ ਕੱਪੜਿਆਂ ਤੇ ਬੂਟਾਂ ਉੱਤੇ ਖਰਚੇ ਸਨ — ਹੋਰ ਚੀਜ਼ਾਂ ਦਾ ਤਾਂ ਵੇਰਵਾ ਕੀ ਕਰਨਾ ਏਂ ਜਿਹੜੀਆਂ ਰਜਿਸਟਰ ਵਿੱਚ ਦਰਜ ਸਨ ਤੇ ਜਿਹੜੀਆਂ ਅਸਤਬਲ ਵਿੱਚੋਂ ਤੇ ਸੰਦਾਂ ਵਾਲ਼ੇ ਕਮਰੇ ਵਿੱਚੋਂ ਗੁੰਮ ਸਨ, ਉਹ ਸਭ ਕੁਝ ਜਿਦ੍ਹੇ ਲਈ ਜਗੀਰਦਾਰ ਦੀ ਬੰਦੂਕ ਚੁੱਕਣ ਵਾਲ਼ੇ ਆਦੀ ਚੋਰ ਨੂੰ ਜ਼ਿੰਮੇਵਾਰ ਠਹਿਰਾਇਆ ਜਾ ਸਕਦਾ ਸੀ।

“ਉਹਨੂੰ ਮਰੀ ਪਏ! ਜਰਵਾਣਾ! ਬੇਕਿਰਕਾ ਦੈਂਤ!” ਕਿਤਜ਼ਾ ਚੀਕੀ, ਉਹਦੀਆਂ ਅੱਖਾਂ ਅਸਤਬਲ ਦੇ ਘੁਣ-ਖਾਧੇ ਸ਼ਤੀਰ ਨਾਲ਼ ਲਟਕਦੇ ਮੱਕੜੀ ਦੇ ਜਾਲ਼ੇ ਉੱਤੇ ਲੱਗੀਆਂ ਹੋਈਆਂ ਸਨ। ਤੇ ਓਸੇ ਬਿੰਦ ਓਸੇ ਥਾਂ ਰੱਬ ਨੇ ਕਿਤਜ਼ਾ ਦੀ ਸੁਣ ਲਈ। ਨਾ ਕੁਝ ਕੜਕਿਆ, ਨਾ ਕੋਈ ਬਿਜਲੀ ਲਿਸ਼ਕੀ, ਪਰ ਪੰਛੀਵਾੜੇ ਦੇ ਮੈਦਾਨ ਵਿੱਚ ਪੱਛਮ ਵੱਲੋਂ ਇੱਕ ਕਹਿਰੀ ਝੱਖੜ ਛੁੱਟ ਪਿਆ।

ਕਈ ਵਾਰੀ ਇਹ ਝੱਖੜ ਅੰਤਾਂ ਦੇ ਮੀਂਹ ਨਾਲ਼ ਲਿਆਂਦਾ ਹੁੰਦਾ ਸੀ, ਤੇ ਜਦੋਂ ਪਾਣੀਆਂ ਦੇ ਹੜ ਹਟ ਜਾਂਦੇ ਤਾਂ ਪਿੱਛੇ ਹਵਾ ਗੱਜਦੀ ਤੇ ਸ਼ੂਕਦੀ ਰਹਿ ਜਾਂਦੀ ਸੀ।

ਸਿਲ੍ਹੇ ਨਾੜ ਦੀ ਅੱਗ ਚੁੱਲ੍ਹੇ ਵਿੱਚ ਮਾੜੀ-ਮਾੜੀ ਬਲ਼ ਰਹੀ ਸੀ। ਧੂੰਆਂ ਉਤਾਂਹ

ਉੱਠਿਆ ਤੇ ਛੱਤ ਵਿਚਲੀ ਇੱਕ ਮੋਰੀ ਵਿੱਚੋਂ ਬਾਹਰ ਨਿੱਕਲ਼ ਗਿਆ। ਇੱਕ ਸਫ਼ ਉੱਤੇ ਚੌਂਕੜੀ ਮਾਰੀ ਬੈਠੀ ਕਿਤਜ਼ਾ ਬਿਮਾਰ ਮੁੰਡੇ ਨੂੰ ਤੱਕਦੀ ਰਹੀ। ਕਈ ਵਾਰੀ ਉਹਨੂੰ ਚੁੱਲ੍ਹੇ ਵਿੱਚ ਬਲ਼ਦੀਆਂ ਲਾਟਾਂ ਵਿੱਚੋਂ ਦੋ ਚਮਕਦੀਆਂ ਅੱਖਾਂ ਵਿਖਾਲ਼ੀ ਦੇਣ ਲੱਗ ਪੈਂਦੀਆਂ। ਫੇਰ ਉਹ ਆਪਣੀ ਹਿੱਕ ਉੱਤੇ ਸੂਲ਼ੀ ਦਾ ਨਿਸ਼ਾਨ ਬਣਾਂਦੀ ਤੇ ਚੁੱਲ੍ਹੇ ਵਿੱਚ ਥੁੱਕ ਸੁੱਟਦੀ।

ਮੀਤ੍ਰਿਆ ਵੀ ਚਾਨਣ ਦੇ ਇਹਨਾਂ ਦੋ ਨੁਕਤਿਆਂ ਨੂੰ ਗਹੁ ਨਾਲ਼ ਵੇਖਦਾ ਰਿਹਾ। ਉਹ ਪੂਰੀ ਤਰ੍ਹਾਂ ਜਾਗਿਆ ਨਹੀਂ ਸੀ ਹੋਇਆ। ਬੁੱਢੀ ਨੇ ਉਹਦੀ ਛਾਤੀ ਟੋਹੀ, ਤੇ ਮੱਥੇ ਨੂੰ ਛੁਹਿਆ — ਉਹਨੂੰ ਤਾਂ ਤਾਪ ਚੜ੍ਹਿਆ ਹੋਇਆ ਸੀ! ਵਿੱਚ ਵਿੱਚ ਉਹਨੂੰ ਤਾਪ-ਲੂਹੀ ਤੇ ਦੁਖਾਵੀਂ ਨੀਂਦਰ ਆ ਜਾਂਦੀ, ਫੇਰ ਉਹ ਕੰਬਣ ਲੱਗ ਪੈਂਦਾ, ਤੇ ਚੁੱਲ੍ਹੇ ਵਿਚਲੀ ਅੱਗ ਉਹਦੀਆਂ ਅੱਧ-ਨੂਰੀਆਂ ਅੱਖਾਂ ਨੂੰ ਦੋ ਜੁਗਨੂੰਆਂ ਵਾਂਗ ਥਰਥਰਾਂਦੀਆਂ। ਉਹ ਸਿਸਕੀਆਂ ਭਰਦਾ ਕੁਝ ਅਬਾ-ਤਬਾ ਬੁੜਾਂਦਾ ਰਿਹਾ।

ਕਿਤਜ਼ਾ ਨੇ ਬੜੇ ਧਿਆਨ ਨਾਲ਼ ਉਹਦੇ ਬੁੜਾਨ ਨੂੰ ਸੁਣਿਆ। ਕਦੀ-ਕਦੀ ਉਹ ਹਿੱਕ ਉੱਤੇ ਸੂਲ਼ੀ ਦਾ ਨਿਸ਼ਾਨ ਬਣਾਂਦੀ, ਬਹੁਤੀ ਵਾਰੀ ਉਹ ਹੱਸ ਪੈਂਦੀ, ਤੇ ਉਹਦੇ ਬੇਸ਼ਕਲੇ ਚਿਹਰੇ ਉੱਤੇ ਉਹਦੇ ਬੁਝੇ-ਬੁਝੇ ਬੁੱਲ੍ਹ ਖਿੱਚੇ ਜਿਹੇ ਜਾਂਦੇ। "ਜ਼ਖਮ ਮਿਲ਼ ਗਏ ਨੇ," ਉਹਨੇ ਨਾੜ ਉੱਤੇ ਆਪਣੇ ਘਰ ਵਾਲ਼ੇ ਦੇ ਹੋਰ ਨਾਲ਼ ਲੱਗਦਿਆਂ ਹੌਲ਼ੀ ਜਹੀ ਕਿਹਾ।

ਰਾਤ ਅਡੋਲ ਸੀ, ਤੇ ਹਵਾ ਚੁੱਪ।

"ਹਾਂ," ਉਹਨੇ ਆਪਣੀ ਗੱਲ ਜਾਰੀ ਰੱਖੀ, "ਜ਼ਖਮ ਮਿਲ਼ ਗਏ ਨੇ, ਪਰ ਉਹ ਇੱਕ ਜ਼ਖਮ ਜਿਹੜਾ ਉਹਦਾ ਦਿਲ ਤੋੜ-ਤੋੜ ਖਾਈ ਜਾ ਰਿਹਾ ਏ, ਉਹ ਓਵੇਂ ਦਾ ਓਵੇਂ ਵੇ। ਜਦੋਂ ਅੱਧੀ ਰਾਤੇ ਕੁੱਕੜ ਬੋਲਿਆ ਸੀ, ਓਦੋਂ ਇਹਦਾ ਤਾਪ ਲਹਿ ਚੁੱਕਿਆ ਸੀ। ਹੁਣ ਉਹ ਸੁੱਤਾ ਹੋਇਆ ਏ। ਪਰ ਮੈਨੂੰ ਡਰ ਏ ਉਹਦੇ ਸਿਰ ਫੇਰ ਤਾਪ ਚੜ੍ਹ ਜਾਏਗਾ। ਪਰ ਕੀ ਇਹ ਤਾਪ ਈ ਏ ? ਇੰਜ ਕਹਿ ਸਕਦੇ ਓ ਕਿ ਉਹਦੀ ਰੂਹ ਉਹਦੇ ਸਰੀਰ ਵਿੱਚੋਂ ਉੱਡ-ਉੱਡ ਕੇ ਪਤਾ ਨਹੀਂ ਕਿਹੜੀਆਂ-ਕਿਹੜੀਆਂ ਥਾਵਾਂ ਵੱਲ ਭਟਕ ਰਹੀ ਸੀ, ਕਿਤੇ ਕੋਠੀ ਦੇ ਨੇੜੇ ਜਾਂ ਮਸ਼ੀਨ ਕੋਲ਼! ਇੰਜ ਏ ਜਿਵੇਂ ਉਹ ਕਿਸੇ ਦਾ ਪਿੱਛਾ ਕਰ ਰਿਹਾ ਏ। ਸ਼ੈਦ ਜਿਨ੍ਹੇਂ ਉਹਦਾ ਝੂਠਾ ਨਾਂ ਲਾਇਆ ਤੇ ਉਹਨੂੰ ਕੁਟਾ-ਕੁਟਾ ਕੇ ਭੋ ਕਰਾ ਦਿੱਤਾ ਏ। ਉਹ ਉਹਨਾਂ ਨੂੰ ਫੜਦਾ ਤੇ ਉਹਨਾਂ ਨਾਲ਼ ਝੂਠ ਸੱਚ ਨਿਤਾਰਦਾ ਏ...।"

"ਮੁੰਡਾ ਹਾਲੀ ਵੀ ਰਾਜ਼ੀ ਨਹੀਂ ਹੋਇਆ, ਕਿਤਜ਼ਾ! ਪਰ ਜੋ ਤੂੰ ਕਹਿਨੀ ਏਂ ਇਹ ਵੀ ਸੱਚ ਹੋ ਸਕਦਾ ਏ। ਹਾਂ, ਇੱਕ ਦਿਨ ਇੰਜ ਹੋ ਕੇ ਈ ਰਹਿਣਾ ਏਂ... ਇੱਕ ਦਿਨ ਜਦੋਂ ਗ਼ੁਲਾਮ ਉਹਨਾਂ ਜ਼ੁਲਮਾਂ ਤੇ ਬਦਕਾਰੀਆਂ ਤੋਂ ਆਪਣੇ ਦਿਲ ਹੌਲ਼ੇ ਕਰ ਸਕਣਗੇ ਜਿਹੜੀਆਂ ਏਨੀਆਂ ਸਦੀਆਂ ਤੋਂ ਉਹਨਾਂ ਦੀਆਂ ਜਿੰਦਾਂ ਕੋਹ ਰਹੀਆਂ ਨੇ!"

ਅਖ਼ੀਰ ਇੱਕ ਦਿਨ ਜਦੋਂ ਮੀਤ੍ਰਿਆ ਆਪਣੀ ਬੀਮਾਰੀ ਤੋਂ ਉੱਠਿਆ, ਕਮਜ਼ੋਰ ਤੇ ਪੀਲ਼ਾ ਜ਼ਰਦ, ਓਦਨ ਪਤਝੜ ਦੇ ਬੱਦਲ਼ਾਂ ਥੱਲਿਉਂ ਮੱਘਾਂ ਦੀਆਂ ਸ਼ੋਰੀਲੀਆਂ ਡਾਰਾਂ ਦੁਰੇਡੇ ਤੇ ਧੁਪੀਲੇ ਦੱਖਣ ਵੱਲ ਉੱਡਦੀਆਂ ਜਾ ਰਹੀਆਂ ਸਨ।

## 7.

ਬੜਾ ਚਿਰ ਮੀਤ੍ਰਿਆ ਕੋਕੋਰ ਦੀ ਫ਼ੌਜ ਅੰਦਰ ਜ਼ਿੰਦਗੀ ਇੱਕ ਧੁੰਦੂਕਾਰੇ ਜਿਹੇ ਵਿੱਚ ਕੱਟਦੀ ਗਈ। ਜਾਪਦਾ ਸੀ ਜਿਵੇਂ ਕੋਈ ਸੁਪਨਾ ਪੂਰਾ ਹੋ ਰਿਹਾ ਸੀ, ਇੱਕ ਸੁਪਨਾ ਜਿਹੜਾ ਉਹਨੂੰ ਕਦੇ-ਕਦੇ ਆਉਂਦਾ ਹੁੰਦਾ ਸੀ ਜਦੋਂ ਉਹਨੂੰ ਥੋੜ੍ਹਾ-ਥੋੜ੍ਹਾ ਤਾਪ ਚੜ੍ਹਿਆ ਹੋਏ; ਤੇ ਇਹ ਹਰ ਵਾਰ ਇੱਕੋ ਤਰ੍ਹਾਂ ਦਾ ਹੀ ਸੁਪਨਾ ਹੁੰਦਾ ਸੀ।

ਇਹ ਕੁਝ ਇੰਜ ਦਾ ਸੀ: ਉਹ ਇੱਕ ਬੜੇ ਵੱਡੇ ਫ਼ੌਲਾਦੀ ਫਾਟਕ ਦੇ ਖੁੱਲ੍ਹਣ ਨੂੰ ਉਡੀਕ ਰਿਹਾ ਸੀ, ਇਸ ਪਿੱਛੇ ਇੱਕ ਅਜਿਹੀ ਝਾਤੀ ਸੀ ਜਿਹੜੀ ਉਹ ਨਹੀਂ ਸੀ ਜਾਣਦਾ। ਉਹ ਹਨੇਰੇ ਤੇ ਚਿੱਕੜ ਵਿੱਚ ਖੜੋਤਾ ਉਡੀਕ ਰਿਹਾ ਸੀ, ਜਿਵੇਂ ਹੁਣੇ ਬੜਾ ਜ਼ੋਰ ਦੀ ਮੀਂਹ ਵਰ੍ਹ ਕੇ ਹਟਿਆ ਹੋਏ। ਉਹਨੂੰ ਪਤਾ ਸੀ ਕਿ ਹੋਰ, ਅਨੇਕਾਂ ਹੋਰ ਬੰਦੇ ਵੀ, ਹਨੇਰੀਆਂ ਨੁੱਕਰਾਂ ਵਿੱਚ ਲੁਕੇ ਉਡੀਕ ਰਹੇ ਸਨ। ਉਹਨੂੰ ਉਹਨਾਂ ਦੀ ਹੋਂਦ ਮਹਿਸੂਸ ਹੁੰਦੀ, ਪਰ ਉਹ ਉਹਨਾਂ ਨੂੰ ਤੱਕ ਨਾ ਸਕਦਾ, ਪਛਾਣ ਨਾ ਸਕਦਾ। ਉਹਦੀਆਂ ਅੱਖਾਂ ਏਸ ਭਾਰੀ ਫਾਟਕ ਉੱਤੇ ਲੱਗੀਆਂ ਹੁੰਦੀਆਂ, ਤੇ ਉਹ ਓਥੇ ਖੜੋਤਾ ਰਹਿੰਦਾ। ਉਹਨੇ ਇਹ ਪਾਰ ਕਰ ਕੇ ਏਦੂੰ ਪਰੇਡੇ ਜੋ ਕੁਝ ਸੀ ਓਥੇ ਪੁੱਜਣਾ ਸੀ। ਜਿੰਨੀ ਉਮਰ ਉਹਨੇ ਢੱਠੀ-ਕੰਢੀ ਵਿੱਚ ਬਿਤਾਈ ਸੀ, ਓਸ ਤੋਂ ਉਹ ਬੜਾ ਕੱਟਿਆ-ਕੱਟਿਆ ਰਹਿੰਦਾ ਹੁੰਦਾ ਸੀ, ਪਰ ਤਾਂ ਵੀ ਇਹ ਉਹਨੂੰ ਹੁਣ ਤੱਕ ਚੇਤੇ ਸੀ — ਉੱਧੜ-ਗੁੱਧੜੇ, ਰਲਗਡ ਹੋਏ ਵਰ੍ਹੇ, ਜਿਵੇਂ ਇਹਨਾਂ ਵਰ੍ਹਿਆਂ ਵਿੱਚ ਹੋਰ ਕੁਝ ਵਾਪਰਿਆ ਹੀ ਨਾ ਹੋਵੇ। ਇਹ ਭੋਂਦਲੀ ਹੋਂਦ ਨਿੱਤ ਉਹਦਾ ਪਿੱਛਾ ਕਰਦੀ, ਉੱਕਾ ਨਾ ਹਿੱਲਦੀ, ਤੇ ਉਹ ਇਹਨੂੰ ਬਿਨਾਂ ਕਿਸੇ ਪਛਤਾਵੇ ਦੇ ਸੁੱਟ ਪਾਂਦਾ। ਬਹੁਤ ਮੁੱਦਤ ਉਡੀਕਣ ਪਿੱਛੋਂ ਉਹਨੂੰ ਸਮਝ ਆਈ ਕਿ ਅਖ਼ੀਰ ਹੁਣ ਇਹ ਫਾਟਕ ਖੁੱਲ੍ਹਣ ਲੱਗਾ ਸੀ। ਪਰ ਅਚਾਨਕ ਉਹਨੂੰ ਚੇਤਾ ਆ ਗਿਆ ਉਹ ਤੇ ਪੈਰੋਂ ਨੰਗਾ ਸੀ! ਲੀਰਾਂ ਦਾ ਬੁੱਕ ਉਹਦੇ ਤਨ ਦੁਆਲ਼ੇ, ਉਹਦੇ ਖੁੱਥੇ ਹੋਏ ਵਾਲ਼, ਤੇ ਉਹ ਹਾਲੀ ਹੁਣੇ ਕਿਸੇ ਬੇਮਿਆਦੀ ਬੁਖ਼ਾਰ ਤੋਂ ਉੱਠਿਆ ਸੀ। ਬੁੱਢੀ ਕਿਤਜ਼ਾ ਹੱਸਦੀ, ਤੇ ਉਹਦੇ ਮਸੂੜੇ ਨੰਗੇ ਹੁੰਦੇ, ਉਹ ਆਪਣਾ ਸਿਰ ਹਿਲਾਂਦੀ ਤੇ ਅਣਮੰਨੇ ਹਉਂਕੇ ਭਰਦਿਆਂ ਕਹਿੰਦੀ, 'ਨਹੀਂ, ਮੇਰੇ ਬੱਚੜੇ! ਇਹ ਕਿਵੇਂ ਹੋ ਸਕਦੈ ਕਿ ਤੂੰ ਇਵੇਂ ਹੀ ਸਾਡੇ ਕੋਲ਼ੋਂ ਟੁਰ ਜਾਏਂ ਤੇ ਪਵਿੱਤਰ ਕੁਆਰੀ ਮਾਂ ਕੋਲ਼ ਪੁੱਜ ਜਾਏਂ..."

ਜਦੋਂ ਵੀ ਉਹ ਏਸ ਸੁਪਨੇ ਤੋਂ ਉੱਠਦਾ, ਉਹਦਾ ਦਿਲ ਨਿੱਤਾਪ੍ਰਤੀ ਨਾਲ਼ੋਂ ਕਿਤੇ ਵੱਧ ਜ਼ੋਰ ਦੀ ਧੱਕ-ਧੱਕ ਕਰ ਰਿਹਾ ਹੁੰਦਾ। ਉਹਦੀ ਜ਼ਿੰਦਗੀ ਦਾ ਇੱਕ ਹਿੱਸਾ ਮੁੱਕ ਚੁੱਕਿਆ ਸੀ। ਉਹ ਇਹਨਾਂ ਪ੍ਰਦੇਸੀਆਂ ਵਿੱਚ ਵੀ ਓਡਾ ਈ ਕੱਲਾ-ਕੱਲਾ ਸੀ ਜਿੱਡਾ ਉਹ ਆਪਣੀ ਬਾਲ ਵਰੇਸ ਵਿੱਚ ਹੁੰਦਾ ਸੀ। ਕੱਲਾ ਤੇ ਯਤੀਮ। ਚਾਚਾ ਤ੍ਰਿਗਲੀਆ ਤੇ ਬੁੱਢੀ ਕਿਤਜ਼ਾ ਤੋਂ ਛੁਟ ਉਹਨੂੰ ਹੋਰ ਕਿਸੇ ਦਾ ਵੀ ਚੇਤਾ ਨਹੀਂ ਸੀ ਜਿਸ ਕਦੇ ਉਹਦੇ ਉੱਤੇ ਤਰਸ ਕੀਤਾ ਹੋਏ। ਤੇ ਹੁਣ ਉਹ ਇਹਨਾਂ ਦੋਵਾਂ ਨੂੰ ਈ ਦੂਰ ਛੱਡ ਆਇਆ ਸੀ।

ਉਹ ਹੈੱਡਕੁਆਟਰ ਵਿੱਚ ਸਹਿਮਿਆਂ ਤ੍ਰਹਿਆ ਪੁੱਜਿਆ ਸੀ, ਤੇ ਉਹਨੂੰ ਲੱਗਾ ਸੀ ਕਿ ਏਥੇ ਉਹਨੂੰ ਔਖੇ ਤੋਂ ਔਖੇ ਤਸੀਹੇ ਸਹਿਣੇ ਪੈਣਗੇ। ਪਰ ਉਹਨੂੰ ਬੜੀ ਤਸੱਲੀ ਹੋਈ ਜਦੋਂ ਉਹਨੇ ਤੱਕਿਆ ਕਿ ਜਿਵੇਂ ਉਹਦੇ ਡਰਾਂ ਨੇ ਚਿਤ੍ਰਿਆ ਸੀ, ਓਵੇਂ ਏਥੇ ਉਹਦੇ ਨਾਲ਼ ਨਹੀਂ ਸੀ

ਹੋ ਰਹੀ।

ਜੋ ਵੀ ਕਰੜਾਈ ਉਹਦੇ ਪੇਸ਼ ਪਏ ਉਹ ਉਹਨੇ ਪੂਰੀ ਤਰ੍ਹਾਂ ਝੱਲਣ ਦੀ ਧਾਰੀ ਹੋਈ ਸੀ, ਕਿਉਂਕਿ ਗ਼ੁਲਾਮੀ ਵਿੱਚ ਅੰਨ੍ਹੀ ਅਧੀਨਗੀ ਹੀ ਇੱਕੋ-ਇੱਕ ਬਚਾਅ ਹੁੰਦਾ ਸੀ ਤੇ ਉਹ ਹੁਣ ਅਜੀਟਨ ਕਾਤਾਰਾਮਾ ਦੇ ਹੱਥਾਂ ਵਿੱਚ ਸੀ।

ਕੁੱਟ ਦਾ ਡਰ ਉਹਦੇ ਅੰਦਰ ਧੁੜਕੂ ਲਾਈ ਰੱਖਦਾ, ਕਿਸੇ ਜੰਗਲੀ ਜਨੌਰ ਵਾਂਗ। ਪਰ ਨਾਲ਼ ਹੀ ਉਹਨੂੰ ਆਪਣੀ ਅਜਿੱਤ ਬਾਗ਼ੀ ਰੂਹ ਬਾਰੇ, ਜਿਹੜੀ ਹਰ ਵੇਲ਼ੇ ਬਲ਼ ਕੇ ਲਾਟੋ-ਲਾਟ ਹੋਣ ਲਈ ਤਿਆਰ ਰਹਿੰਦੀ ਸੀ, ਵੀ ਡਰ ਲੱਗਿਆ ਰਹਿੰਦਾ। ਸੋ ਇੰਜ ਹਰ ਵੇਲ਼ੇ ਆਪਣੇ ਅਸਲੇ ਤੋਂ ਤ੍ਰਹਿੰਦਾ ਤੇ ਆਪਣੇ ਆਪ ਉੱਤੇ ਕਾਬੂ ਰੱਖਣ ਦੇ ਜਤਨ ਕਰਦਾ ਉਹ ਸਾਰਜੰਟ ਮੇਜਰ ਨੂੰ ਇੱਕ ਇਤਬਾਰੀ ਤੇ ਸਿਆਣਾ ਜਵਾਨ ਲੱਗਾ। ਸ਼ੁਰੂ ਤੋਂ ਹੀ ਉਹ ਸਾਰਜੰਟ ਨੂੰ ਭਾ ਗਿਆ ਸੀ, ਤੇ ਛੇਤੀ ਹੀ ਸਾਰਜੰਟ ਨੇ ਉਹਨੂੰ ਆਪਣੇ ਖੰਭਾਂ ਥੱਲੇ ਲੈ ਲਿਆ। ਪਰ ਜਿਹੜੀ ਦਿਲ ਦੀ ਪੀੜ ਨਿੱਤ ਉਹਦੇ ਉੱਤੇ ਛਾਈ ਰਹਿੰਦੀ ਸੀ, ਉਹਦੇ ਮੁਕਾਬਲੇ ਵਿੱਚ ਇਹ ਹਾਲਤ ਵੀ ਉਹਨੂੰ ਕੋਈ ਸੁਖ ਨਹੀਂ ਸੀ ਦੇ ਸਕਦੀ।

ਮੀਤ੍ਰਿਆ ਦੇ ਭਰਤੀ ਹੋਣ ਦੇ ਦੋ ਮਹੀਨਿਆਂ ਪਿੱਛੋਂ ਸਾਰਜੰਟ ਮੇਜਰ ਨੇ ਉਹਨੂੰ ਕਿਹਾ, (ਉਹ ਕਹਿੰਦਾ ਹੁੰਦਾ ਸੀ 'ਇਹ ਤੈਨੂੰ ਮੈਂ ਸਜ਼ਾ ਸੁਣਾਈ ਏ') :

"ਕੋਕੋਰ, ਤੇਰੇ ਉੱਤੇ ਮੈਨੂੰ ਬੜਾ ਤਰਸ ਆਉਂਦਾ ਏ! ਤੂੰ ਬੜਾ ਚੰਗਾ ਤੇ ਸਿਆਣਾ ਮੁੰਡਾ ਏਂ, ਪਰ ਤੂੰ ਪੜ੍ਹਨਾ ਲਿਖਣਾ ਨਹੀਂ ਜਾਣਦਾ। ਜੇ ਤੂੰ ਸਕੂਲੇ ਪੜ੍ਹਿਆ ਹੁੰਦਾ ਤਾਂ ਮੈਂ ਤੇਰਾ ਕੁਝ ਬਣਾ ਸਕਦਾ। ਜੋ ਮੈਨੂੰ ਪਤਾ ਏ ਓਸ ਮੁਤਾਬਕ ਤੈਨੂੰ ਆਪਣੀ ਜੱਦੀ ਜਾਇਦਾਦ ਵਿੱਚੋਂ ਕੁਝ ਲੈ ਸਕਣ ਦੀ ਆਸ ਲਾਹ ਛੱਡਣੀ ਚਾਹੀਦੀ ਏ। ਮੈਂ 1942 ਵਿੱਚ ਆਪਣੀ ਤੀਜੀ ਵਾਰ ਪੂਰੀ ਕਰ ਰਿਹਾ ਵਾਂ, ਤੂੰ ਮੇਰੀ ਥਾਂ ਲੈ ਸਕਦਾ ਸੈਂ। ਪਰ ਜੋ ਤੇਰੀ ਹਾਲਤ ਏ, ਤੂੰ ਵੱਧ ਤੋਂ ਵੱਧ ਕਾਰਪੋਰਲ ਈ ਬਣ ਸਕੇਂਗਾ। ਫ਼ੌਜ ਵਿੱਚ ਤਰੱਕੀ ਦਾ ਰਾਹ ਤੇਰੇ ਲਈ ਬੰਦ ਏ।"

ਇੱਕ ਵਾਰ ਫੇਰ ਕਦੇ ਉਹਨੇ ਕਿਹਾ, "ਕੋਕੋਰ, ਤੂੰ ਭਾਵੇਂ ਮੈਨੂੰ ਕਹੇਂ ਕਿ ਤੂੰ ਸਿੱਖਣ ਲਈ ਵੱਧ ਤੋਂ ਵੱਧ ਹੱਥ ਪੈਰ ਮਾਰ ਰਿਹਾ ਏਂ, ਪਰ ਮੈਂ ਤੈਨੂੰ ਅੱਗੋਂ ਆਖਾਂਗਾ: ਨਹੀਂ ਮੁੰਡਿਆ, ਇਹ ਤੋਪਾਂ ਬੜਾ ਪੇਚੀਦਾ ਹਥਿਆਰ ਨੇ। ਇਹਨਾਂ ਦੀ ਥਿਊਰੀ ਵਿੱਚ ਤੁਸੀਂ ਇੰਜ ਫਸ ਜਾਂਦੇ ਹੋ ਜਿਵੇਂ ਕਿਸੇ ਜਿਲ੍ਹਣ ਵਿੱਚ। ਨਿੱਕਲ਼ਿਆ ਹੀ ਨਹੀਂ ਜਾਂਦਾ, ਤੇ ਤੁਹਾਡੇ ਕੋਲ਼ ਹੋਰ ਕੁਝ ਕਰਨ ਲਈ ਉੱਕਾ ਸਮਾਂ ਹੀ ਨਹੀਂ ਬਚਦਾ।"

ਨਵੇਂ ਰੰਗਰੂਟਾਂ ਦੇ ਮੁਆਇਨੇ ਤੋਂ ਪਹਿਲੀ ਸ਼ਾਮ ਨੂੰ, ਸਾਰਜੰਟ-ਮੇਜਰ ਨੇ ਆਪਣੇ ਦਫ਼ਤਰ ਵਿੱਚ ਬੈਠਿਆਂ ਫ਼ਲੋਰੀਆ ਕੋਸਤੀਆ ਕੋਲ਼ੋਂ ਦੋ ਬੋਤਲਾਂ ਸ਼ਰਾਬ ਲੈਣੀ ਮੰਨ ਲਈ। ਫ਼ਲੋਰੀਆ ਕੋਸਤੀਆ ਫ਼ੌਜ ਦੇ ਘੋੜਿਆਂ ਦੀ ਸਾਂਭ ਉੱਤੇ ਸੀ। ਮੀਤ੍ਰਿਆ ਕਿਉਂਕਿ ਘੋੜੇ ਰੱਖਣੇ ਤੇ ਉਹਨਾਂ ਦੀ ਸੇਵਾ ਕਰਨੀ ਜਾਣਦਾ ਸੀ, ਸੋ ਆਪਣੇ ਵਿਹਲੇ ਵੇਲ਼ੇ ਉਹ ਇਹਦਾ ਹੱਥ ਵਟਾਂਦਾ ਹੁੰਦਾ ਸੀ।

"ਤੂੰ ਕੋਕੋਰ," ਸਾਰਜੰਟ ਨੇ ਕਿਹਾ, "ਕੁਰਸੀ ਲੈ ਤੇ ਸਾਡੇ ਕੋਲ਼ ਬਹਿ ਜਾ। ਇਹ ਗਲਾਸ ਤੇਰੇ ਲਈ ਏ। ਤੇਰਾ ਬੇਲੀ ਇਹ ਪਿਆ ਰਿਹਾ ਏ। ਉਹਨੇ ਮੈਨੂੰ ਦੱਸਿਆ ਏ ਕਿ ਤੁਹਾਡੇ

ਦੋਵਾਂ ਦਾ ਬੜਾ ਜੁੱਟ ਏ, ਤੇ ਤੂੰ ਉਹਦਾ ਕਿੱਤਾ ਸਿੱਖ ਰਿਹਾ ਏਂ। ਜੇ ਇਹ ਸੱਚ ਏ, ਤਾਂ ਤੂੰ ਅਗਲੇ ਵਰ੍ਹੇ ਹੀ ਕਾਰਪੋਰਲ ਬਣ ਜਾਏਂਗਾ। ਇਹ ਏਸ ਥਾਂ ਤੋਂ ਬਦਲ ਕੇ ਰਸਾਲੇ ਦਾ ਕਵਾਟਰ-ਮਾਸਟਰ ਬਣਾਇਆ ਜਾ ਰਿਹਾ ਏ, ਤੇ ਤੂੰ ਏਥੇ ਉਹਦੀ ਥਾਂ ਉੱਤੇ ਲੱਗ ਸਕੇਂਗਾ। ਮੈਂ ਤੇ ਇੰਜ ਕਹਿ ਸਕਨਾ ਵਾਂ, ਮੈਨੂੰ ਤੁਹਾਡੇ ਦੋਵਾਂ ਕੋਲ਼ੋਂ ਬੜੀਆਂ ਆਸਾਂ ਨੇ। ਫ਼ਲੋਰੀਆ ਮੇਰੀ ਸੱਜੀ ਬਾਂਹ ਏ, ਤੇ ਕੋਕੋਰ ਮੇਰੀ ਖੱਬੀ। ਮੇਰੀ ਖ਼ਿਆਲ ਏ ਕੱਲ੍ਹ ਦਾ ਮੁਆਇਨਾ ਠੀਕ-ਠਾਕ ਲੰਘ ਜਾਏਗਾ। ਸਭ ਕੰਮ ਤੇ ਜ਼ਿੰਮੇਵਾਰੀਆਂ ਸਾਡੇ ਮੋਢਿਆਂ ਉੱਤੇ ਹੀ ਨੇ। ਤੇ ਅਫ਼ਸਰ — ਉਹਨਾਂ ਦੀ ਭਲੀ ਪੁੱਛੀ ਜੇ...”

ਸਾਰਜੰਟ-ਮੇਜਰ ਅਫ਼ਸਰਾਂ ਨੂੰ ਟਿੱਚ ਜਾਣਦਾ ਤੇ ਉਹਨਾਂ ਦੀ ਕੋਈ ਇੱਜ਼ਤ ਨਹੀਂ ਸੀ ਕਰਦਾ।

“ਹਾਂ, ਇਹਨਾਂ ਅੜੇ ਅਫ਼ਸਰਾਂ ਦੀ ਕੀ ਗੱਲ ਕਰਨੀ ਹੋਈ। ਇਹਨਾਂ ਨੂੰ ਮੋਇਆਂ ਦੀ ਮੰਡੀ ਕੁਝ ਪਤਾ ਹੁੰਦਾ ਏ ? ਇਹਨਾਂ ਨੂੰ ਆਖ਼ਰ ਆਉਂਦਾ ਕੀ ਏ ? ਜ਼ਨਾਨੀਆਂ ਨਾਲ਼ ਅੱਖਾਂ ਮਟਕਾਣੀਆਂ, ਨਾਚ ਦੀਆਂ ਮਹਿਫ਼ਲਾਂ ਲਾਉਣੀਆਂ, ਤੇ ਤਾਸ਼ ਖੇਡਣੀ। ਬਸ ! ਸਾਰਜੰਟ-ਮੇਜਰ ਕਾਤਾਰਾਮਾ ਨੇ ਇਹੋ ਜਹੀ ਵਧੀਆ ਤਲੀਮ ਨਹੀਂ ਪਾਈ। ਉਹ ਇੱਕ ਤਰ੍ਹਾਂ ਸਕੂਲੇ ਗਿਆ ਹੀ ਨਹੀਂ। ਪਰ ਉਹਨੇ ਆਪਣਾ ਕਿੱਤਾ ਚੰਗੀ ਤਰ੍ਹਾਂ ਸਿੱਖਿਆ ਏ ਤੇ ਸ਼ੁਰੂ ਤੋਂ ਲੈ ਕੇ ਅਖ਼ੀਰ ਤੱਕ ਸਾਰੀ ਥਿਊਰੀ ਜਾਣਦਾ ਏ। ਆਹਾ, ਬੱਚੂ ਜੀ, ਤਾਂ ਪਤਾ ਲੱਗਦਾ ਦੇ ਸਾਰਜੰਟ-ਮੇਜਰ ਕਾਤਾਰਾਮਾ ਕਿਤੇ ਏਥੇ ਨਾ ਹੁੰਦਾ...।” ਉਹਨੇ ਆਪਣੀਆਂ ਲੰਮੀਆਂ, ਚਿੱਟੀਆਂ ਹੋ ਰਹੀਆਂ ਮੁੱਛਾਂ ਨੂੰ ਵਟ ਦਿੱਤਾ, ਤੇ ਫੇਰ ਖ਼ੂਬ ਖੁੱਲ੍ਹ ਕੇ ਹੱਸਿਆ, “ਜੇ ਕਾਤਾਰਾਮਾ ਏਥੇ ਨਾ ਹੁੰਦਾ ਤੇ ਫੇਰ ਉਹਨਾਂ ਦੇ ਭਾਅ ਦੀ ਬਣੀ ਹੋਣੀ ਸੀ। ਠੀਕ ਏ ਨਾ ?”

“ਬਿਲਕੁਲ ਠੀਕ ! ਇੰਨ-ਬਿੰਨ ਓਵੇਂ ਹੀ ਜ਼ਿਕਰ ਤੁਸੀਂ ਆਖ ਰਹੇ ਓ,” ਫ਼ਲੋਰੀਆ ਨੇ ਮੇਜ਼ ਥੱਲਿਓਂ ਆਪਣੀ ਉਂਗਲ ਨਾਲ਼ ਮੀਤ੍ਰਿਆ ਦਾ ਗੋਡਾ ਦਬਾਂਦਿਆਂ ਹਾਮੀ ਭਰੀ।

“ਜੇ ਕਿਤੇ ਮੇਰੀ ਉਹਨਾਂ ਜਿੰਨੀ ਤਲੀਮ ਹੁੰਦੀ, ਤਾਂ ਮੈਂ ਬੜੀ ਤਰੱਕੀ ਕਰ ਸਕਦਾ — ਇਹ ਤਾਂ ਪੱਕ ਸੀ। ਕੀ ਰਾਏ ਵੇ ਤੁਹਾਡੀ ?... ਆਪੋ ਆਪਣੇ ਗਲਾਸ ਭਰ ਕੇ ਮੈਨੂੰ ਜਵਾਬ ਦਿਓ। ਮੈਂ ਉੱਪਰ ਤੱਕ ਪੁੱਜ ਸਕਦਾ... ਤੇ ਉਹਨਾਂ ਵਾਂਗ ਰਹਿੰਦਾ। ਮੈਂ ਖ਼ੂਬ ਮੌਜ ਵਿੱਚ ਰਹਿਣਾ ਸੀ ਤੇ ਮੈਨੂੰ ਕੋਈ ਫ਼ਿਕਰ ਫ਼ਾਕਾ ਨਹੀਂ ਸੀ ਹੋਣਾ। ਮੇਰੇ ਅੱਗੇ ਵੀ ਸਾਰਾ ਕੰਮ ਕਰਨ ਨੂੰ ਇੱਕ ਸਾਰਜੰਟ ਮੇਜਰ ਹੁੰਦਾ। ਸਾਰਜੰਟ, ਇਹ ਕਰ ! ਸਾਰਜੰਟ, ਉਹ ਕਰ ! ਜੋ ਜੋ ਵੀ ਕਰਨ ਗੋਚਰਾ ਏ, ਸਭ ਤੂੰ ਕਰ। ਏਸੇ ਲਈ ਤਾਂ ਸਰਕਾਰ ਤੈਨੂੰ ਤਨਖ਼ਾਹ ਦੇਂਦੀ ਏ, ਤੇ ਏਸੇ ਲਈ ਤੂੰ ਸਾਰਜੰਟ ਮੇਜਰ ਏਂ ! ਪਰ ਸਰਕਾਰ ਆਖ਼ਰ ਕਿਹੜਾ ਛੱਜ ਭਰ ਕੇ ਮੈਨੂੰ ਦੇਂਦੀ ਏ ? ਉਫ਼, ਜ਼ੁਲਮ ! ਬਸ ਏਨਾ ਕਿ ਮੈਂ ਭੁੱਖਿਆਂ ਮਰਨੋਂ ਬਚ ਜਾਂ ! ਬੜਾ ਚੰਗਾ ਹੁੰਦਾ ਜੇ ਮੈਂ ਕਿਤੇ ਕਰਨੈਲ ਹੁੰਦਾ, ਤੇ ਇਹ ਕਰਨੈਲ ਮੇਰੀ ਥਾਂ !”

“ਯਕੀਨੀ ਗੱਲ ਏ, ਜਨਾਬ ! ਤੁਸੀਂ ਬੜਾ ਵਧੀਆ ਬੰਦੋਬਸਤ ਕਰਨਾ ਸੀ...”

“ਤੇ ਹੋਰ ਕੀ ?” ਕਾਤਾਰਾਮਾ ਨੇ ਫ਼ਖ਼ਰ ਨਾਲ਼ ਕਿਹਾ, “ਤਾਂ ਤੁਸੀਂ ਤਕਦੇ ਕਿ ਕਿਵੇਂ ਆਪਣੀ ਪੇਟੀ ਬੰਨ੍ਹਦਾ ਤੇ ਆਪਣੇ ਤਗਮੇ ਟੁਣਕਾਂਦਾ ਮੈਂ ਲੋਕਾਂ ਨਾਲ਼ ਗੱਲਾਂ ਕਰਦਾ ! ਪਰ ਮੈਂ

ਤਾਂ ਓਥੇ ਦਾ ਓਥੇ ਹੀ ਜੰਮਿਆਂ ਖੜੋਤਾ ਵਾਂ, ਤੇ 1942 ਵਿੱਚ ਮੇਰੀ ਪੈਨਸ਼ਨ ਹੋ ਜਾਣੀ ਏਂ। ਸ਼ੈਦ ਸਰਕਾਰ ਮੇਰੇ ਨਾਂ ਕੋਈ ਮੁਰੱਬਾ ਲਾ ਦਏ। ਮੈਂ ਇੱਕ ਮਸ਼ੀਨ ਲਾ ਲਵਾਂਗਾ...''

ਮੀਤ੍ਰਿਆ ਹਿਚ-ਹਿਚ ਕਰ ਕੇ ਹੱਸਿਆ, ''ਗ੍ਰੀਤਜ਼ਾ ਵਾਂਗੂ ! ਇੰਨ-ਬਿੰਨ ਗ੍ਰੀਤਜ਼ਾ ਵਾਂਗੂ !''

''ਕੀ ਤੇਰਾ ਭਰਾ ਮਸ਼ੀਨ ਵਾਲ਼ਾ ਏ ? ਉਹੀ ਜਿਨ੍ਹੇਂ ਤੇਰੀ ਜੱਦੀ ਜਾਇਦਾਦ 'ਤੇ ਧਾੜਾ ਮਾਰਿਆ ਏ ?''

''ਉਹੀ ! ਸਿਰਫ਼ ਮੈਨੂੰ ਕੁਝ ਵਕਤ ਮਿਲ਼ ਜਾਏ। ਫ਼ੌਜੀ ਨੌਕਰੀ ਦੀ ਮਿਆਦ ਪੂਰੀ ਕਰ ਕੇ...''

''ਕੀ ਤੂੰ ਓਸ 'ਤੇ ਦਾਵ੍ਹਾ ਕਰੇਂਗਾ ?'' ਅਚਾਨਕ ਚੰਗੇ ਰੌਂਅ ਵਿੱਚ ਆ ਕੇ ਸਾਰਜੰਟ ਮੇਜਰ ਨੇ ਉਹਨੂੰ ਪੁੱਛਿਆ, ''ਜਦੋਂ ਜਾ ਕੇ ਤੂੰ ਕਿਤੇ ਆਪਣੇ ਪੱਖ ਦੇ ਸਾਰੇ ਸਬੂਤ ਦੇ ਲਏਂਗਾ, ਓਦੋਂ ਤੱਕ ਜੋ ਮਾੜਾ ਮੋਟਾ ਤੇਰੇ ਕੋਲ਼ ਵੇ ਓਸ ਤੋਂ ਵੀ ਹੱਥ ਧੋ ਬਹੇਂਗਾ। ਚੰਗਾ ਰਹੇ ਜੇ ਤੂੰ ਚੇਤੇ ਰੱਖੇ ਕਿ ਅੱਜ-ਕੱਲ੍ਹ ਲਾਮ ਲੱਗੀ ਹੋਈ ਏ, ਤੇ ਵੱਧ ਤੋਂ ਵੱਧ ਕਿਸੇ ਨੂੰ ਥੋੜ੍ਹੀ ਜਹੀ ਜ਼ਮੀਨ ਕਬਰ ਜੋਗੀ ਹੀ ਲੋੜ ਪੈਂਦੀ ਏ !'' ਤੇ ਉਹ ਕਾਹਲ਼ੀ-ਕਾਹਲ਼ੀ ਆਪਣੇ ਇਹਨਾਂ ਉਦਾਸ ਲਫ਼ਜ਼ਾਂ ਨੂੰ ਸ਼ਰਾਬ ਦੇ ਵੱਡੇ ਸਾਰੇ ਗਲਾਸ ਵਿੱਚ ਡੋਬਣ ਲੱਗ ਪਿਆ।

ਫ਼ਲੋਰੀਆ ਕੋਸਤੀਆ ਦੇ ਮੂੰਹ ਉੱਤੇ ਇੱਕ ਹਨੇਰਾ ਜਿਹਾ ਆ ਗਿਆ, ''ਅਸੀਂ ਤੇ ਪਾਣੀ ਉੱਤੇ ਤਰਦੇ ਪੱਤਿਆਂ ਵਾਂਗ ਅਲੋਪ ਹੁੰਦੇ ਰਹਿੰਦੇ ਆਂ,'' ਉਹਨੇ ਕਿਹਾ ''ਨੌਜਵਾਨ ਸਾਰੇ ਮਰੀ ਜਾਂਦੇ ਨੇ !''

''ਤੂੰ ਕੀ ਰੀਂ-ਰੀਂ ਲਾਈ ਹੋਈ ਏ,'' ਸਾਰਜੰਟ ਨੂੰ ਰੋਹ ਚੜ੍ਹ ਗਿਆ, ''ਅਸੀਂ ਸਿਪਾਹੀ ਆਂ ਕਿ ਹੋਰ ਕੁਝ ? ਕੀ ਆਪਣੀ ਮਾਤਭੂਮੀ ਲਈ ਲੜਨਾ ਸਾਡਾ ਫ਼ਰਜ਼ ਨਹੀਂ ?''

ਫ਼ਲੋਰੀਆ ਨੇ ਚੁੱਪ-ਚਾਪ ਆਪਣਾ ਸਿਰ ਹਿਲਾਇਆ ਤੇ ਮੀਤ੍ਰਿਆ ਵੱਲ ਤੱਕਿਆ।

ਮੀਤ੍ਰਿਆ ਫੇਰ ਹੱਸਿਆ, ''ਅਸੀਂ ਬਹੁਤਾ ਤਾਂ ਤ੍ਰੈ-ਨੱਕੇ ਮਾਲਕ ਕ੍ਰਿਸਤੀਆ ਤੇ ਉਹਦੇ ਵਰਗਿਆਂ ਲਈ ਜਾਨਾਂ ਦੇਂਦੇ ਪਏ ਆਂ, ਉਹਨਾਂ ਲਈ ਜਿਹੜੇ ਸਾਡੇ ਉੱਤੇ ਜੂਲ਼ਾ ਪਾਈ ਰੱਖਦੇ ਨੇ, ਤੇ ਸਾਡੀ ਖੱਲ ਲਾਂਹਦੇ ਰਹਿੰਦੇ ਨੇ — ਅਸੀਂ ਸਾਰੇ ਨਿਤਾਣੇ ਗ਼ਰੀਬ !''

''ਤ੍ਰੈ-ਨੱਕਾ ਕੌਣ ?''

''ਸਾਡੇ ਪਿੰਡ ਹੈ ਕੋਈ,'' ਮੀਤ੍ਰਿਆ ਨੇ ਹਉਕਾ ਭਰਿਆ।

ਫ਼ਲੋਰੀਆ ਵਿੱਚੋਂ ਬੋਲ ਪਿਆ, ''ਇਹ ਜਿਸ ਵਿੱਚ ਬਿਪਤਾ 'ਚੋਂ ਲੰਘਿਆ ਏ, ਉਹ ਸਭ ਇਹਨੇ ਮੈਨੂੰ ਸੁਣਾਈ ਏ। ਜੋ ਇਹਨੇ ਜਰਿਆ ਏ, ਉਹ ਕੋਈ ਖ਼ਾਲਾ ਜੀ ਦਾ ਵਾੜਾ ਨਹੀਂ।... ਤੁਸੀਂ ਆਪਣੇ ਗਲਾਸ ਦਾ ਵੀ ਚੇਤਾ ਰੱਖੀ ਜਾਓ।''

''ਇਹਨਾਂ ਸਾਰੇ ਹਰਾਮੀਆਂ ਨੂੰ ਮੈਂ ਇੱਕਦਮ ਗੁੱਠੇ ਲਾ ਦਿਆਂਗਾ,'' ਕਾਤਾਰਾਮਾ ਭੜਕ ਪਿਆ। ਉਹਨੂੰ ਥੋੜ੍ਹੀ-ਥੋੜ੍ਹੀ ਚੜ੍ਹ ਚੁੱਕੀ ਸੀ, ਤੇ ਉਹਦੀਆਂ ਅੱਖਾਂ ਵਿੱਚ ਅੱਥਰੂ ਸਨ।

''ਪਰ ਇਹ ਸਿਰਫ਼ ਏਥੇ ਹੀ ਏ ਕਿ ਮੇਰੇ ਕੋਲ਼ ਕਾਨੂੰਨ ਤੇ ਜ਼ਾਬਤਾ ਲਾਗੂ ਕਰਨ ਦਾ ਮੌਕਾ ਏ ! ਸਮਝ ਆਈ ਕੋਕੋਰ ਦਿਮਿਤ੍ਰੀਅਸ। ਜਿਹੜੇ ਸਾਡੇ 'ਤੇ ਹਕੂਮਤ ਕਰਦੇ ਨੇ, ਉਹ ਓਸ

ਥਾਂ 'ਤੇ ਜ਼ਾਬਤਾ ਤੇ ਨਿਆਂ ਪੂਰਾ-ਪੂਰਾ ਚਲਾਣ ਖ਼ਾਂ ਜਿੱਥੋਂ ਦਾ ਤੂੰ ਜ਼ਿਕਰ ਕਰਨਾ ਏਂ! ਤੇ ਜੇ ਨਹੀਂ, ਤਾਂ ਫੇਰ ਇਹਨਾਂ ਸਭਨਾਂ ਨੂੰ ਜਹੰਨਮ ਵਿੱਚ ਜਾਣ ਦਿਓ ਤੇ ਅਸੀਂ ਆਪਣੇ ਕੰਮ ਕਾਰ ਦੇ ਆਪ ਜ਼ਿੰਮੇਵਾਰ ਹੋਈਏ।... ਅਸਲ ਗੱਲ ਏ ਕਿ ਕੱਲ੍ਹ ਦੇ ਮੁਆਇਨੇ ਉੱਤੇ ਸਾਡਾ ਕੰਮ ਬੜਾ ਚੰਗਾ ਰਹੇ। ਤੇ ਜਿੱਥੋਂ ਤੱਕ ਇਹਨਾਂ ਹੋਰਨਾਂ ਦਾ ਤਅੱਲਕ ਏ — ਇਹਨਾਂ ਨੂੰ ਮੈਂ ਉਹ ਇਲਣੀ ਦਾ ਨਾਚ ਨਚਾਵਾਂਗਾ..."

ਸਾਰਜੰਟ-ਮੇਜਰ ਕਾਤਾਰਾਮਾ ਕੁਝ ਹੱਦ ਤੱਕ 'ਨਾਚ ਨਚਾਣ' ਲਈ ਮਸ਼ਹੂਰ ਸੀ। ਉਹ ਆਪਣੀਆਂ ਗਾਲ੍ਹਾਂ ਵਿੱਚ ਰੱਬ, ਸੰਤਾਂ ਜਾਂ ਕੁਆਰੀ ਮਾਤਾ ਮਰੀਅਮ ਦਾ ਜ਼ਿਕਰ ਨਹੀਂ ਸੀ ਕਰਦਾ ਹੁੰਦਾ। ਉਹ ਆਪਣੇ ਆਪ ਨੂੰ ਇਹਨਾਂ ਦੇ ਜਿਸਮਾਂ, ਵੇਸ ਜਾਂ ਹੋਰ ਕੁਝ ਚੀਜ਼ਾਂ ਤੱਕ ਹੀ ਮਹਿਦੂਦ ਰੱਖਦਾ ਸੀ: ਸ਼ੈਤਾਨ ਦੀ ਦਾੜ੍ਹੀ, ਮਾਤਾ ਮਰੀਅਮ ਦਾ ਤਾਜ, ਸੰਤ ਜੂਪੀਟਰ ਦੀਆਂ ਜੁੱਤੀਆਂ, ਆਰਕੇਂਜਲ ਗੇਬਰੀਅਲ ਦੀ ਗੋਗੜ, ਚਾਰ ਪੂਜ ਪਰਚਾਰਕ ਜਿਹੜੇ ਤੇਰੀ ਮਾਂ ਦੇ ਯਾਰ ਨੇ...

"ਚਵ੍ਹਾਂ ਪੂਜ ਪ੍ਰਚਾਰਕਾਂ ਵਿੱਚੋਂ ਤੀਜੇ ਦੀ ਸਹੁੰ ਜਿਸ ਦੇ ਬੁੱਤ ਨੂੰ ਨਵੇਂ ਸਾਲ ਵਾਲ਼ੇ ਦਿਨ ਤੇਰੀ ਮਾਂ ਨੇ ਚੁੰਮਿਆਂ ਸੀ," ਉਹ ਆਪਣੀਆਂ ਲੱਤਾਂ ਚੌੜੀਆਂ ਕਰ ਕੇ, ਆਪਣੀਆਂ ਅੱਗ ਵਰ੍ਹਾਂਦੀਆਂ ਅੱਖਾਂ ਗੋਲ਼-ਗੋਲ਼ ਘੁੰਮਾ ਕੇ ਬਟੈਲੀਅਨ ਦੀ ਗੌਣ ਵਾਲ਼ੀ ਟੋਲੀ ਨੂੰ ਕਹਿੰਦਾ, "ਇੰਜ ਗੰਵੀਂਦਾ ਏ, ਉਇ ਤੁਹਾਨੂੰ ਰੱਬ ਦੀ ਮਾਰ ਵਗੇ! ਚਲੋ, ਚੀਕੋ, ਕੁਝ ਵਾਜ ਤਾਂ ਸਾਨੂੰ ਆਵੇ। ਇੰਜ ਗੰਵੋ ਕਿ ਅਸਮਾਨੀ ਗੂੰਜਾਂ ਪੈਣ। ਤੁਸੀਂ ਸਿਪਾਹੀ ਹੋ ਕਿ ਕੁਝ ਹੋਰ? ਸਹੁੰ ਆਰਕੇਂਜਲ ਦੀ ਗੋਗੜ ਦੀ, ਜਿਹੜਾ ਤੁਹਾਡੀ ਭੈਣ ਦੇ ਯਰਾਨਿਆਂ ਦਾ ਖ਼ਿਆਲ ਰੱਖਦਾ ਏ!"

ਆਪਣੀ ਕਾਵਿਮਈ ਮੌਲਿਕਤਾ ਦਾ ਵਿਕਾਸ ਕਰਨ ਲਈ, ਸਾਰਜੰਟ ਮੇਜਰ ਨੂੰ ਸ਼ਰਾਬ ਦੇ ਕਾਫ਼ੀ ਸਾਰੇ ਗਲਾਸ ਜਾਂ ਘੱਟੋ-ਘੱਟ ਗੁੱਸੇ ਦਾ ਨਸ਼ਾ ਲੋੜ ਹੁੰਦਾ ਸੀ। ਹੁਣ ਜਦੋਂ ਰਾਤ ਬੜੀ ਸਾਰੀ ਲੰਘ ਗਈ ਸੀ, ਤੇ ਉਹ ਰੱਜ ਕੇ ਸਹੁੰਆਂ ਖਾ ਤੇ ਅਫ਼ਸਰਾਂ, ਪਾਦਰੀਆਂ, ਜੱਜਾਂ ਤੇ ਪ੍ਰਚਾਰਕਾਂ ਨੂੰ ਗਾਲ੍ਹਾਂ ਕੱਢ ਚੁੱਕਿਆ ਸੀ, ਤੇ ਆਪਣੇ ਜ਼ੋਰ ਤੇ ਦਲੀਲ ਦੇ ਵਸੀਲਿਆਂ ਦੀ ਹੱਦ ਛੂਹ ਆਇਆ ਸੀ, ਉਹਨੇ ਆਪਣੀਆਂ ਅੱਖਾਂ ਮਲ਼ਣੀਆਂ ਤੇ ਉਬਾਸੀਆਂ ਲੈਣੀਆਂ ਸ਼ੁਰੂ ਕੀਤੀਆਂ।

ਰਜਮੰਟ ਦਾ ਘੜਿਆਲ ਅੱਧੀ ਰਾਤ ਤੋਂ ਪਹਿਲਾਂ ਅੱਧਾ ਘੰਟਾ ਖੜਕਾ ਰਿਹਾ ਸੀ ਜਦੋਂ ਕੋਸਤੀਆ ਤੇ ਮੀਤ੍ਰਿਆ ਚੌਥੀ ਬਾਤਰੀ ਦੇ ਅਸਤਬਲ ਵਿੱਚ ਸੌਣ ਲਈ ਚਲੇ ਗਏ। ਸੱਜਰੀ ਨਰਮ ਬਰਫ਼ ਜਿਹੜੀ ਹੁਣੇ ਡਿੱਗੀ ਸੀ ਉਹ ਬੇ-ਚੰਨ ਰਾਤ ਵਿੱਚ ਨਿੰਮ੍ਹਾ-ਨਿੰਮ੍ਹਾ ਚਾਨਣ ਕਰ ਰਹੀ ਸੀ। ਕਦਮਾਂ ਦੀ ਵਾਜ ਨਹੀਂ ਸੀ ਸੁਣੀਂਦੀ। ਚਾਰਦੀਵਾਰੀ ਦੇ ਦੂਜੇ ਪਾਸੇ ਸੰਤਰੀ ਠੰਢ ਤੇ ਉਨੀਂਦਰੇ ਨਾਲ਼ ਘਗਿਆਈਆਂ ਵਾਜਾਂ ਵਿੱਚ 'ਗੁਪਤ ਬੋਲ' ਪੁੱਛ ਰਹੇ ਸਨ।

"ਏਸ ਦੁਨੀਆਂ ਵਿੱਚ ਸਭ ਤੋਂ ਵੱਡੀ ਖੁਸ਼ੀ ਓਦੋਂ ਹੁੰਦੀ ਹੈ ਜਦੋਂ ਤੁਹਾਡੀ ਡਿਊਟੀ ਮੁੱਕਣ ਉੱਤੇ ਤੁਹਾਡੀ ਥਾਂ ਆ ਕੇ ਹੋਰ ਕੋਈ ਲੈਂਦਾ ਏ!" ਕਾਰਪੋਰਲ ਨੇ ਕਿਹਾ।

ਮੀਤ੍ਰਿਆ ਨੇ ਹਉਕਾ ਲਿਆ, "ਮੈਨੂੰ ਉਹ ਵਰ੍ਹੇ ਕੌਣ ਮੋੜ ਕੇ ਦੇ ਸਕਦਾ ਏ ਜਿਨ੍ਹਾਂ

ਵਿੱਚ ਉੱਕਾ ਮੈਨੂੰ ਸੌਣਾ ਨਸੀਬ ਨਹੀਂ ਹੋਇਆ!"

ਉਹਨਾਂ ਹਨੇਰੇ ਕਮਰੇ ਵਿੱਚ ਟੋਹ-ਟਾਹ ਕੇ ਆਪਣਾ ਰਾਹ ਲੱਭ ਲਿਆ। ਜਿਸ ਨੁੱਕਰੇ ਉਹ ਸੌਂਦੇ ਸਨ, ਉਹ ਇੱਕ ਨਿੱਕੀ ਜਹੀ ਹਨੇਰੀ ਕੀਤੀ ਬਾਰੀ ਕਰ ਕੇ ਭੀੜਾ ਸੀ। ਕਿਉਂਕਿ ਉਹ ਭੱਠੀ ਦੇ ਪਿੱਛੇ ਸੀ, ਏਸ ਲਈ ਉਹ ਹੁਣ ਤੀਕ ਕੁਝ ਨਿੱਘਾ ਸੀ। ਫ਼ਲੋਰੀਆ ਨੇ ਇੱਕ ਮੋਮਬੱਤੀ ਜਗਾਈ ਤੇ ਇੱਕ ਤਿਪਾਈ ਜਹੀ 'ਤੇ ਟਿਕਾ ਦਿੱਤੀ। ਥੱਲੇ ਭੋਂ ਉੱਤੇ ਦੋ ਨਾੜਾਂ ਦੇ ਢੇਰ ਤੇ ਉੱਤੇ ਲੈਣ ਨੂੰ ਕੁਝ-ਉਹਨਾਂ ਦੇ ਬਿਸਤਰੇ—ਉਹਨਾਂ ਲਈ ਉਡੀਕ ਰਹੇ ਸਨ।

ਉਹਨਾਂ ਸਿਗਰਟਾਂ ਲਾ ਲਈਆਂ ਤੇ ਸੌਣ ਲਈ ਲੇਟਣ ਤੋਂ ਪਹਿਲਾਂ ਬੜਾ ਚਿਰ ਬੈਠੇ ਰਹੇ।

"ਸੁਣਿਆਂ ਸੀ ਤੂੰ ਉਹਨੂੰ ?" ਫ਼ਲੋਰੀਆ ਨੇ ਪੁੱਛਿਆ।

"ਕੀ ਖ਼ਿਆਲ ਏ ਤੇਰਾ ਉਹਦੇ ਬਾਰੇ ?"

ਮੀਤ੍ਰਿਆ ਹੱਸਿਆ, "ਜਦੋਂ ਉਹ ਗਾਲ੍ਹਾਂ ਕੱਢ ਰਿਹਾ ਹੁੰਦਾ ਏ, ਓਦੋਂ ਉਹ ਮੈਨੂੰ ਬੜਾ ਚੰਗਾ ਲੱਗਦਾ ਏ।"

"ਇਹ ਫ਼ੌਜ ਸਾਰੀ ਉਹਦੀ ਜਾਇਦਾਦ ਏ। ਉਹ ਹਰ ਸ਼ੈ ਨੂੰ ਹੱਥ ਫੇਰਦਾ ਏ, ਰੋਟੀਆਂ ਦਾ ਰਾਸ਼ਨ, ਮਾਸ, ਘੋੜਿਆਂ ਦਾ ਦਾਣਾ ਤੇ ਸਿਪਾਹੀਆਂ ਦੀ ਖੰਡ।"

"ਤੇ ਕਿਸੇ ਨੂੰ ਪਤਾ ਨਹੀਂ ਲੱਗਦਾ ?"

"ਤੇਰਾ ਕੀ ਖ਼ਿਆਲ ਏ ਕੌਣ ਇਹਦਾ ਧਿਆਨ ਕਰੇਗਾ ? ਵੱਡੇ ਚੋਰ ਵੱਡੇ ਧਾੜੇ ਮਾਰਦੇ ਨੇ ਤੇ ਨਿੱਕਿਆਂ ਦੀਆਂ ਨਿੱਕੀਆਂ ਚੋਰੀਆਂ ਵੱਲੋਂ ਅੱਖਾਂ ਮੀਟ ਛੱਡਦੇ ਨੇ। ਇਹੀ ਤੇ ਸਰਮਾਏਦਾਰੀ ਨਜ਼ਾਮ ਏ।"

"ਕੀ ਕਿਹਾ ਈ ?"

"ਮੈਂ ਉਹੀ ਕਿਹਾ ਏ, ਜੋ ਕਹਿਣ ਦੀ ਲੋੜ ਏ। ਪਰ ਤੈਨੂੰ ਹਾਲੀ ਇਹਦੇ ਮਾਅਨੇ ਨਹੀਂ ਪਤਾ," ਕਾਰਪੋਰਲ ਮੁਸਕਰਾਇਆ।

ਮੀਤ੍ਰਿਆ ਨੇ ਭੰਬਿਤਰ ਕੇ ਆਪਣੀਆਂ ਅੱਖਾਂ ਨੀਵੀਆਂ ਪਾ ਲਈਆਂ।

"ਓਥੇ, ਢੱਠੀ-ਕੰਢੀ ਵਿੱਚ ਲੁੱਟਿਆਂ ਲਤਾੜਿਆਂ ਦਾ ਨਿਆਂ ਕੌਣ ਕਰਦਾ ਸੀ ?"

"ਸਾਡੇ ਪਿੰਡ ਵਿੱਚ ਤਾਂ ਮੁੱਦਤਾਂ ਹੋਈਆਂ ਨਿਆਂ ਮਰ ਚੁੱਕਾ ਤੇ ਕਦੇ ਦਾ ਦਬਾ ਵੀ ਦਿੱਤਾ ਗਿਆ!"

"ਇਹ ਸਭ ਓਸੇ ਨਜ਼ਾਮ ਕਰਕੇ ਵੇ ਜਿਦ੍ਹਾ ਮੈਂ ਹੁਣੇ ਜ਼ਿਕਰ ਕੀਤਾ ਸੀ।"

"ਦੂਜੇ ਲਫ਼ਜ਼ਾਂ ਵਿੱਚ ਬਘਿਆੜਾਂ ਤੇ ਲੇਲਿਆਂ ਦਾ ਨਜ਼ਾਮ..."

"ਹੂੰ, ਤਾਂ ਤੈਨੂੰ ਸਮਝ ਆਉਂਦੀ ਏ, ਮੀਤ੍ਰਿਆ — ਜਿਸ ਤਨ ਲਾਗੇ..."

"ਹਾਂ ਮੈਂ ਮੁਸੀਬਤਾਂ ਝਾਗੀਆਂ ਨੇ!... ਪਰ ਹੋਰਨਾਂ ਏਦੂੰ ਵੱਧ ਮੁਸੀਬਤਾਂ ਸਹੀਆਂ ਨੇ ਤੇ ਉਹ ਚੁੱਪ ਰਹਿੰਦੇ ਤੇ ਏਸ ਜ਼ੁਲਮ ਨਾਲ਼ ਦਿਨ ਕੱਟੀ ਕਰੀ ਜਾਂਦੇ ਨੇ!"

"ਤੈਨੂੰ ਕੁਝ ਤਾਲੀਮ ਚਾਹੀਦੀ ਏ — ਫੇਰ ਤੈਨੂੰ ਸਭ ਸਾਫ਼ ਹੋ ਜਾਏਗਾ।"

"ਸ਼ੈਦ ਏਸ ਤਰ੍ਹਾਂ ਮੇਰੇ ਲਈ ਬੂਹਾ ਖੁੱਲ੍ਹ ਜਾਏ..."

ਫ਼ਲੋਰੀਆ ਨੇ ਉਹਦਾ ਮਤਲਬ ਨਾ ਸਮਝਦਿਆਂ ਹੋਇਆਂ ਉਹਦੇ ਵੱਲ ਤੱਕਿਆ। ਉਹ ਓਸ ਸੁਪਨੇ ਤੋਂ ਨਹੀਂ ਸੀ ਜਾਣੂ, ਜਿਹੜਾ ਉਹਦੇ ਦੋਸਤ ਦੀਆਂ ਰਾਤਾਂ ਮੱਲੀ ਰੱਖਦਾ ਸੀ। "ਚੰਗਾ ਫੇਰ," ਉਹਨੇ ਕਿਹਾ, "ਮੈਂ ਤੇਰੇ ਲਈ ਇੱਕ ਫ਼ੈਸਲਾ ਕੀਤਾ ਏ! ਇੱਕ ਸਲੇਟ ਤੇ ਕਾਇਦਾ ਤੇਰੇ ਲਈ ਮੈਂ ਖ਼ਰੀਦ ਰਿਹਾ ਵਾਂ। ਪੰਜਵੀਂ ਬਾਤਰੀ ਵਿੱਚ ਸਾਡਾ ਇੱਕ ਬੇਲੀ ਏ ਜਿਸਨੂੰ ਪੜ੍ਹਨਾ ਲਿਖਣਾ ਚੰਗੀ ਤਰ੍ਹਾਂ ਆਉਂਦਾ ਏ। ਉਹ ਤੇਰਾ ਪੂਰਾ-ਪੂਰਾ ਖ਼ਿਆਲ ਰੱਖੇਗਾ।"

"ਸੱਚ?" ਮੀਤ੍ਰਿਆ ਤ੍ਰਭਕ ਪਿਆ।

"ਹਾਂ, ਇਹ ਸੱਚ ਏ — ਪਰ ਤੂੰ ਕਦੇ ਕਿਸੇ ਨੂੰ ਇਸ ਬਾਰੇ ਕੁਝ ਵੀ ਨਾ ਦੱਸੀਂ। ਉਹ ਇੱਕ ਦਿਨ ਤੈਨੂੰ ਘੰਟੇ ਲਈ ਪੜ੍ਹਾਏਗਾ, ਫੇਰ ਕਿਸੇ ਦਿਨ ਇੱਕ ਹੋਰ ਘੰਟਾ, ਜਿਵੇਂ-ਜਿਵੇਂ ਉਹਨੂੰ ਵਿਹਲ ਮਿਲ਼ੇਗੀ। ਉਹ ਤੇਰੇ ਨਾਲ਼ ਬੜੀਆਂ ਚੀਜ਼ਾਂ ਬਾਰੇ ਗੱਲਾਂ ਕਰੇਗਾ।"

ਮੀਤ੍ਰਿਆ ਨੇ ਡੂੰਘੀ ਤਸੱਲੀ ਦਾ ਸਾਹ ਲਿਆ।

"ਏਸ ਦੁਨੀਆਂ ਵਿੱਚ ਲੋਕ ਨੇ ਜਿਹੜੇ ਗ਼ਰੀਬਾਂ ਲਈ ਨਿਆਂ ਜਿੱਤਣ ਲਈ ਲੜਦੇ ਨੇ ਤੇ ਜਿਨ੍ਹਾਂ ਨੂੰ ਕੁਝ ਨਹੀਂ ਆਉਂਦਾ ਉਹਨਾਂ ਨੂੰ ਪੜ੍ਹਾਣ ਲਈ ਆਪਣਾ ਪੂਰਾ ਤਾਣ ਲਾ ਦੇਂਦੇ ਨੇ!" ਕਾਰਪੋਰਲ ਬੋਲਦਾ ਗਿਆ ਜਿਵੇਂ ਉਹ ਕੋਈ ਬਾਤ ਪਾ ਰਿਹਾ ਹੋਏ।

ਮੀਤ੍ਰਿਆ ਆਪਣਾ ਚਾਅ ਲੁਕਾਏ ਬਿਨਾਂ ਸੁਣਦਾ ਰਿਹਾ, ਪਰ ਹਾਲੀ ਵੀ ਉਹਨੂੰ ਸ਼ੱਕ ਸੀ, "ਅਜਿਹੀ ਗੱਲ ਉੱਤੇ ਇਤਬਾਰ ਕਰਨਾ ਕਿਤੇ ਸੌਖਾ ਏ!"

ਫ਼ਲੋਰੀਆ ਉਹਦੇ ਉੱਤੇ ਤਰਸ ਕਰ ਕੇ ਮੁਸਕਰਾਇਆ, "ਕੀ ਤੂੰ ਰੂਸੀ ਇਨਕਲਾਬ ਬਾਰੇ ਕੁਝ ਸੁਣਿਆਂ ਏ?"

ਮੀਤ੍ਰਿਆ ਨੇ ਹੈਰਾਨ ਹੋ ਕੇ ਆਪਣਾ ਸਿਰ ਚੁੱਕਿਆ। ਹਾਂ, ਉਹਦੇ ਪਿੰਡ ਵਿੱਚ ਵੀ...।

"ਹੂੰ — ਤੂੰ ਇਹਦਾ ਜ਼ਿਕਰ ਈ ਸੁਣਿਆਂ ਹੋਏਗਾ, ਪਰ ਤੈਨੂੰ ਇਹ ਤਾਂ ਪਤਾ ਨਹੀਂ ਲੱਗਾ ਹੋਣਾ ਕਿ ਇਹ ਕੀ ਏ? ਓਥੇ ਰੂਸ ਵਿੱਚ ਸਭ ਲਤਾੜੇ ਲੋਕ ਉੱਠ ਪਏ ਸਨ ਤੇ ਉਹਨਾਂ ਰਾਜ ਉਲਟਾ ਦਿੱਤਾ, ਉਹਨਾਂ ਸਰਮਾਏਦਾਰਾਂ ਦੀ ਸਰਕਾਰ ਹੂੰਝ ਕੇ ਸੁੱਟ ਪਾਈ ਤੇ ਉਹਦੀ ਥਾਂ ਮਜ਼ਦੂਰਾਂ ਦੀ ਸਰਕਾਰ ਕਾਇਮ ਕਰ ਦਿੱਤੀ। ਉਹ ਜਿਹੜਾ ਪੰਜਵੀਂ ਬਾਤਰੀ ਵਾਲ਼ਾ ਬੰਦਾ ਏ, ਉਹ ਸਭ ਕੁਝ ਤੈਨੂੰ ਸਮਝਾ ਦਏਗਾ, ਉਹ ਅੱਜ ਤੋਂ ਤੇਰਾ ਉਸਤਾਦ ਏ। ਆ, ਹੁਣ ਫੇਰ ਸੰਵੀਏ, ਬੜੀ ਦੇਰ ਹੋ ਗਈ ਏ ਤੇ ਕੱਲ੍ਹ..."

ਮੀਤ੍ਰਿਆ ਆਪਣੇ ਨਾੜ ਦੇ ਢੇਰ ਉੱਤੇ ਲੇਟ ਗਿਆ ਤੇ ਉਹਨੇ ਉੱਪਰ ਆਪਣਾ ਕੰਬਲ਼ ਵਲ੍ਹੇਟ ਲਿਆ। ਉਹਦੇ ਸਾਥੀ ਨੇ ਮੋਮਬੱਤੀ ਬੁਝਾ ਦਿੱਤੀ। ਪਰ ਕੁਝ ਚਿਰ ਪਿੱਛੋਂ ਉਹਨੇ ਪੁੱਛਿਆ, "ਕੀ ਗੱਲ ਏ, ਤੂੰ ਬੜਾ ਉਤਾਵਲਾ ਉਤਾਵਲਾ ਲਗਨਾ ਏਂ, ਤੇ ਤੈਨੂੰ ਨੀਂਦਰ ਨਹੀਂ ਪਈ ਆਉਂਦੀ। ਤੇ ਇਹ ਡੂੰਘੇ ਹਉਂਕੇ ਕਾਸ ਲਈ?"

"ਮੈਂ ਫੇਰ ਕਿਸੇ ਵੇਲ਼ੇ ਇਹ ਸਭ ਤੈਨੂੰ ਪੂਰਾ-ਪੂਰਾ ਦੱਸ ਦਿਆਂਗਾ।... ਜੋ ਤੂੰ ਮੈਨੂੰ ਸਿਖਾਇਆ ਏ ਉਹਦੇ ਲਈ ਤੇਰੀ ਬੜੀ ਮਿਹਰਬਾਨੀ।"

"ਇਹ ਮਿਹਰਬਾਨੀ ਭੁੱਲ ਜਾ! ਸ਼ੁਭ ਰਾਤ।"

“ਸ਼ੁਭ ਰਾਤ, ਫ਼ਲੋਰੀਆ।”

ਕਾਰਪੋਰਲ ਨੂੰ ਝੱਟ-ਪਟ ਨੀਂਦਰ ਆ ਗਈ। ਮੀਤ੍ਰਿਆ ਨੀਂਦਰ ਤੋਂ ਬੜਾ ਉੱਚਾ-ਉੱਚਾ ਮਹਿਸੂਸ ਕਰ ਰਿਹਾ ਸੀ। ਭਾਵੇਂ ਉਹ ਆਪਣੀਆਂ ਅੱਖਾਂ ਬੰਦ ਕਰਦਾ ਜਾਂ ਖੋਲ੍ਹਦਾ, ਉਹ ਸਿਰਫ਼ ਆਪਣੇ ਸੁਪਨੇ ਦਾ ਭਾਰੀ ਬੂਹਾ ਹੀ ਤੱਕ ਸਕਦਾ। ਦੂਜੇ ਯਾਦ-ਚਿਤ੍ਰ ਤੇ ਚੇਤਿਆਂ ਵਿੱਚ ਟਿਕੇ ਹੋਰ ਲਫ਼ਜ਼ ਸਭ ਉਹਨੂੰ ਓਸ ਪਲ ਤੱਕ ਖਿੱਚ ਲਿਜਾਂਦੇ ਜਦੋਂ ਉਹਨੂੰ ਆਪਣਾ ਪਿੰਡ ਛੱਡਣਾ ਪਿਆ ਸੀ।

ਉਹ ਰਿਵਾਜ ਮੁਤਾਬਕ ਜਗੀਰਦਾਰ ਕੋਲ਼ ਗਿਆ ਸੀ, ਰੋਟੀ ਤੇ ਲੂਣ ਲਈ ਉਹਦਾ ਧੰਨਵਾਦ ਕਰਨ।

“ਸੁਖੀ ਸੁਖੀ ਜਾ,” ਮਾਲਕ ਕ੍ਰਿਸਤੀਆ ਤ੍ਰੈ-ਨੱਕਾ ਖਿੱਝਿਆ ਜਿਹਾ ਬੋਲਿਆ ਸੀ।

“ਮੈਂ ਆਪਣਾ ਹਿਸਾਬ ਜਾਣਨਾ ਚਾਹਾਂਗਾ, ਮਾਲਕ!”

“ਕਿਹੜਾ ਹਿਸਾਬ?... ਹਾਂ, ਜਦੋਂ ਤੇਰਾ ਭਰਾ ਕੋਠੀ ਵਿੱਚ ਆਇਆ, ਇਹ ਮੈਂ ਉਹਦੇ ਨਾਲ਼ ਨਿਬੇੜ ਲਵਾਂਗਾ। ਜੋ ਜੋ ਤੂੰ ਮੈਥੋਂ ਲਿਆ ਏ-ਉਹ ਮੈਂ ਸਭ ਲਿਖਿਆ ਹੋਇਆ ਏ। ਜਾਪਦਾ ਏ ਕਿ ਹਾਲੀ ਵੀ ਤੂੰ ਕੁਝ ਮੇਰਾ ਦੇਣਾ ਈ ਏ!”

“ਕਦੋਂ ਤੱਕ ਮੈਂ ਤੁਹਾਡਾ ਕਰਜ਼ਾਈ ਰਹਾਂਗਾ, ਸ਼ੈਦ ਪਰਲੋ ਤੀਕ?” ਮੀਤ੍ਰਿਆ ਨੇ ਰੋਹ ਵਿੱਚ ਪੁੱਛਿਆ।

“ਸ਼ੈਦ ਨਹੀਂ,” ਤ੍ਰੈ-ਨੱਕੇ ਨੇ ਕਿਹਾ, “ਪਰ ਹਰ ਹਾਲਤ ਵਿੱਚ ਇਹ ਚੰਗਾ ਹੋਏਗਾ ਕਿ ਜਿੱਥੇ ਤੂੰ ਚੱਲਿਆ ਏਂ ਓਥੇ ਤੂੰ ਆਪਣੀ ਜ਼ਬਾਨ ਉੱਤੇ ਕਾਬੂ ਰੱਖਣਾ ਸਿੱਖ ਲਏਂ। ਨਹੀਂ ਤਾਂ ਓਥੇ ਤੇਰਾ ਘਾਣ ਹੋ ਜਾਏਗਾ। ਏਥੇ ਤਾਂ ਤੇਰਾ ਬਚਾਅ ਹੋ ਗਿਆ ਏ।” ਮੀਤ੍ਰਿਆ ਨੇ ਆਪਣੀਆਂ ਅੱਖਾਂ ਦੇ ਕੋਇਆਂ ਵਿੱਚੋਂ, ਆਪਣੀ ਮਸ਼ਹੂਰ ਟੇਢੀ ਨਜ਼ਰ ਨਾਲ਼ ਉਹਦੇ ਵੱਲ ਤੱਕਿਆ। “ਜਿੱਥੋਂ ਤੱਕ ਮੈਂ ਤੱਕ ਸਕਦਾ ਵਾਂ,” ਮਾਲਕ ਕ੍ਰਿਸਤੀਆ ਨੇ ਕਿਹਾ, “ਆਪਣੀ ਬੇਸ਼ਰਮੀ ਕਰ ਕੇ ਜ਼ਿੰਦਗੀ ਵਿੱਚ ਕਈ ਵਾਰੀ ਤੂੰ ਮੁਸੀਬਤਾਂ ਦੇ ਮੂੰਹ ਵਿੱਚ ਜਾ ਡਿਗੇਂਗਾ। ਦਫ਼ਾ ਹੋ, ਤੇ ਮੇਰਾ ਕੋਈ ਬੜਾ ਧੰਨਵਾਦ ਨਾ ਕਰ!”

ਕੋਠੀ ਵਿੱਚੋਂ ਨਿੱਕਲ਼ ਮੀਤ੍ਰਿਆ ਮਸ਼ੀਨ ਉੱਤੇ ਗਿਆ।

ਗ੍ਰੀਤਜ਼ਾ ਓਥੇ ਇਕੱਲਾ ਹੀ ਸੀ। ਸਤਾਂਕਾ ਤੇ ਕੁੜੀਆਂ ਪਿੰਡ ਦੇ ਮੈਦਾਨ ਵਿੱਚ ਨਾਚ ਲਈ ਗਈਆਂ ਹੋਈਆਂ ਸਨ।

“ਕੀ ਮਾਲਕ ਕ੍ਰਿਸਤੀਆ ਨੇ ਤੈਨੂੰ ਕੁਝ ਦਿੱਤਾ ਏ?” ਮਸ਼ੀਨ ਵਾਲ਼ੇ ਨੇ ਉਹਨੂੰ ਤੱਕਦਿਆਂ ਸਾਰ ਪੁੱਛਿਆ।

“ਹਾਂ, ਉਹਨੇ ਮੈਨੂੰ ਕੁਝ ਦਿੱਤਾ ਏ...ਅੱਗੇ ਨਾਲ਼ੋਂ ਵੱਧ ਕਰਜ਼ਾ ਮੇਰੇ ਸਿਰ ਕੱਢ ਫੜਾਇਆ ਸੂ।”

“ਨਹੀਂ, ਤੂੰ ਇਹਦੀ ਰਤੀ ਚਿੰਤਾ ਨਾ ਕਰ, ਮੈਂ ਕੋਸ਼ਿਸ਼ ਕਰ ਕੇ ਇਹ ਸਭ ਨਿਬੇੜ ਲਵਾਂਗਾ।”

"ਕੁਝ ਵੀ ਨਹੀਂ ਨਿਬੇੜਨ ਨੂੰ, ਸਭ ਕੁਝ ਤਾਂ ਪੇਸ਼ਗੀ ਲਿਖ ਦਿੱਤਾ ਏ; ਮੈਂ ਹੀ ਕੰਮ ਕਰਨਾ ਏਂ, ਤੇ ਮੈਂ ਹੀ ਪੈਸੇ ਦੇਣੇ ਨੇ।"

"ਨਹੀਂ ਇੰਜ ਨਹੀਂ," ਮਸ਼ੀਨ ਵਾਲ਼ੇ ਨੇ ਗਰਦਨ ਖੁਰਕਦਿਆਂ ਟੋਕਿਆ, "ਇੰਜ ਨਾਂ ਬੋਲ, ਮੁੰਡਿਆ। ਕੀ ਤੈਨੂੰ ਮੇਰੇ ਉੱਤੇ, ਆਪਣੇ ਵੱਡੇ ਭਰਾ ਉੱਤੇ ਯਕੀਨ ਨਹੀਂ ? ਕੀ ਤੈਨੂੰ ਯਕੀਨ ਨਹੀਂ ਕਿ ਮੈਂ ਤੇਰੀ ਜ਼ਿੰਦਗੀ ਸੁਆਰਨ ਲਈ ਆਪਣੀ ਪੂਰੀ ਟਿੱਲ ਲਾ ਰਿਹਾ ਵਾਂ ?"

ਮੀਤ੍ਰਿਆ ਗੁੱਸੇ ਵਿੱਚ ਚੀਕਿਆ, "ਮੇਰੀ ਜ਼ਿੰਦਗੀ ! ਤੂੰ ਤੇ ਸੁੱਖਣਾ ਸੁੱਖਦਾ ਹੋਏਂਗਾ ਭਈ ਮੈਂ ਮੁੜ ਜਿਊਂਦਾ ਏਸ ਪਿੰਡ ਨਾ ਪਰਤਾਂ।"

"ਧੀਰਜ ਕਰ, ਭਰਾਵਾ, ਅਜਿਹੇ ਕਾਲ਼ੇ ਬੋਲ ਨਾ ਮੂੰਹੋਂ ਕੱਢ।"

"ਏਸ ਪਲ ਮੇਰੇ ਨਾਲ਼ੋਂ ਵੱਧ ਧੀਰਾ ਕੋਈ ਨਹੀਂ ਹੋ ਸਕਦਾ। ਸੁਣ ਲੈ, ਇੱਕ ਦਿਨ ਤੂੰ ਮੇਰੇ ਚੰਮ ਦੀਆਂ ਆਪਣੀ ਵਹੁਟੀ ਨੂੰ ਜੁੱਤੀਆਂ ਸੁਆ ਕੇ ਦਏਂਗਾ!"

"ਇੰਜ ਹਰ ਵੇਲ਼ੇ ਨਫ਼ਰਤ ਨਾਲ਼ ਭਰਿਆ ਪੀਤਾ ਨਾ ਰਿਹਾ ਕਰ, ਮੀਤ੍ਰਿਆ ! ਤੇਰੀ ਭਾਬੀ ਤੇਰੇ ਖਾਣ ਲਈ ਕੁਝ ਛੱਡ ਗਈ ਏ। ਤੇ ਨਾਲੇ ਤੈਨੂੰ ਦੋ ਕਮੀਜ਼ਾਂ ਤੇ ਤੌਲੀਏ ਦੇਣ ਲਈ ਵੀ ਆਖ ਗਈ ਏ।"

ਮੀਤ੍ਰਿਆ ਅੱਗੋਂ ਕੁਝ ਨਾ ਬੋਲਿਆ। ਸ਼ਾਮ ਨੂੰ ਉਹ ਵੀ ਨਾਚ ਵਾਲ਼ੇ ਥਾਂ ਚਲਿਆ ਗਿਆ।

ਜਿਹੜੇ-ਜਿਹੜੇ ਗੱਭਰੂ ਫ਼ੌਜ ਵਿੱਚ ਜਾ ਰਹੇ ਸਨ, ਉਹਨਾਂ ਸਾਰਿਆਂ ਓਥੇ ਜੁੜਨਾ ਸੀ। ਉਹ ਉਹਨਾਂ ਨਾਲ਼ ਓਦੋਂ ਤੱਕ ਪੀਂਦਾ ਰਿਹਾ ਜਦੋਂ ਤੱਕ ਉਹਨੂੰ ਕੁਝ ਚੜ੍ਹ ਨਾ ਗਈ। ਉਹ ਹਰ ਤਰ੍ਹਾਂ ਦੇ ਗੀਤ ਗਾਉਂਦੇ ਰਹੇ ਤੇ ਖੁਸ਼ੀਆਂ ਮਨਾਂਦੇ ਰਹੇ, "ਤਾਂ ਜੋ ਸਾਡੇ ਕੋਲ਼ ਚੇਤੇ ਰੱਖਣ ਨੂੰ ਕੁਝ ਹੋਵੇ।"

ਰਾਤ ਨੂੰ ਉਹਨਾਂ ਸਭਨਾਂ ਇੱਕੋ ਗੱਡੀ ਵਿੱਚ ਮਿਲ਼ਣਾ ਸੀ।

ਮੀਤ੍ਰਿਆ ਮਸ਼ੀਨ ਉੱਤੇ ਕਮੀਜ਼ਾਂ ਦੇ ਤੌਲੀਏ ਲੈਣ ਗਿਆ। ਉਹਦੀ ਭਾਬੀ ਹਾਲੀ ਨਹੀਂ ਸੀ ਪਰਤੀ। ਕੱਪੜੇ ਮਾਪਿਆਂ ਵਾਲ਼ੇ ਘਰ ਵਿੱਚ ਪਏ ਸਨ। "ਮੈਂ ਖੁਸ਼ੀ-ਖੁਸ਼ੀ ਤੇਰੇ ਨਾਲ਼ ਸਟੇਸ਼ਨ ਤੱਕ ਜਾਂਦਾ," ਗ੍ਰੀਤਜ਼ਾ ਨੇ ਕਿਹਾ, "ਪਰ ਮੈਂ ਮਸ਼ੀਨ ਕੱਲੀ ਨਹੀਂ ਛੱਡ ਸਕਦਾ। ਆ ਹੱਥ ਮਿਲ਼ਾ ਕੇ ਦੋ ਪਿਆਰ ਕਰਨ ਵਾਲ਼ੇ ਭਰਾਵਾਂ ਵਾਂਗ ਇੱਕ ਦੂਜੇ ਤੋਂ ਵਿਛੜੀਏ।" ਮੀਤ੍ਰਿਆ ਨੇ ਉਹਦੇ ਵੱਲ ਆਪਣਾ ਹੱਥ ਵਧਾਇਆ, ਪਰ ਇੰਜ ਕਰਨ ਤੇ ਵੀ ਉਹਨੂੰ ਪਿਆਰ ਕਰਨ ਵਾਲ਼ੇ ਭਰਾ ਦਾ ਅਹਿਸਾਸ ਨਾ ਹੋਇਆ!

ਪਿੰਡ ਵੱਲ ਜਾਂਦਿਆਂ ਉਹ ਆਪਣੇ ਆਪ ਨਾਲ਼ ਗੱਲਾਂ ਕਰਦਾ ਰਿਹਾ, ਕਦੇ ਉਹ ਆਪਣੀ ਟੋਪੀ ਲਾਂਹਦਾ, ਕਦੇ ਇਹਨੂੰ ਪਿਛਾਂਹ ਕਰਦਾ, ਕਦੇ ਬੇਲੋੜਾ ਹੀ ਉਹ ਥੁੱਕਦਾ ਤੇ ਆਪਣੇ ਨੱਕ ਨੂੰ ਮਲ਼ਦਾ। ਉਹਨੇ ਜੋ ਉਹਦੇ ਨਾਲ਼ੋਂ ਅੱਗੋਂ ਬੀਤਣਾ ਸੀ ਓਸ ਬਾਰੇ ਸੋਚਣ ਦੀ ਕੋਸ਼ਿਸ਼ ਕੀਤੀ, ਤੇ ਇਹ ਸੋਚ ਕੇ ਕਿ ਉਹਨਾਂ ਅਣਜਾਣੇ ਲੋਕਾਂ ਨਾਲ਼, ਜਿਨ੍ਹਾਂ ਕੋਲ਼ ਹੁਣ ਉਹਨੂੰ ਰਹਿਣਾ ਪਏਗਾ, ਉਹਨੂੰ ਕੋਈ ਚੰਗੇ ਦਿਨ ਨਹੀਂ ਨਸੀਬ ਹੋਣੇ, ਉਹਨੂੰ ਆਪਣੇ ਆਪ ਉੱਤੇ ਇਹਨਾਂ ਭਵਿੱਖ ਵਿੱਚ ਆਉਣ ਵਾਲ਼ੀਆਂ ਮੁਸੀਬਤਾਂ ਕਰਕੇ ਬੜਾ ਤਰਸ ਆਇਆ।

ਸਤਾਂਕਾ ਮਾਪਿਆਂ ਵਾਲ਼ੇ ਘਰ ਵੀ ਨਹੀਂ ਸੀ, ਉਹ ਬੱਚਿਆਂ ਸਣੇ ਹੋਰ ਕਿਧਰੇ ਗਈ ਹੋਈ ਸੀ। ਮੀਤ੍ਰਿਆ ਨੂੰ ਓਥੇ ਇਕੱਲੀ ਨਾਸਤਾਸੀਆ ਲੱਭੀ। ਉਹ ਹੁਣ ਏਨੀ ਵੱਡੀ ਹੋ ਚੁੱਕੀ ਸੀ ਕਿ ਉਹਨੂੰ ਪਛਾਣਨਾ ਮੁਸ਼ਕਲ ਸੀ। ਭਾਰੀਆਂ-ਭਾਰੀਆਂ ਗੁੱਤਾਂ ਉਹਦੀਆਂ ਛਾਤੀਆਂ ਉੱਤੇ ਪਲਮੀਆਂ ਹੋਈਆਂ ਸਨ। ਉਹਦੀਆਂ ਛਾਤੀਆਂ ਦੀ ਗੋਲਾਈ ਹਲਕੀ-ਹਲਕੀ ਉੱਭਰ ਚੁੱਕੀ ਸੀ, ਪਰ ਉਹਦੀਆਂ ਅੱਖਾਂ ਉਹੀ ਸਨ — ਸੋਹਣੀਆਂ ਤੇ ਡੂੰਘੀਆਂ।

"ਮੈਂ ਤੈਨੂੰ ਉਡੀਕ ਰਹੀ ਸਾਂ, ਮੀਤ੍ਰਿਆ — ਤੇਰੇ ਕੱਪੜੇ ਤੈਨੂੰ ਦੇਣੇ ਸਨ।"

"ਹਾਂ।"

"ਤੇ ਜੇ ਤੇਰੇ ਕੋਲ਼ ਵਕਤ ਏ, ਤਾਂ ਰਤਾ ਕੁ ਬਹਿ ਜਾ। ਮੈਂ ਤੇਰੇ ਨਾਲ਼ ਗੱਲ ਕਰਨੀ ਏਂ, ਤੇ ਤੇਰੀ ਸਲਾਹ ਲੈਣੀ ਏਂ।"

"ਚੰਗਾ — ਮੈਂ ਸੁਣ ਰਿਹਾ ਵਾਂ।"

"ਗੱਲ ਇੰਜ ਏ ਕਿ ਮੇਰੀ ਭੈਣ ਤੇ ਭਾਈਆ ਮੈਨੂੰ ਕਿਸੇ ਕਾਨਵੈਂਟ ਵਿੱਚ ਭੇਜਣ ਦੀ ਸੋਚ ਰਹੇ ਨੇ। ਸਾਡੀ ਕੋਈ ਚਾਚੀ ਏ, ਜਿਹੜੀ ਚਿਗਾਨੈਸਤੀ ਦੇ ਗਿਰਜੇ ਵਿੱਚ ਚਾਲ੍ਹੀ ਜਾਂ ਪੰਜਾਹ ਵਰ੍ਹੇ ਹੋਏ ਸਭ ਕੁਝ ਤਿਆਗ ਕੇ ਸਾਧਣੀ ਹੋ ਗਈ ਸੀ; ਤੇ ਭੈਣ ਤੇ ਭਾਈਆ ਕਹਿੰਦੇ ਨੇ ਮੇਰਾ ਉਹਦੇ ਕੋਲ਼ ਰਹਿਣਾ ਬੜਾ ਚੰਗਾ ਹੋਏਗਾ।"

"ਪਰ ਉਹ ਤੈਨੂੰ ਕਾਨਵੈਂਟ ਵਿੱਚ ਕਿਉਂ ਭੇਜਣਾ ਚਾਂਹਦੇ ਨੇ?" ਮੀਤ੍ਰਿਆ ਨੇ ਹੈਰਾਨ ਹੋ ਕੇ ਪੁੱਛਿਆ, "ਕੀ ਤੇਰਾ ਕੋਈ ਹੱਕ ਨਹੀਂ ਕਿ ਤੂੰ ਹੋਰਨਾਂ ਸਭਨਾਂ ਵਾਂਗ ਆਪਣੀ ਜ਼ਿੰਦਗੀ ਜਿਊਂ ਸਕੇਂ?"

"ਹਾਂ, ਮੇਰਾ ਹੱਕ ਏ। ਪਰ ਮੇਰੀ ਭੈਣ ਤੇ ਭਾਈਆ ਇਹ ਨਹੀਂ ਚਾਂਹਦੇ ਕਿ ਵਿਰਸੇ ਵਿੱਚ ਜੋ ਜਗੀਰ ਮੇਰੇ ਹਿੱਸੇ ਆਈ ਏ, ਉਹ ਕਿਸੇ ਹੋਰ ਦੇ ਹੱਥ ਲੱਗ ਜਾਏ। ਪੈਸੇ ਤੋਂ ਬਿਨ ਉਹ ਹੋਰ ਕੁਝ ਵੀ ਨਹੀਂ ਸੋਚਦੇ। ਜੇ ਮੈਂ ਕਾਨਵੈਂਟ ਵਿੱਚ ਦਾਖ਼ਲ ਹੋ ਜਾਵਾਂ, ਤਾਂ ਫੇਰ ਮੇਰੇ ਹਿੱਸੇ ਦੀ ਜ਼ਮੀਨ ਉਹਨਾਂ ਕੋਲ਼ ਹੀ ਰਹਿ ਜਾਏਗੀ।"

"ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਸਭ ਤੂੰ ਮੈਨੂੰ ਕਿਉਂ ਦੱਸ ਰਹੀ ਏਂ! ਮੈਂ ਤਾਂ ਏਸ ਬਾਰੇ ਕੁਝ ਵੀ ਨਹੀਂ ਕਰ ਸਕਦਾ।"

ਨਾਸਤਾਸੀਆ ਦੀਆਂ ਗੱਲ੍ਹਾਂ ਅਚਾਨਕ ਲਾਲ ਹੋ ਗਈਆਂ ਤੇ ਉਹਨੇ ਦੂਰ ਸਾਰੇ ਤੱਕਿਆ। "ਮੈਨੂੰ ਪਤਾ ਏ," ਉਹਨੇ ਜਿਵੇਂ ਲਫ਼ਜ਼ ਖਿੱਚ ਕੇ ਕੱਢਦਿਆਂ ਕਿਹਾ, "ਮੈਨੂੰ ਪਤਾ ਏ ਤੂੰ ਮੇਰੀ ਕੋਈ ਪਰਵਾਹ ਨਹੀਂ ਕਰਦਾ, ਤੇ ਵੇਤਾ, ਕਸਟਮ ਅਫ਼ਸਰ ਦੀ ਧੀ, ਤੈਨੂੰ ਪਿਆਰ ਕਰਦੀ ਏ...ਸੋ ਜਿੱਧਰ ਵੀ ਮੈਂ ਹੋਵਾਂ, ਮੇਰੀ ਕਿਸਮਤ ਵਿੱਚ ਕਾਨਵੈਂਟ ਵਿੱਚ ਦਾਖ਼ਲਾ ਹੀ ਲਿਖਿਆ ਏ..."

ਉਹ ਰੋਣ ਲੱਗ ਪਈ, ਉਹਦਾ ਇੱਕ ਹੱਥ ਆਪਣੀਆਂ ਅੱਖਾਂ ਉੱਤੇ ਸੀ। ਮੀਤ੍ਰਿਆ ਨੇ ਉਹਦਾ ਦੂਜਾ ਹੱਥ ਫੜ ਲਿਆ ਤੇ ਉਹਨੂੰ ਬਿਠਾ ਲਿਆ, "ਤੈਨੂੰ ਵੇਤਾ ਬਾਰੇ ਕਿੰਨ੍ਹੇ ਕਿਹਾ ਏ?"

"ਸਾਰੇ ਇਹੀ ਗੱਲ੍ਹਾਂ ਕਰਦੇ ਨੇ..."

"ਤਾਂ ਫੇਰ ਵੇਲ਼ਾ ਏ, ਨਾਸਤਾਸੀਆ," ਉਹਨੇ ਹੌਲ਼ੀ-ਹੌਲ਼ੀ ਕਿਹਾ, "ਕਿ ਤੂੰ ਜਾਣ ਲਵੇਂ ਜੋ ਵੀ ਸਾਰੇ ਕਹਿੰਦੇ ਨੇ ਉਹ ਝੂਠ ਏ!"

ਉਹ ਝਟਪਟ ਅਡੋਲ ਹੋ ਕੇ ਉਹਦੇ ਵੱਲ ਤੱਕਣ ਲੱਗ ਪਈ। ਉਹ ਉਹਨਾਂ ਅੱਥਰੂਆਂ ਵਿੱਚੋਂ ਮੁਸਕਰਾ ਰਹੀ ਸੀ ਜਿਨ੍ਹਾਂ ਉਹਦੇ ਛੱਪਰ ਸਿੱਲ੍ਹੇ ਕਰ ਦਿੱਤੇ ਸਨ, "ਤਾਂ ਫੇਰ ਮੈਂ ਕਾਨਵੈਂਟ ਨਹੀਂ ਜਾਵਾਂਗੀ।"

"ਬਿਲਕੁਲ ਨਾ ਜਾਈਂ!"

"ਕੀ ਤੇਰੇ ਪਰਤਣ ਤੱਕ ਮੈਂ ਤੇਰੇ ਲਈ ਉਡੀਕਾਂ?"

"ਮੈਂ ਇਹ ਨਹੀਂ ਆਖਦਾ, ਨਾਸਤਾਸੀਆ। ਤੂੰ ਉਹੀ ਕਰ ਜੋ ਤੇਰਾ ਦਿਲ ਤੈਨੂੰ ਆਖੇ।"

ਉਹਨੇ ਹਉਕਾ ਭਰਿਆ: "ਚੰਗਾ ਫੇਰ ਮੈਂ ਉਡੀਕਾਂਗੀ।"

ਉਹ ਛੇਤੀ-ਛੇਤੀ ਉੱਠ ਕੇ ਅੰਦਰ ਗਈ, ਤੇ ਫੇਰ ਨਾਖਾਂ ਦਾ ਭਰਿਆ ਇੱਕ ਛਿਕੂ ਲੈ ਕੇ ਬਾਹਰ ਆਈ। ਇਹ ਓਸ ਬ੍ਰਿਛ ਦਾ ਫਲ਼ ਸਨ ਜਿਦ੍ਹੇ ਉੱਤੇ ਬਚਪਨ ਵਿੱਚ ਜਦੋਂ ਵੀ ਮੀਤ੍ਰਿਆ ਚੜ੍ਹਦਾ ਹੁੰਦਾ ਸੀ, ਓਦੋਂ ਹੀ ਉਹਦੀ ਮਾਂ ਇਹਦੇ ਥੱਲੇ ਸੋਟੀ ਲੈ ਕੇ ਖੜੋ ਜਾਂਦੀ ਤੇ ਉਹਨੂੰ ਉਡੀਕਦੀ ਹੁੰਦੀ ਸੀ। ਆਗਾਪੀਆ ਦੀ ਉੱਕਾ ਧੁੰਦਲੀ ਪੈ ਚੁੱਕੀ ਸ਼ਕਲ ਉਹਦੇ ਮਨ ਵਿੱਚ ਉੱਘੜ ਆਈ, ਤੇ ਉਹਦੀਆਂ ਅੱਖਾਂ ਗਿੱਲੀਆਂ ਹੋ ਗਈਆਂ। ਉਹਨੂੰ ਹੁਣ ਕਹਿਣ ਲਈ ਕੁਝ ਨਹੀਂ ਸੀ ਅਹੁੜਦਾ ਪਿਆ। ਉਹ ਆਪਣਾ ਸਿਰ ਹਿਲਾ ਕੇ ਹੱਸ ਪਿਆ, "ਨਾਸਤਾਸੀਆ, ਤੈਨੂੰ ਮਸ਼ੀਨ ਤੇ ਆਪਣੇ ਭਰਾ ਗ੍ਰੀਤਜ਼ਾ ਦੀ ਬੁਝਾਰਤ ਸੁਣਾਵਾਂ?"

"ਹਾਂ, ਸੁਣਾ..."

ਉਹ ਥੱਲੇ ਉਹਦੇ ਨੇੜੇ ਬਹਿ ਗਈ। ਮੀਤ੍ਰਿਆ ਉੱਠਿਆ ਤੇ ਉਹਦੇ ਦੋਵੇਂ ਹੱਥ ਫੜ ਕੇ ਉਹਨੇ ਉਤਾਂਹ ਆਪਣੇ ਨਾਲ਼ ਉਹਨੂੰ ਕਰ ਲਿਆ। "ਸੁਣ ਨਾਸਤਾਸੀਆ... ਕਿਹੜੀ ਏ ਜਿਹੜੀ ਭਾਵੇਂ ਤੂੜ ਕੇ ਖਾਈ ਜਾਏ, ਤਾਂ ਵੀ ਕਿਲ ਵਾਂਗ ਪਤਲੀ ਰਹਿੰਦੀ ਏ? ਤੇ ਗ੍ਰੀਤਜ਼ਾ ਏ ਜਿਹੜਾ ਹਰ ਵੇਲ਼ੇ ਫੁੱਲ ਕੇ ਕੁੱਪਾ ਹੋਈ ਜਾਂਦਾ ਏ।" ਨਾਸਤਾਸੀਆ ਕੋਲ਼ੋਂ ਹਾਸਾ ਹੀ ਨਾ ਰੁਕੇ। "ਤੂੰ ਇਹ ਹੋਰਨਾਂ ਨੂੰ ਤਾਂ ਨਹੀਂ ਦਸੇਂਗੀ?"

"ਮੈਂ ਨਹੀਂ, ਹੋਰ ਸੁਣਾਇਆ ਕਰਨਗੇ," ਕੁੜੀ ਨੇ ਉਹਨੂੰ ਯਕੀਨ ਦਵਾਇਆ। ਮਸਾਂ ਕਿਤੇ ਦੋਵਾਂ ਦਾ ਹਾਸਾ ਰੁਕਿਆ। "ਹੁਣ ਮੈਨੂੰ ਜਾਣਾ ਚਾਹੀਦਾ ਏ," ਮੀਤ੍ਰਿਆ ਨੇ ਫ਼ੈਸਲੇ ਭਰੀ ਵਾਜ ਵਿੱਚ ਕਿਹਾ।

ਉਹ ਉਦਾਸ ਹੋ ਗਈ। ਉਹ ਝੱਟ-ਪਟ ਤੁਰ ਪਿਆ, ਜਾਪਦਾ ਸੀ ਜਿਵੇਂ ਉਹਨੇ ਉਹਦੀ ਉਦਾਸੀ ਨੂੰ ਨਹੀਂ ਸੀ ਗੌਲ਼ਿਆ। ਉਹ ਪਿੱਛੇ ਤੁਰਦੀ ਉਹਨੂੰ ਮਿਲ਼ ਪਈ, ਤੇ ਓਦੋਂ ਤੱਕ ਉਹਦੇ ਨਾਲ਼-ਨਾਲ਼ ਤੁਰਦੀ ਰਹੀ ਜਦੋਂ ਤੱਕ ਰਾਹ ਵਿੱਚ ਉਹਨੂੰ ਪਿੰਡ ਦੇ ਹੋਰ ਲੋਕੀਂ ਆਉਂਦੇ ਨਾ ਲੱਭ ਪਏ।

## 8.

ਉਹ ਮਨੁੱਖ ਜਿਨ੍ਹੇਂ ਉਹਦਾ ਮਾਸਟਰ ਬਣਨਾ ਸੀ, ਪੌਣ ਦੇ ਇੱਕ ਬੁੱਲੇ ਵਾਂਗ ਫ਼ਲੋਰੀਆ ਦੇ ਅੱਡੇ ਉੱਤੇ ਆ ਗਿਆ। ਉਹ ਵੱਡਾ ਸਾਰਾ ਸੀ, ਚੌੜੇ ਮੋਢਿਆਂ ਤੇ ਕੁਝ ਮੁੜੇ ਜਹੇ ਨੱਕ ਵਾਲ਼ਾ। ਜਦੋਂ ਉਹਦੀਆਂ ਸਾਵੀਆਂ ਡੂੰਘੀਆਂ ਤੇ ਧਸ ਜਾਣ ਵਾਲ਼ੀਆਂ ਅੱਖਾਂ ਨੇ ਉਹਨੂੰ ਘੋਖਿਆ, ਤਾਂ ਮੀਤ੍ਰਿਆ ਦਾ ਦਿਲ ਜ਼ੋਰ-ਜ਼ੋਰ ਦੀ ਧੱਕ-ਧੱਕ ਕਰਨ ਲੱਗ ਪਿਆ। ਫ਼ਲੋਰੀਆ ਨੇ ਉਹਨੂੰ ਤਾੜਨਾ ਕੀਤੀ ਸੀ, "ਜੇ ਉਹ ਤੁਹਾਡੇ 'ਤੇ ਮੁਸਕਰਾ ਪਏ ਤਾਂ ਇਹਦਾ ਮਤਲਬ ਹੁੰਦਾ ਏ: ਉਹ ਤੁਹਾਨੂੰ ਸ਼ਗਿਰਦ ਬਣਾਨ ਲਈ ਤਿਆਰ ਏ।" ਮਾਸਟਰ ਨੇ ਉਹਨੂੰ ਪੜਤਾਲਿਆ, ਅੰਗਿਆ, ਤੇ ਫੇਰ ਉਹਨੂੰ ਕਾਇਦਾ ਤੇ ਸਲੇਟ ਦੇ ਦਿੱਤੀ। ਜਦੋਂ ਉਹਨੇ ਮੀਤ੍ਰਿਆ ਦੀ ਸਾਦਾ ਆਪ-ਮੁਹਾਰੀ ਖੁਸ਼ੀ ਤੱਕੀ ਤਾਂ ਉਹ ਮੁਸਕਰਾ ਪਿਆ। ਫੇਰ ਉਹਨੇ ਆਪਣਾ ਸਿਰ ਹਿਲਾਇਆ ਤੇ ਮੀਤ੍ਰਿਆ ਦੀ ਪਿੱਠ ਉੱਤੇ ਹੱਥ ਫੇਰਿਆ।

"ਸ਼ੈਦ ਤੇਰੀ ਕੋਈ ਕੁੜੀ ਸਹੇਲੀ ਏ, ਜਿਸ ਨੂੰ ਤੂੰ ਚਿੱਠੀ ਲਿਖਣਾ ਚਾਹੇਂਗਾ ?"

"ਹਾਂ, ਮੇਰੀ ਸਹੇਲੀ ਏ," ਮੀਤ੍ਰਿਆ ਨੇ ਗੰਭੀਰ ਜਵਾਬ ਦਿੱਤਾ।

ਮਾਸਟਰ ਦੀ ਵਾਜ ਮੁਲਾਇਮ ਤੇ ਸੁਰੀਲੇ ਉਤਾਰਾਂ ਚੜ੍ਹਾਵਾਂ ਵਾਲ਼ੀ ਸੀ, "ਤਾਂ ਮੈਨੂੰ ਭਰੋਸਾ ਏ ਕਿ ਇੱਕ ਮਹੀਨਾ ਜਾਂ ਹੱਦ ਦੋ ਪਿੱਛੋਂ ਮੈਂ ਤੇਰੇ ਲਈ ਕਾਰਡ ਤੇ ਪੈਨਸਲ ਮੁੱਲ ਲੈ ਰਿਹਾ ਹੋਵਾਂਗਾ, ਤਾਂ ਜੋ ਤੂੰ ਉਹਨੂੰ ਚਿੱਠੀ ਲਿਖ ਸਕੇਂ।"

ਮੀਤ੍ਰਿਆ ਦੀਆਂ ਅੱਖਾਂ ਹੋਰ ਕਾਲ਼ੀਆਂ ਹੋ ਗਈਆਂ, "ਜ਼ਰੂਰ, ਮੈਂ ਉਹਨੂੰ ਲਿਖਾਂਗਾ – ਮੈਂ ਉਹਦੇ ਨਾਲ਼ ਇੱਕ ਗੱਲ ਮੁਕਾਣੀ ਏਂ।"

"ਮੈਨੂੰ ਸਮਝ ਏ।"

ਮੀਤ੍ਰਿਆ ਕੁਝ ਜਕ ਗਿਆ, "ਉਹ ਨਹੀਂ, ਜੋ ਤੁਸੀਂ ਸਮਝਦੇ ਓ ! ਇਹ ਪਿਆਰ ਦਾ ਸਵਾਲ ਨਹੀਂ....।"

"ਤਾਂ ਤੇ ਫੇਰ ਇਹ ਵਿਹਾਰੀ ਖ਼ਤ ਹੋਏਗਾ ?"

"ਇਹ ਇੱਕ ਮਸ਼ੀਨ ਵਾਲ਼ੇ ਬਾਰੇ ਏ, ਜਿਹੜਾ ਆਪਣੇ ਆਪ ਨੂੰ ਮੇਰਾ ਭਰਾ ਦੱਸਦਾ ਏ।"

"ਠੀਕ ਏ, ਕੋਕੋਰ। ਜੇ ਤੂੰ ਮੈਨੂੰ ਇਹ ਸਾਰੀ ਗੱਲ ਦੱਸਣ 'ਚ ਹਰਜ ਨਹੀਂ ਸਮਝਦਾ ਤਾਂ ਫੇਰ ਕਦੇ ਮੈਨੂੰ ਦੱਸ ਦਈਂ। ਪਰ ਹੁਣ ਮੇਰੇ ਕੋਲ਼ ਵੇਲਾ ਨਹੀਂ।"

"ਤੇ ਅਸੀਂ ਪੜ੍ਹਾਈ ਕਦੋਂ ਸ਼ੁਰੂ ਕਰਨੀ ਏਂ ?" ਮੀਤ੍ਰਿਆ ਨੇ ਤਾਂਘ ਨਾਲ਼ ਪੁੱਛਿਆ।

"ਸਬਰ ਕਰ। ਯਾਰ੍ਹਾਂ ਵਜੇ ਮੈਨੂੰ ਕਰਨੈਲ ਦੀ ਹਾਜ਼ਰੀ ਭਰਨੀ ਪੈਣੀ ਏਂ। ਉਹਦਾ ਬੁਲਾਵਾ ਮੈਨੂੰ ਓਦੋਂ ਹੀ ਮਿਲ਼ਿਆ ਸੀ ਜਦੋਂ ਮੈਂ ਏਧਰ ਆ ਰਿਹਾ ਸਾਂ।"

ਫ਼ਲੋਰੀਆ ਉਹਦੀਆਂ ਗੱਲਾਂ ਧਿਆਨ ਨਾਲ਼ ਸੁਣ ਰਿਹਾ ਸੀ, ਤੇ ਹੁਣ ਉਹਨੇ ਉਹਦੇ ਵੱਲ ਸੁਆਲੀਆ ਨਜ਼ਰਾਂ ਨਾਲ਼ ਤੱਕਿਆ। ਇੰਜ ਚਾਣਚੱਕੇ ਘਬਰਾ ਗਈ ਨਜ਼ਰ ਨੇ ਮੀਤ੍ਰਿਆ ਨੂੰ ਵੀ ਕੁਝ ਹੈਰਾਨ ਕੀਤਾ। ਤੇ ਫੇਰ ਉਹਦਾ ਮਾਸਟਰ ਚਲਿਆ ਗਿਆ।

ਕਾਰਪੋਰਲ ਨੇ ਬਿਨ੍ਹਾਂ ਬੋਲੇ ਓਸ ਆਦਮੀ ਵਾਂਗ ਆਪਣਾ ਸਿਰ ਹਿਲਾਇਆ,

ਜਿਸ ਨੂੰ ਹੁਣੇ ਸਾਫ਼ ਹੋਇਆ ਹੋਵੇ ਕਿ ਉਹ ਬੜੇ ਫ਼ਿਕਰਾਂ ਵਿੱਚ ਘਿਰਿਆ ਹੋਇਆ ਹੈ, ਤੇ ਜਿਹੜਾ ਫੇਰ ਆਪਣੀਆਂ ਸੋਚਾਂ ਵਿੱਚ ਡੁੱਬ ਜਾਵੇ। ਮੀਤ੍ਰਿਆ ਨੇ ਪੁੱਛਿਆ, "ਕੁਝ ਗੜਬੜ ਹੋ ਸਕਦੀ ਏ ?"

"ਹਾਂ, ਹੋ ਸਕਦੀ ਏ।"

"ਤਾਂ ਫੇਰ ਮੈਂ ਕਾਇਦੇ ਤੇ ਸਲੇਟ ਦਾ ਕੀ ਕਰਾਂਗਾ ?"

ਫ਼ਲੋਰੀਆ ਕੌੜਾ ਜਿਹਾ ਹਾਸਾ ਹੱਸਿਆ, "ਉਹਦੇ ਵਰਗੇ ਮਨੁੱਖ ਦੀ," ਉਹ ਹੌਲ਼ੀ-ਹੌਲ਼ੀ ਬੋਲਿਆ, "ਹਮੇਸ਼ਾ ਸੂਹ ਰੱਖੀ ਜਾਂਦੀ ਏ, ਤੇ ਜ਼ੁਲਮ ਸ਼ਹਿ ਲਾਈ ਉਡੀਕਦਾ ਰਹਿੰਦਾ ਏ। ਇੰਜ ਨਾ ਮੇਰੇ ਵੱਲ ਤਕ ! ਨੇੜੇ ਆ ਜਾ, ਤੇ ਉਡੀਕਦਾ ਰਹਿ। ਹੋ ਸਕਦਾ ਏ ਕੋਈ ਸਾਨੂੰ ਬੁਲਾਏ ਤੇ ਤਰ੍ਹਾਂ-ਤਰ੍ਹਾਂ ਦੇ ਸਵਾਲ ਪੁੱਛੇ। ਉਹ ਸਾਨੂੰ ਸ਼ੈਦ ਗਵਾਹੀ ਦੇਣ ਲਈ ਵੀ ਕਹਿਣ..."

"ਪਰ ਉਹ ਕੋਈ ਮੁਜਰਮ ਥੋੜ੍ਹਾ ਏ !"

"ਅੱਜ ਜਿਨ੍ਹਾਂ ਲੋਕਾਂ ਦੇ ਹੱਥਾਂ ਵਿੱਚ ਤਾਕਤ ਏ, ਉਹਨਾਂ ਦੀਆਂ ਨਜ਼ਰਾਂ ਵਿੱਚ ਉਹ ਮੁਜਰਮ ਈ ਏ। ਉਹ ਮੁਜਰਮ ਏ ਕਿਉਂਕਿ ਉਹ ਪਾਰਟੀ ਦਾ ਮੈਂਬਰ..." ਫ਼ਲੋਰੀਆ ਰੁਕ ਗਿਆ। ਮੀਤ੍ਰਿਆ ਦੀਆਂ ਅੱਖਾਂ ਹਜ਼ਾਰਾਂ ਸਵਾਲ ਪੁੱਛ ਰਹੀਆਂ ਜਾਪਦੀਆਂ ਸਨ। "ਮਜ਼ਦੂਰਾਂ ਦੀ ਪਾਰਟੀ ਦਾ," ਕਾਰਪੋਰਲ ਕਹਿੰਦਾ ਗਿਆ, "ਓਸ ਪਾਰਟੀ ਦਾ ਜਿਹੜੀ ਮਜ਼ਲੂਮਾਂ ਤੇ ਨਾਖੁਸ਼ ਲੋਕਾਂ ਦੇ ਹੱਕਾਂ ਲਈ ਲੜਦੀ ਏ...ਪਰ ਤੂੰ ਇੰਜ ਕਿਉਂ ਮੇਰੇ ਵੱਲ ਤੱਕੀ ਜਾਨਾ ਏਂ ?"

"ਮੈਂ ਤੇਰੇ ਵੱਲ ਬਿਲਕੁਲ ਕਿਸੇ ਓਭੜ ਵਾਂਗ ਤੱਕ ਰਿਹਾ ਵਾਂ।"

"ਮੈਂ ਸਭ ਤੈਨੂੰ ਸਮਝਾ ਦਿਆਂਗਾ। ਪਰ ਸਿਰਫ਼ ਇਹ ਧਿਆਨ ਰੱਖੀਂ ਕਿ ਭਾਵੇਂ ਜੋ ਕੁਝ ਵੀ ਉਹ ਪੁੱਛਣ, ਤੂੰ ਬਸ ਇੱਕ ਗ਼ਰੀਬ ਕਿਸਾਨ ਏਂ ਜਿਸ ਨੂੰ ਕੁਝ ਵੀ ਨਹੀਂ ਪਤਾ। ਸਮਝ ਆਈ ?" ਮੀਤ੍ਰਿਆ ਨੇ ਮਹਿਸੂਸ ਕੀਤਾ ਜਿਵੇਂ ਉਹਦੀ ਜੀਭ ਤੇ ਬੁੱਲ੍ਹ ਪਥਰਾਂਦੇ ਜਾ ਰਹੇ ਸਨ। "ਏਸ ਵੇਲ਼ੇ ਉਹ ਸਭ ਜੋ ਤੈਨੂੰ ਸਮਝ ਆਣਾ ਚਾਹੀਦਾ ਏ ਦੱਸਣ ਦੀ ਮੇਰੇ ਕੋਲ਼ ਤਾਕਤ ਨਹੀਂ। ਜਦੋਂ ਮੈਨੂੰ ਉਹਨਾਂ ਸਾਰੇ ਮਨੁੱਖਾਂ ਦਾ ਖ਼ਿਆਲ ਆਂਦਾ ਏ ਜਿਹੜੇ ਏਸ ਲਈ ਮਾਰੇ ਗਏ ਕਿਉਂਕਿ ਉਹ ਦੁਨੀਆਂ ਵਿੱਚ ਤਬਦੀਲੀ ਲਿਆਣ ਲਈ ਜੂਝਦੇ ਸਨ — ਤਾਂ ਮੇਰਾ ਦਿਲ ਰੋਂਦਾ ਏ।"

ਕਾਰਪੋਰਲ ਦੇ ਅੰਦਰ ਬੜੀ ਉਥਲ-ਪੁਥਲ ਹੋ ਰਹੀ ਸੀ। ਉਹ ਪੁਲਾੜ ਉੱਤੇ ਕਿਸੇ ਦੁਰੇਡੇ ਨੁਕਤੇ ਵੱਲ ਨੀਝ ਲਾਈ ਇੰਜ ਤਿੱਖੀ ਤਰ੍ਹਾਂ ਸੋਚ ਰਿਹਾ ਸੀ ਕਿ ਜਾਪਦਾ ਸੀ ਜਿਵੇਂ ਉਹਦੀ ਇੱਕ ਅੱਖ ਕੁਝ ਭੈਂਗ ਮਰਨ ਲੱਗ ਪਈ ਹੋਵੇ। ਮੀਤ੍ਰਿਆ ਨੂੰ ਓਸ ਕੋਲ਼ੋਂ ਕੁਝ ਹੋਰ ਪੁੱਛਣ ਦਾ ਹੀਆ ਨਾ ਪਿਆ। ਉਹਨੇ ਉਡੀਕਣਾ ਚੰਗਾ ਜਾਤਾ, ਤੇ ਇਹ ਆਸ ਲਾਈ ਕਿ ਉਹਦੇ ਦੋਸਤ ਦਾ ਤੌਖਲਾ ਗ਼ਲਤ ਨਿੱਕਲ਼ੇਗਾ, ਤੇ ਉਹਦਾ ਮਾਸਟਰ ਛੇਤੀ ਹੀ ਓਥੇ ਮੁੜ ਆਏਗਾ !

"ਮੈਨੂੰ ਰਤਾ ਇਕੱਲਿਆਂ ਛੱਡ ਦੇ," ਫ਼ਲੋਰੀਆ ਨੇ ਹੁਕਮ ਕੀਤਾ।

ਮੀਤ੍ਰਿਆ ਕਾਇਦਾ ਤੇ ਸਲੇਟ ਫੜ ਕੇ ਚਲਿਆ ਗਿਆ। ਉਹਨੇ ਇਹਨਾਂ ਦੋਵਾਂ ਚੀਜ਼ਾਂ ਵੱਲ ਇੰਜ ਤੱਕਿਆ, ਜਿਵੇਂ ਇਹ ਮੁਰਦਾ ਸਨ, ਹੁਣ ਉਹਦੇ ਕਿਸੇ ਕੰਮ ਨਹੀਂ, ਤੇ ਹੁਣ

ਉਹਨੂੰ ਇਹਨਾਂ ਤੋਂ ਖਹਿੜਾ ਛੁਡਾਣਾ ਪਏਗਾ, ਤੇ ਇਹਨਾਂ ਨੂੰ ਕਿਤੇ ਦਬਾਣਾ ਪਏਗਾ।

ਇਹ ਇੱਕ ਸਿਲ੍ਹਾ-ਸਿਲ੍ਹਾ ਜਿਹਾ ਦਿਨ ਸੀ, ਤੇ ਬਾਰਕਾਂ ਵਿਚਾਲ਼ੇ ਵੱਡੇ ਸਾਰੇ ਸੁੰਜੇ ਪਏ ਮੈਦਾਨ ਵਿੱਚ ਕਿਤੇ-ਕਿਤੇ ਸਿਪਾਹੀ ਚਿੱਕੜ ਵਿੱਚੋਂ ਲੰਘ ਰਹੇ ਸਨ। ਉਹਨਾਂ ਨੂੰ ਏਧਰ-ਓਧਰ ਘੁੰਮਦਿਆਂ ਤੱਕ ਕੇ ਤੁਸੀਂ ਇਹੀ ਸੋਚ ਸਕਦੇ ਸੋ ਕਿ ਇਹਨਾਂ ਦਾ ਇੱਕੋ ਇੱਕ ਕੰਮ ਏਸ ਵੇਲ਼ੇ ਆਪਣੇ ਆਪ ਨੂੰ ਲਬੇੜਨਾ ਸੀ ਤਾਂ ਜੋ ਪਿੱਛੋਂ ਉਹ ਆਪਣੇ-ਆਪ ਨੂੰ ਸਾਫ਼ ਕਰ ਸਕਣ! ਕਾਂਵਾਂ ਦੀਆਂ ਡਾਰਾਂ ਮੈਲ਼ੀਆਂ ਛੱਤਾਂ ਵਾਲ਼ੀਆਂ ਇਮਾਰਤਾਂ ਉੱਤੇ ਮੰਡਲਾਂਦੀਆਂ ਕੁਲਹਿਣੀ ਜਹੀ ਕਾਂ-ਕਾਂ ਕਰ ਰਹੀਆਂ ਸਨ। ਵਿੱਚ-ਵਿੱਚ ਰਜਮੰਟ ਦਾ ਬਿਗਲ ਆਪਣਾ ਭੇਤਾਂ ਭਰਿਆ ਬੁਲਾਵਾ ਕੂਕਦਾ ਸੀ। ਓਦੋਂ ਕਾਹਲੇ ਕਦਮਾਂ ਦੀ ਦਗੜ-ਦਗੜ ਤੇ ਗਾਲ੍ਹਾਂ ਦਾ ਇੱਕ ਝੱਖੜ ਦੁਆਲ਼ੇ ਸੁਣਾਈ ਦੇਣ ਲੱਗ ਪੈਂਦਾ ਸੀ।

"ਕਰਨੈਲ ਸਾਹਿਬ ਦੀ ਗੱਡੀ!" ਅਚਾਨਕ ਇੱਕ ਵਾਜ ਸੁਣਾਈ ਦਿੱਤੀ।

ਮੀਤ੍ਰਿਆ, ਓਥੇ ਹੀ ਜਿੱਥੇ ਉਹਨੂੰ ਇਹ ਚਾਣਚੱਕੀ ਵਾਜ ਸੁਣਾਈ ਦਿੱਤੀ ਸੀ, ਇੱਕਦਮ ਅਟੈਨਸ਼ਨ ਹੋ ਕੇ ਖੜੋ ਗਿਆ। ਕਰਨੈਲ ਸਾਹਿਬ ਦੀ ਗੱਡੀ ਲੰਘ ਜਾਣ ਤੋਂ ਪਿੱਛੋਂ ਵੀ ਕਾਫ਼ੀ ਚਿਰ ਉਹ ਖੜੋਤਾ ਰਿਹਾ। ਉਹ ਉਹਨਾਂ ਦੇ ਸਿਰਫ਼ ਪਾਲਿਸ਼ ਕੀਤੇ ਬੂਟ ਤੇ ਚਮਕਦੀਆਂ ਅੱਡੀਆਂ ਹੀ ਤੱਕ ਸਕਿਆ। ਕਈ ਅਫ਼ਸਰ ਵਿੱਚੋਂ ਨਿੱਕਲ਼ੇ, ਇੱਕ ਦੂਜੇ ਨੂੰ ਛੂੰਹਦੇ ਉਹ ਦਰਵਾਜ਼ੇ ਵੱਲ ਤੁਰਦੇ ਗਏ। ਉਹ ਸਾਰੇ ਕਾਹਲ਼ ਵਿੱਚ ਸਨ, ਤੇ ਤੁਰਦਿਆਂ-ਤੁਰਦਿਆਂ ਉਹ ਛੇਤੀ-ਛੇਤੀ ਆਪਣੀਆਂ ਬਰਸਾਤੀਆਂ ਦੀਆਂ ਪੇਟੀਆਂ ਠੀਕ ਕਰਦੇ ਜਾ ਰਹੇ ਸਨ। ਰੋਟੀ ਦੀ ਘੰਟੀ ਵੱਜ ਚੁੱਕੀ ਸੀ।

"ਤੂੰ ਕੀ ਉਡੀਕ ਰਿਹਾ ਏਂ?"

ਫ਼ਲੋਰੀਆ ਪੁੱਛ ਰਿਹਾ ਸੀ। ਉਹ ਹੁਣ ਵੀ ਕੁਝ ਉਦਾਸ ਸੀ, ਚਿਹਰਾ ਸੰਵਲਾਇਆ ਹੋਇਆ ਤੇ ਅੱਖਾਂ ਬੇਹਿਸ।

"ਮੈਂ ਵੀ ਉਡੀਕ ਰਿਹਾ ਵਾਂ ਕਿ ਉਹ ਪਰਤਦਾ ਏ ਕਿ ਨਹੀਂ।"

"ਤਾਂ ਫੇਰ ਏਨਾ ਉਤਾਵਲਾ ਨਾ ਹੋ।"

"ਕਿਉਂ — ਓਥੇ ਕੀ ਹੋ ਰਿਹਾ ਏ?"

"ਮਾਮਲਾ ਇੰਜ ਏ — ਸਕਿਊਰਿਟੀ ਸਟਾਫ਼ ਦੇ ਦੋ ਸੂਹੀਏ ਉਹਨੂੰ ਲੈਣ ਆਏ ਸਨ, ਤੇ ਉਹ ਲੈ ਗਏ ਨੇ ... ਉਫ਼, ਹੁਣ ਜਾ ਕੇ ਕਿਤੇ ਮੈਂ ਸੁਰਤ ਸੰਭਾਲੀ ਏ!"

ਨਾ ਜਾਣਦਿਆਂ ਹੋਇਆਂ ਕਿ ਉਹ ਕੀ ਕਰ ਰਿਹਾ ਹੈ, ਮੀਤ੍ਰਿਆ ਨੇ ਸਲੇਟ ਤੇ ਕਾਇਦਾ ਫ਼ਲੋਰੀਆ ਵੱਲ ਵਧਾਏ, ਫੇਰ ਉਹਨੇ ਝੱਟ ਹੀ ਇਹਨਾਂ ਨੂੰ ਆਪਣੀ ਬਾਂਹ ਥੱਲੇ ਘੁੱਟ ਲਿਆ।

ਓਸ ਦਿਨ ਤੋਂ ਹੀ ਮੀਤ੍ਰਿਆ ਇੱਕ ਚਿੰਤਾ ਦਾ ਸ਼ਿਕਾਰ ਹੋ ਗਿਆ, ਜਿਸ ਕਰਕੇ ਨਿੱਤ ਉਹਨੂੰ ਭੈੜੇ ਭੈੜੇ ਸੁਪਨੇ ਆਉਂਦੇ ਰਹਿੰਦੇ। ਉਹਨੂੰ ਜਾਪਦਾ ਕਿ ਉਹਦੇ ਨਾਲ਼ ਵੀ ਇਹੀ ਭਾਣਾ ਵਰਤੇਗਾ ਜਿਹੜਾ ਉਹਦੇ ਝੱਟ ਗੁਆਚ ਗਏ ਪਿਆਰੇ ਮਾਸਟਰ ਨਾਲ਼ ਵਰਤਿਆ ਸੀ। ਉਹ ਹਾਲੇ ਹੁਣੇ ਹੀ ਉਹਨੂੰ ਮਿਲ਼ਿਆ ਸੀ, ਤੇ ਉਹਦਾ ਨਾਂ ਵੀ ਨਹੀਂ ਸੀ ਜਾਣ ਸਕਿਆ, ਪਰ

ਉਹਨੂੰ ਕੁਝ ਇੰਜ ਦਾ ਖ਼ਿਆਲ ਹੋ ਗਿਆ ਸੀ ਕਿ ਉਹਦਾ ਆਪਣਾ ਸਾਰਾ ਭਵਿੱਖ ਏਸ ਮਾਸਟਰ ਦੀਆਂ ਡੂੰਘੀਆਂ ਸਾਵੀਆਂ ਅੱਖਾਂ ਵਿੱਚ ਲਿਸ਼ਕ ਪਿਆ ਸੀ।

ਇੱਕ ਬਿੰਦ, ਉੱਕਾ ਇੱਕੋ ਬਿੰਦ, ਤੇ ਇਹ ਮਨੁੱਖ ਅਲੋਪ ਹੋ ਗਿਆ ਸੀ, ਉਹਨਾਂ ਸੁਪਨਿਆਂ ਵਾਂਗ ਜਿਹੜੇ ਉਦਾਸ ਰਾਤਾਂ ਵਿੱਚ ਉੱਪਰ-ਥੱਲੀ ਆਉਂਦੇ ਰਹਿੰਦੇ ਹਨ। ਸਾਵੀਆਂ-ਅੱਖਾਂ ਕੈਦ ਸਨ। ਇਹ ਸੀ ਮਾਲਕਾਂ ਦਾ, ਜਗੀਰਦਾਰਾਂ ਦਾ ਫ਼ੈਸਲਾ ਤੇ ਸਜ਼ਾ। ਉਹਨੂੰ ਇਹ ਸਜ਼ਾ ਕਿਉਂ ਦਿੱਤੀ ਗਈ ? ਮੀਤ੍ਰਿਆ ਸਹਿਜੇ ਹੀ ਸਭ ਸਮਝ ਗਿਆ ਸੀ, ਕੁਝ ਤਾਂ ਫ਼ਲੋਰੀਆ ਨੇ ਉਹਨੂੰ ਸਮਝਾ ਦਿੱਤਾ ਸੀ, ਤੇ ਬਾਕੀ ਉਹਦੇ ਦਿਲ ਵਿੱਚ ਲਹੂ ਤੇ ਪੀੜ ਦੇ ਅੱਖਰਾਂ ਵਿੱਚ ਲਿਖਿਆ ਹੋਇਆ ਸੀ। ਸਾਵੀਆਂ ਅੱਖਾਂ ਵਾਲ਼ਾ ਬਾਗ਼ੀ ਸੀ, ਕਮਿਊਨਿਸਟ ਸੀ, ਉਹਨਾਂ ਵਿੱਚੋਂ ਇੱਕ ਸੀ ਜਿਹੜੇ ਲੋਕਾਂ ਤੇ ਕਿਰਤੀਆਂ ਲਈ ਚੰਗੇਰੀ ਜ਼ਿੰਦਗੀ ਲਿਆਣ ਲਈ ਲੜਦੇ ਹਨ। ਉਹ ਉਹਨਾਂ ਵਰਗਾ ਇਨਕਲਾਬੀ ਸੀ ਜਿਨ੍ਹਾਂ ਰੂਸ ਦੀ ਬਾਦਸ਼ਾਹੀ ਖ਼ਤਮ ਕਰ ਦਿੱਤੀ ਸੀ। ਸੋ ਇਹ ਸਮਝਣਾ ਸਹਿਜ ਸੀ ਕਿ ਕਿਉਂ ਸਰਕਾਰ ਸਾਵੀਆਂ ਅੱਖਾਂ ਵਾਲ਼ੇ ਤੇ ਉਹਦੇ ਸਾਥੀਆਂ ਦੇ ਖ਼ਿਲਾਫ਼ ਲੜਦੀ, ਉਹਨਾਂ ਦਾ ਪਿੱਛਾ ਕਰਦੀ ਤੇ ਉਹਨਾਂ ਨੂੰ ਜੇਲ੍ਹਾਂ ਵਿੱਚ ਪਾਉਂਦੀ ਹੈ। ਮੀਤ੍ਰਿਆ ਦੇ ਅੰਦਰ ਇੱਕ ਅਮੁੱਕ ਉਦਾਸੀ ਖਿਲਰਦੀ ਗਈ, "ਏਨੀ ਕੁਰਬਾਨੀ ਕਿਉਂ ? ਉਹਨੇ ਪੁੱਛਿਆ, "ਏਨੀਆਂ ਕੁਰਬਾਨੀਆਂ ਕਿਉਂ ?"

ਜਿਉਂ-ਜਿਉਂ ਉਹਦਾ ਗ਼ਰੀਬੜਾ ਤੇ ਖੁਸ਼ੀਆਂ-ਵਿਹੂਣਾ ਬਾਲਪਨ ਉਹਦੇ ਪੀੜ ਪੀੜ ਚੇਤੇ ਵਿੱਚੋਂ ਲੰਘਦਾ ਗਿਆ, ਉਹਨੂੰ ਸਭ ਕੁਝ ਇੱਕ ਦਮ ਸਮਝ ਪੈਂਦਾ ਗਿਆ।

ਉਹਦੇ ਅੰਦਰ ਡੂੰਘ-ਡੂੰਘਾਰੇ ਇੱਕ ਬਗ਼ਾਵਤ ਰਿੱਝ ਰਹੀ ਸੀ, ਜਿਸ ਨੂੰ ਕੁਝ ਵੀ ਠੰਢਿਆਂ ਨਹੀਂ ਸੀ ਕਰ ਸਕਦਾ। ਉਹਦੇ ਆਲ਼ੇ-ਦੁਆਲ਼ੇ ਇੰਨ-ਬਿੰਨ ਉਹਦੇ ਵਰਗੇ ਕਿੰਨੇ ਹੀ ਗ਼ੁਲਾਮ - ਜ਼ਿੰਦਗੀ ਦੇ ਅਨੇਕਾਂ ਗ਼ੁਲਾਮ ਜਿਨ੍ਹਾਂ ਨਾਲ਼ ਦੁਨੀਆਂ ਭਰੀ ਪਈ ਹੈ — ਇਕੱਠੇ ਹੋ ਰਹੇ ਸਨ: "ਇਹ ਬੇਇਨਸਾਫ਼ ਨਜ਼ਾਮ ਮੁਰਦਾਬਾਦ," ਉਹਦੀ ਹੋਂਦ ਦਾ ਇੱਕ-ਇੱਕ ਕਿਣਕਾ ਕੂਕ ਰਿਹਾ ਸੀ। "ਆਓ, ਅਸੀਂ ਸਾਰੇ ਜਿਹੜੇ ਗੁਲਾਮ ਹਾਂ ਇੱਕਮੁਠ ਹੋ ਜਾਈਏ," ਇਹ ਲਫ਼ਜ਼ ਜਿਹੜੇ ਫ਼ਲੋਰੀਆ ਨੇ ਉਹਨੂੰ ਹੌਲ਼ੀ ਜਹੀ ਆਖੇ ਸਨ, ਹੁਣ ਉਹਦੇ ਕੰਨਾਂ ਵਿੱਚ ਕਿਸੇ ਗੀਤ ਵਾਂਗ ਗੂੰਜ ਪਏ ਸਨ।

ਮੀਤ੍ਰਿਆ ਨੇ ਸੋਚਿਆ: "ਇਹ ਸਾਵੀਆਂ ਅੱਖਾਂ ਵਾਲ਼ਾ, ਮੇਰੀਆਂ ਮੁਸੀਬਤਾਂ ਤੇ ਆਸਾਂ ਦੋਵਾਂ ਦਾ ਰੂਪ, ਜ਼ਾਲਮ ਦੀ ਕਾਲ-ਕੋਠੜੀ ਵਿੱਚ ਡੱਕਿਆ ਏ।"

ਪਰ ਫ਼ਲੋਰੀਆ, ਜਿਹੜਾ ਹੁਣ ਆਪਣਾ ਪਹਿਲਾ ਉਦਾਸ ਰੌਂਅ ਛੱਡ ਚੁੱਕਿਆ ਸੀ, ਉਹ ਫੇਰ ਉਹਦੇ ਨਾਲ਼ ਗੱਲਾਂ ਕਰਨ ਲੱਗ ਪਿਆ, ਤੇ ਉਹਨੂੰ ਯਕੀਨ ਬੰਨ੍ਹਾਣ ਲੱਗਾ ਕਿ ਇਨਕਲਾਬ ਦੀ ਫ਼ੌਜ, ਸਮੁੰਦਰ ਵਿਚਲੀ ਰੇਤ ਦੇ ਕਿਣਕਿਆਂ ਤੇ ਅਸਮਾਨ ਦੇ ਤਾਰਿਆਂ ਵਾਂਗ ਅਣਗਿਣਤ, ਛੇਤੀ ਹੀ ਧਾਵਾ ਬੋਲ ਦਏਗੀ ਤੇ ਇਹਨਾਂ ਜੱਲਾਦਾਂ ਤੇ ਹੱਕ-ਮਾਰਾਂ ਦੇ ਨਜ਼ਾਮ ਨੂੰ ਹੂੰਝ ਸੁੱਟੇਗੀ, ਤੇ ਜਿਨ੍ਹਾਂ ਨੂੰ ਲੋਕ-ਦਲਾਂ ਦੇ ਅੱਗੇ ਹੋ ਕੇ ਲੜਨ ਦੇ ਦੋਸ਼ ਵਿੱਚ ਮੌਤ ਦੇ ਦੰਡ ਦਿੱਤੇ ਗਏ ਸਨ, ਉਹ ਸਾਰੇ ਆਪਣੀਆਂ ਕਾਲ-ਕੋਠੜੀਆਂ ਵਿੱਚੋਂ ਨਿੱਕਲ਼ ਕੇ ਅਜ਼ਾਦੀ ਦੇ ਸੂਰਜੀ ਚਾਨਣੇ ਵਿੱਚ ਆ ਖੜੋਣਗੇ।

"ਮੈਂ ਬੜਾ ਉਦਾਸ ਹਾਂ," ਮੀਤ੍ਰਿਆ ਨੇ ਇੱਕ ਦਿਨ ਆਪਣੇ ਦੋਸਤ ਕਾਰਪੋਰਲ ਨੂੰ ਕਿਹਾ, "ਮੈਂ ਏਥੇ ਮਾਸਟਰ ਬਿਨਾਂ ਰਹਿ ਗਿਆਂ, ਤੇ ਮੇਰੇ ਹੱਥ ਵਿੱਚ ਗੁੰਗੇ ਦੋਸਤਾਂ ਵਾਂਗ ਕਾਇਦਾ ਤੇ ਸਲੇਟ ਨੇ, ਜੋ ਮੈਨੂੰ ਸਿਖਾ ਨਹੀਂ ਸਕਦੇ। ਹੁਣ ਮੈਨੂੰ ਇਹ ਭੈ ਖਾ ਰਿਹਾ ਏ ਕਿ ਜਦੋਂ ਤੱਕ ਵੀ ਮੈਂ ਜੀਵਾਂਗਾ, ਜੋ ਕੁਝ ਹੁਣ ਮੈਂ ਨਹੀਂ ਜਾਣਦਾ ਉਹਨੂੰ ਜਾਣ ਸਕਣ ਦੀ ਖ਼ੁਸ਼ੀ ਮੈਨੂੰ ਨਸੀਬ ਨਹੀਂ ਹੋਣੀ। ਇੰਜ ਹੀ ਸਾਡੇ ਪਿੰਡ ਦੇ ਇੱਕ ਬੰਦੇ ਗ੍ਰੈਗੋਰੀ ਮਾਂਦਰੀਆ ਨਾਲ਼ ਹੋਈ ਸੀ। ਉਹ ਗ਼ਰੀਬ ਸੀ ਪਰ ਬੜਾ ਮਿਹਨਤੀ ਤੇ ਸਿਆਣਾ। ਇੱਕ ਸੁਭਾਗੇ ਦਿਨ ਉਹਨੂੰ ਇੱਕ ਮੁਟਿਆਰ ਮਿਲ਼ੀ – ਉਹਦੇ ਵਾਂਗਣ ਹੀ ਸੁਚੱਜੀ ਤੇ ਮਿਹਨਤੀ। ਉਹਨੇ ਉਹਦੇ ਨਾਲ਼ ਵਿਆਹ ਕਰ ਲਿਆ ਤੇ ਇੱਕ ਨਿੱਕਾ ਜਿਹਾ ਘਰ ਆਪਣੇ ਲਈ ਉਸਾਰਨਾ ਛੁਹਿਆ। ਕੁਝ ਚਿਰ ਪਿੱਛੋਂ ਉਹਨੇ ਅਗਲੀ ਫ਼ਸਲ ਦੇ ਕੰਮ ਦੇ ਬਦਲੇ ਪੇਸ਼ਗੀ ਕੁਝ ਰਕਮ ਕਰਜ਼ ਲੈ ਲਈ, ਤੇ ਉਹਨਾਂ ਨੇ ਇੱਕ ਬਾਲ ਵੀ ਹੋ ਗਿਆ– ਓਸ ਅਧੂਰੇ ਘਰ ਦਾ ਪਹਿਲਾ ਫਲ਼ ਜਿਸ ਵਿੱਚ ਉਹ ਆਪਣੀ ਅਮਨ-ਅਮਾਨ ਦੀ ਜ਼ਿੰਦਗੀ ਬਿਤਾਣ ਦੀ ਸੋਚਦਾ ਹੁੰਦਾ ਸੀ। ਉਹ ਬੜਾ ਜੁਗਤੀ ਤੇ ਦੂਰ ਤੱਕ ਵੇਖਣ ਵਾਲ਼ਾ ਸੀ। ਪਰ ਜਿਦ੍ਹਾ ਵੀ ਨਾਂ ਜਗੀਰਦਾਰ ਦੇ ਰਜਿਸਟਰ ਵਿੱਚ ਦਰਜ ਹੋ ਜਾਏ, ਸਮਝੋ ਉਹ ਉਮਰ ਕੈਦੀ ਹੋ ਗਿਆ! ਗ੍ਰੈਗੋਰੀ ਮਾਂਦਰੀਆ ਆਪਣੇ ਘਰ ਦੀ ਉਸਾਰੀ ਪੂਰੀ ਨਾ ਕਰ ਸਕਿਆ। ਇਹ ਘਰ ਬਸ ਲੱਕੜ ਦਾ ਇੱਕ ਢਾਂਚਾ ਜਿਹਾ ਤੇ ਉੱਤੇ ਸਰਕੜੇ ਦੀ ਢਾਲਵੀਂ ਛੱਤ ਦੀ ਸ਼ਕਲ ਵਿੱਚ ਹੀ ਖੜੋਤਾ ਰਿਹਾ, ਤੇ ਇਹਦੇ ਉੱਤੇ ਮੀਂਹ ਤੇ ਬਰਫ਼ ਪੈਂਦੀ ਰਹੀ, ਤੇ ਹੌਲ਼ੀ-ਹੌਲ਼ੀ ਉਹਨੂੰ ਢਾਂਹਦੀ ਰਹੀ। ਉਹ ਗ਼ੁਲਾਮ ਦਾ ਗ਼ੁਲਾਮ ਹੀ ਰਿਹਾ, ਪਹਿਲੋਂ ਪੁਰਾਣੇ ਮਾਲਕ ਦਾ ਗ਼ੁਲਾਮ, ਫੇਰ ਕ੍ਰਿਸਤੀਆ ਦਾ; ਉਹ ਤੇ ਉਹਦੀ ਜ਼ਨਾਨੀ – ਦੋਵੇਂ ਗ਼ੁਲਾਮ। ਜਦੋਂ ਮੈਂ ਉਹਨਾਂ ਦਾ ਵਾਕਫ਼ ਬਣਿਆਂ ਉਹ ਬਿਰਧ ਹੋ ਚੁੱਕੇ ਸਨ, ਤੇ ਆਸ ਦੀ ਕੰਨੀਂ ਉਹਨਾਂ ਦੇ ਹੱਥੋਂ ਛੁਟਕ ਚੁੱਕੀ ਸੀ!... ਇੱਕ ਹੋਰ ਸੀ, ਕੇ, ਜਿਸਨੂੰ ਸਾਰੇ 'ਗਰੀਬੂ' ਕਹਿੰਦੇ ਹੁੰਦੇ ਸਨ। ਮੈਂ ਜਦੋਂ ਵੀ ਤੱਕਿਆ ਉਹਨੇ ਸਿਰਫ਼ ਇੱਕ ਪੁਰਾਣਾ ਕੋਟ ਪਾਇਆ ਹੁੰਦਾ ਸੀ ਜਿਸ ਉੱਤੇ ਤਰ੍ਹਾਂ-ਤਰ੍ਹਾਂ ਦੀਆਂ ਟਾਕੀਆਂ ਲੱਗੀਆਂ ਹੋਈਆਂ ਸਨ, ਤੇ ਟੁੱਟੇ ਜਿਹੇ ਛਿੱਤਰ ਉਹਦੇ ਪੈਰੀਂ ਹੁੰਦੇ ਸਨ। ਹੁਨਾਲ਼ਾ, ਸਿਆਲ਼ਾ ਦੋਵਾਂ 'ਚ ਏਸੇ ਤਰ੍ਹਾਂ ਹੀ। ਪੰਦਰ੍ਹਾਂ ਵਰ੍ਹੇ ਪਹਿਲਾਂ ਜਾਂ ਕੱਲ੍ਹ, ਨਿੱਤ ਏਸੇ ਤਰ੍ਹਾਂ ਹੀ। ਕਦੇ ਉਹਦੇ ਕਾਲ਼ੇ ਵਾਲ਼ ਤੇ ਲਿਸ਼ਕਦੀਆਂ ਅੱਖਾਂ ਹੁੰਦੀਆਂ ਸਨ। ਅੱਜ ਉਹਨੂੰ ਧੌਲ਼ੇ ਆ ਚੁੱਕੇ ਤੇ ਉਹਦੀ ਨਜ਼ਰ ਕਮਜ਼ੋਰ ਹੋ ਗਈ ਸੀ। ਪਰ ਉਹ ਜਿਸ ਜਿਲ੍ਹਣ ਵਿੱਚ ਓਦੋਂ ਫਸਿਆ ਹੋਇਆ ਸੀ ਓਸ ਵਿੱਚੋਂ ਹੁਣ ਤੱਕ ਨਹੀਂ ਸੀ ਨਿੱਕਲ਼ ਸਕਿਆ, ਤੇ ਜੇ ਉਹ ਸੌ ਵਰ੍ਹੇ ਹੋਰ ਵੀ ਜਿਉਂਦਾ ਰਹੇ ਤਾਂ ਵੀ ਇਸ ਵਿੱਚੋਂ ਕਦੇ ਨਹੀਂ ਨਿੱਕਲ਼ ਸਕੇਗਾ।... ਇੰਨ-ਬਿੰਨ ਇੰਜ ਈ ਏ ਮੇਰੇ ਨਾਲ਼। ਮੈਂ ਆਸ ਲਾਈ ਸੀ ਕਿ ਮੈਂ ਪੜ੍ਹ ਜਾਵਾਂਗਾ। ਪਰ ਕਿੱਥੇ! ਮੈਂ ਨਿੱਤ ਹੁਣ ਵਾਂਗ ਹੀ ਗਵਾਰ ਤੇ ਮੂਰਖ ਰਹਾਂਗਾ..."

ਫ਼ਲੋਰੀਆ ਸੋਚੀਂ ਪੈ ਗਿਆ। "ਸੁਣ," ਉਹਨੇ ਕੁਝ ਚਿਰ ਪਿੱਛੋਂ ਕਿਹਾ, "ਮੈਂ ਤੈਨੂੰ ਹੋਰ ਬਹੁਤਾ ਚਿਰ ਇੰਜ ਦੁੱਖੀ ਨਹੀਂ ਵੇਖਣਾ ਚਾਂਹਦਾ, ਸੋ ਮੈਂ ਤੈਨੂੰ ਇੱਕ ਬਚਨ ਦੇਂਦਾ ਵਾਂ। ਮੈਂ ਬਹੁਤਾ ਪੜ੍ਹਿਆ ਲਿਖਿਆ ਨਹੀਂ, ਪਰ ਜੋ ਥੋੜ੍ਹਾ ਬਹੁਤ ਮੈਂ ਜਾਣਦਾ ਵਾਂ ਉਹ ਤੈਨੂੰ ਪੂਰਾ-ਪੂਰਾ ਸਿਖਾਣ ਦਾ ਜਤਨ ਕਰਾਂਗਾ। ਹੋ ਗਈ ਗੱਲ ? ਏਥੇ ਹੀ ਲੈ ਆ ਫੇਰ ਤੂੰ ਆਪਣੀ ਸਲੇਟ ਕੇ

ਕਾਇਦਾ।"

ਇੰਜ ਮੀਤ੍ਰਿਆ ਕੋਕੋਰ ਦੀ ਪੜ੍ਹਾਈ ਸ਼ੁਰੂ ਹੋਈ।

ਉਫ਼, ਇਹ ਨਿਰਾ ਖੇਡਣ ਮਲ੍ਹਣ ਹੀ ਨਹੀਂ ਸੀ! ਉਹਦਾ ਹੱਥ ਬੜਾ ਸਖ਼ਤ ਤੇ ਕੁਚੱਜਾ ਜਿਹਾ ਚਲਦਾ ਸੀ, ਉਹਦੀਆਂ ਅੱਖਾਂ ਧੁੰਧਲੀਆਂ ਹੋ-ਹੋ ਜਾਂਦੀਆਂ ਸਨ।

ਉਹਨੇ ਅੱਖ਼ਰ ਸਿਆਣਨੇ ਤੇ ਇਹਨਾਂ ਨੂੰ ਸਲੇਟ ਉੱਤੇ ਲਿਖਣਾ ਸਿੱਖ ਲਿਆ। ਪਰ ਇਹਨਾਂ ਅੱਖਰਾਂ ਦੀ ਲਿਖਤੀ ਸ਼ਕਲ ਤੇ ਇਹਨਾਂ ਦੀ ਵਾਜ ਵਿਚਲਾ ਸਬੰਧ ਉਹਦੇ ਵਸ ਹਾਈਂ ਮਾਈਂ ਨਾ ਹੋਇਆ। ਉਹ ਇੰਜ ਮੁੜ੍ਹਕੋ-ਮੁੜ੍ਹਕੀ ਹੋ ਜਾਂਦਾ ਜਿਵੇਂ ਉਹ ਕੋਈ ਬੜੀ ਔਖੀ ਚੜ੍ਹਾਈ ਚੜ੍ਹ ਕੇ ਆਇਆ ਸੀ, ਤੇ ਜਦੋਂ ਸਿਖਰ ਉੱਤੇ ਪੁੱਜਾ ਤਾਂ ਉਹਨੂੰ ਓਥੇ ਕੁਝ ਵੀ ਨਹੀਂ ਸੀ ਦਿਸ ਰਿਹਾ। ਨਾ ਹੀ ਉਹਦੀਆਂ ਸਾਰੀਆਂ ਪੁੱਛਾਂ ਦਾ ਫ਼ਲੋਰੀਆ ਜਵਾਬ ਦੇ ਸਕਦਾ ਸੀ। ਪਰ ਇੱਕ ਸ਼ਾਮ ਨੂੰ ਛਪੱਕੇ ਮਾਰਦੀ ਮੋਮਬੱਤੀ ਕੋਲ਼ ਬੈਠਿਆਂ ਅਚਾਨਕ ਮੀਤ੍ਰਿਆ ਨੂੰ ਮਹਿਸੂਸ ਹੋਇਆ ਕਿ ਉਹਨੂੰ ਸਮਝ ਆ ਗਈ ਸੀ। "ਆਪਣੀਆਂ ਸ਼ਕਲਾਂ ਦੇ ਆਂਡਿਆਂ ਵਿੱਚੋਂ ਲਫ਼ਜ਼ ਹੁਣ ਜਿਊਂਦੇ ਚੂਚਿਆਂ ਵਾਂਗ ਨਿੱਕਲ਼ ਆਏ ਨੇ," ਉਹਨੇ ਅੰਤਾਂ ਦੇ ਹੁਲਾਰੇ ਵਿੱਚ ਆ ਕੇ ਕਿਹਾ ਸੀ।

1942 ਵਿੱਚ ਈਸਟਰ ਦੇ ਹਫ਼ਤੇ, ਮੀਤ੍ਰਿਆ ਨੇ ਪੈਨਸਲ ਨਾਲ਼ ਇੱਕ ਕਾਰਡ ਉੱਤੇ ਇਹ ਸਤਰਾਂ ਲਿਖੀਆਂ। ਉਹਦੇ ਲਿਖੇ ਅੱਖਰ ਬੜੇ ਮੋਟੇ-ਮੋਟੇ ਤੇ ਇੱਕ ਪਾਸੇ ਨੂੰ ਢਾਲਵੇਂ ਜਹੇ ਸਨ:

"ਪਿਆਰੀ ਨਾਸਤਾਸੀਆ, ਮੇਰੀ ਆਸ ਏ ਕਿ ਇਹ ਮੇਰਾ ਨਿੱਕਾ ਜਿਹਾ ਖ਼ਤ ਤੇਰੇ ਕੋਲ਼ ਪੁੱਜੇਗਾ, ਤੇ ਤੂੰ ਖ਼ੁਸ਼ ਹੋਏਂਗੀ। ਮੈਂ ਦੱਸਣਾ ਚਾਂਹਦਾ ਹਾਂ ਕਿ ਮੈਂ ਰਾਜ਼ੀ-ਬਾਜ਼ੀ ਹਾਂ ਤੇ ਅਸਾਂ ਰੰਗਰੂਟਾਂ ਨੇ ਆਪਣੀ ਸਿਖਲਾਈ ਪੂਰੀ ਕਰ ਲਈ ਏ, ਤੇ ਹੁਣ ਹੋਰ ਤਰ੍ਹਾਂ ਦੀਆਂ ਤਿਆਰੀਆਂ ਵਿੱਚ ਰੁੱਝੇ ਹੋਏ ਹਾਂ। ਹੋ ਸਕਦਾ ਏ ਅਸੀਂ ਏਸ ਜ਼ਿੰਦਗੀ ਵਿੱਚ ਫੇਰ ਕਦੇ ਇੱਕ ਦੂਜੇ ਨੂੰ ਨਾ ਮਿਲ਼ ਸਕੀਏ! ਪਰ ਜੇ ਰੱਬ ਨੂੰ ਮਨਜ਼ੂਰ ਹੋਇਆ ਤਾਂ ਮੈਂ ਪਰਤ ਆਵਾਂਗਾ-ਤੂੰ ਮੇਰੀ ਉਡੀਕ ਰੱਖੀਂ। ਹਜ਼ਾਰ ਵਾਰੀ ਤੈਨੂੰ ਆਪਣੀ ਗਲਵੱਕੜੀ ਵਿੱਚ ਘੁੱਟਦਾ ਹੋਇਆ, ਤੇਰਾ ਦੋਸਤ, ਕੋਕੋਰ ਦਿਮ੍ਰਿਤੀਅਸ, ਸਿਪਾਹੀ ਦਰਜਾ ਅਵੱਲ।"

## 9.

ਇਹ ਖ਼ਤ, ਜਿਸ ਨੂੰ ਕਾਗ਼ਜ਼ ਉੱਤੇ ਲਿਖਣ ਲਈ ਇੱਕ ਨਵੇਂ ਸਿਖਾਂਦਰੂ ਨੇ ਪੂਰਾ ਘੰਟਾ ਲਾਇਆ ਸੀ, ਇਸ ਤੋਂ ਵੀ ਪਤਾ ਲੱਗ ਸਕਦਾ ਸੀ ਕਿ ਸਰਕਾਰ ਤੇ ਉਹਦੇ ਸੈਂਸਰ ਨੇ 'ਮੁਹਿੰਮ' ਦਾ ਲਫ਼ਜ਼ ਵਰਤਣ ਦੀ ਮਨਾਹੀ ਕੀਤੀ ਹੋਈ ਸੀ। ਇਹ ਵੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਹ ਲੋਕੀਂ, ਜਿਹੜੇ ਸਭ ਤੋਂ ਘੱਟ ਕੁਝ ਬਾਹਰ ਦੀ ਖ਼ਬਰ ਜਾਣਦੇ ਜਾਪਦੇ ਸਨ, ਉਹ ਵੀ ਏਨੇ ਅਣਜਾਣ ਨਹੀਂ ਸਨ। ਲੱਖਾਂ ਇਹਤਿਆਤਾਂ ਕੀਤੀਆਂ ਜਾਂਦੀਆਂ ਸਨ ਕਿ ਜਸੂਸਾਂ ਨੂੰ ਇਹ ਉੱਕਾ ਨਾ ਪਤਾ ਲੱਗੇ ਕਿ ਕਦੋਂ ਤੇ ਕਿਸ ਰਾਹ ਪੂਰਬ ਵੱਲ ਫ਼ੌਜਾਂ ਦੇ ਨਵੇਂ ਦਸਤੇ ਭੇਜੇ ਜਾਂਦੇ ਹਨ। ਮੀਤ੍ਰਿਆ ਨੇ ਲਿਖਿਆ ਸੀ, "ਅਸਾਂ ਰੰਗਰੂਟਾਂ ਨੇ ਆਪਣੀ ਸਿਖਲਾਈ

ਪੂਰੀ ਕਰ ਲਈ ਏ ਤੇ ਹੁਣ ਹੋਰ ਤਰ੍ਹਾਂ ਦੀਆਂ ਤਿਆਰੀਆਂ ਵਿੱਚ ਰੁੱਝੇ ਹੋਏ ਆਂ।" ਦੋ ਸਿਗਰਟਾਂ ਦੇ ਵਿਚਾਲ਼ੇ, ਉਕਤਾਏ ਹੋਏ ਸੈਂਸਰ ਨੇ ਇਸ ਮਸੂਮ ਜਿਹੇ ਫ਼ਿਕਰੇ ਨੂੰ ਪੂਰੀ ਤਰ੍ਹਾਂ ਨਹੀਂ ਸੀ ਗੌਲ਼ਿਆ। ਪਰ ਢੱਠੀ-ਕੰਢੀ ਦੇ ਪਿੰਡ ਵਿੱਚ ਨਾਸਤਾਸੀਆ ਨੇ ਏਸ ਫ਼ਿਕਰੇ ਵੱਲ ਏਦੂੰ ਕਿਤੇ ਵੱਧ ਧਿਆਨ ਦਿੱਤਾ।

ਅਖ਼ਬਾਰਾਂ ਵੀ ਦੇਸ਼ ਵਿੱਚ ਫ਼ੌਜੀ ਦਸਤਿਆਂ ਦੀ ਆਵਾਜਾਈ ਬਾਰੇ ਉੱਕਾ ਚੁੱਪ ਸਨ, ਤੇ ਏਸੇ ਤਰ੍ਹਾਂ ਰੇਡੀਓ ਦੀਆਂ ਖ਼ਬਰਾਂ, ਟਾਊਨ ਹਾਲਾਂ ਤੇ ਪੁਲਿਸ ਚੌਂਕੀਆਂ ਦੇ ਬਾਹਰ ਲਾਏ ਜਾਂਦੇ ਸਰਕਾਰੀ ਖ਼ਬਰਨਾਮੇ ਵੀ ਇਸ ਬਾਰੇ ਕੁਝ ਨਹੀਂ ਸਨ ਦੱਸਦੇ। ਓਸ ਵੇਲ਼ੇ ਦੀ ਹਕੂਮਤ ਦਾ ਅਸੂਲ ਸੀ ਕਿ ਇਹਨਾਂ ਭੇਤਾਂ ਬਾਰੇ ਲੋਕਾਂ ਨੂੰ ਕੁਝ ਵੀ ਪਤਾ ਨਹੀਂ ਹੋਣਾ ਚਾਹੀਦਾ, ਇਹ ਸਿਰਫ਼ ਮਹਾਨ ਆਗੂਆਂ ਲਈ ਰਾਖਵੇਂ ਰੱਖੇ ਜਾਣ।

ਪਰ ਇਹਨਾਂ ਸਭਨਾਂ ਇਹਤਿਆਤਾਂ ਦੇ ਹੁੰਦਿਆਂ-ਸੁੰਦਿਆਂ ਲੋਕੀ ਤੇ ਉਹਨਾਂ ਤੋਂ ਵੀ ਪਹਿਲਾਂ ਜਵਾਨ ਸਿਪਾਹੀ – ਜਿਹੜੇ ਝਟਕਾਏ ਜਾਣ ਦੀ ਆਪਣੀ ਵਾਰੀ ਪਹਿਲਾਂ ਤੱਕ ਲੈਂਦੇ ਸਨ – ਸਭ ਕੁਝ ਜਾਣ ਜਾਂਦੇ ਸਨ। ਸਿਖਲਾਈ ਦੇ ਮੈਦਾਨ ਵਿੱਚ ਜਦੋਂ ਉਹ ਬੰਦੂਕ ਚਲਾਣ ਤੇ ਲੜਾਈ ਦੀਆਂ ਬਣਤਰਾਂ ਦੀ ਮਸ਼ਕ ਕਰਦੇ ਸਨ, ਜਾਂ ਲੜਾਈ ਦੇ ਸਿਧਾਂਤ ਬਾਰੇ ਜਦੋਂ ਬਾਰਕਾਂ ਵਿੱਚ ਸਬਕ ਲੈ ਰਹੇ ਹੁੰਦੇ ਸਨ; ਤਾਂ ਅਫ਼ਸਰ ਲਗਾਤਾਰ ਦੁਸ਼ਮਣ ਦਾ ਜ਼ਿਕਰ ਕਰਦੇ ਰਹਿੰਦੇ – ਇੱਕ ਦੁਸ਼ਮਣ ਜਿਹੜਾ ਜੰਗਲ਼ਾਂ ਤੇ ਦਲਦਲਾਂ ਵਿਚਾਲ਼ੇ ਬੇਅੰਤ ਮੈਦਾਨਾਂ ਵਿੱਚ ਫ਼ੌਜੀ ਮਸ਼ਕਾਂ ਕਰ ਰਿਹਾ ਸੀ। ਕੁਝ ਚਿਰ ਪਿੱਛੋਂ ਇਹ ਅਫ਼ਸਰ ਇੱਕ ਪਰਬਤ ਦਾ ਵੀ ਜ਼ਿਕਰ ਕਰਨ ਲੱਗ ਪਏ, ਉੱਚੇ ਚੱਟਾਨੀ ਪਰਬਤ, ਮਿਸਾਲ ਲਈ ਜਿਵੇਂ ਕਾਕੇਸ਼ਸ*।

ਓਡੀਸਾ** ਸ਼ਹਿਰ ਦਾ ਨਾਂ, ਬੁੱਢੇ ਕਿਸਾਨਾਂ ਤੇ ਮਜ਼ਦੂਰਾਂ ਲਈ ਜਿਹੜਾ ਕੋਈ ਓਪਰਾ ਨਹੀਂ ਸੀ, ਫੇਰ ਆਮ ਬੋਲਚਾਲ ਵਿੱਚ ਪਰਤ ਆਇਆ, ਤੇ ਰੋਜ਼ ਇੱਕ ਦੋ ਵਾਰੀਆਂ ਤੋਂ ਵੱਧ ਲਿਆ ਜਾਣ ਲੱਗ ਪਿਆ।

ਜਰਮਨ ਐਲਾਨ ਹਰ ਰੋਜ਼ ਸਵੇਰੇ ਤੇ ਸ਼ਾਮ ਨੂੰ ਇਹਨਾਂ ਆਦਮੀਆਂ ਦੇ ਝੂਠ ਦਾ ਪਾਜ ਉਘੇੜਦੇ, ਜਿਨ੍ਹਾਂ ਦੇਸ਼ ਦੀ ਵਾਗ ਡੋਰ ਆਪਣੇ ਹੱਥ ਲਈ ਹੋਣੀ ਸੀ।

ਜੰਗ ਦਿਨੋ-ਦਿਨ ਮੁਸ਼ਕਲ ਹੁੰਦੀ ਜਾਂਦੀ ਸੀ ਤੇ ਹੋਰ ਵੱਧ ਫ਼ੌਜਾਂ ਤੇ ਹੋਰ ਵੱਧ ਬਲੀਆਂ ਮੰਗਦੀ ਸੀ। ਯਹੂਦੀ ਤੇ ਟੱਪਰੀਵਾਸ ਜਿਨ੍ਹਾਂ ਨੂੰ ਕੱਢ ਕੇ ਤਰਾਂਸਨਿਸਤ੍ਰੀਆ ਵਿੱਚ ਭੇਜ ਦਿੱਤਾ ਗਿਆ ਸੀ, ਉਹਨਾਂ ਦਾ ਪੱਜ ਪਾ ਪਾ ਕੇ ਲਗਾਤਾਰ ਰਾਜਸੀ ਟੀਕਾ ਟਿੱਪਣੀ ਕੀਤੀ ਜਾਂਦੀ ਤੇ ਉਹਨਾਂ ਲੋਕਾਂ ਦੀ ਸਮਝ ਵਧਾਈ ਜਾਂਦੀ ਜਿਨ੍ਹਾਂ ਨੂੰ ਹੁਣ ਤੱਕ ਅਜਿਹੀ ਜਾਣਕਾਰੀ ਤੋਂ ਵੇਰਵਿਆਂ ਰੱਖਿਆ ਗਿਆ ਸੀ।

'ਜਰਮਨਾਂ ਦੀ ਲੁੱਟ' ਜਿਹੜੀ ਅਣਮੁੱਕ ਕਨਵਾਈਆਂ ਦੀਆਂ ਕਨਵਾਈਆਂ ਰਾਹੀਂ ਲਿਜਾਈ ਜਾਂਦੀ, ਤੇ ਏਥੋਂ ਤੱਕ ਕਿ 'ਰੂਮਾਨੀਅਨ ਕਮਾਨ ਦੀ ਲੁੱਟ' – ਜਿਸ ਵਿੱਚ ਉਹ ਸ਼ਾਮਲ ਹੁੰਦਾ ਜੋ ਜਰਮਨਾਂ ਦੇ ਧਾੜੇ ਤੋਂ ਬਚ ਗਿਆ ਸੀ – ਤੋਂ ਪਤਾ ਲੱਗਦਾ ਸੀ ਕਿ ਦੂਰ ਪੂਰਬ

*ਸੋਵੀਅਤ ਰੂਸ ਦੇ ਦੱਖਣੀ ਹਿੱਸੇ ਦਾ ਇੱਕ ਪਰਬਤ

**ਸੋਵੀਅਤ ਰੂਸ ਦੀ ਇੱਕ ਪ੍ਰਸਿੱਧ ਬੰਦਰਗਾਹ

ਵਿੱਚ ਅਜਿਹੀਆਂ ਘਟਨਾਵਾਂ ਹੋ ਰਹੀਆਂ ਸਨ ਜਿਹੜੀਆਂ ਏਦੂੰ ਪਹਿਲਾਂ ਦੀਆਂ ਜੰਗਾਂ ਵਿੱਚ ਕਦੇ ਨਹੀਂ ਸਨ ਵੇਖੀਆਂ ਸੁਣੀਆਂ ਗਈਆਂ। ਗ਼ੈਰ-ਸਰਕਾਰੀ, ਪਰ ਹਾਲਾਤ ਦਾ ਸੱਚਾ ਖ਼ਬਰਨਾਮਾ ਕੁਝ ਕੰਪਨੀਆਂ ਦੇ ਫੱਟੜਾਂ ਤੇ ਡਿਵੀਜ਼ਨਾਂ ਜਾਂ ਅਫ਼ਸਰਾਂ ਨਾਲ਼ ਸਬੰਧਿਤ ਹਰਕਾਰਿਆਂ ਰਾਹੀਂ ਸਭਨੀਂ ਥਾਈਂ ਖਿੰਡ ਜਾਂਦਾ ਸੀ। ਉੱਚੀਆਂ ਗੱਦੀਆਂ ਉੱਤੋਂ ਜਿਹੋ ਜਿਹੀ ਲੋਟੀ ਕਰਨ ਦੇ ਹੁਕਮ ਦਿੱਤੇ ਜਾਂਦੇ - ਸ਼ਾਂਤ ਪਿੰਡਾਂ ਤੇ ਬੇਗੁਨਾਹ ਵਸੋਂ ਦੀ ਇੱਕ-ਵੱਢੋਂ ਲੋਟੀ, ਸੈਆਂ ਸ਼ਹਿਰਾਂ ਨੂੰ ਸਾੜ ਸੁਆਹ ਕਰਨਾ — ਇਹ ਸਭ ਕੁਝ ਸਾਖੀ ਸੀ ਕਿ ਚੰਗੇਜ਼ ਤੇ ਐਟਿਲਾ ਵਾਲ਼ੇ ਜ਼ਮਾਨੇ ਦੇ ਧਾੜਵੀ ਦਲਾਂ ਤੋਂ ਕਿਤੇ ਵੱਧ ਭਿਆਨਕ ਦਲ ਏਸ ਧਰਤੀ ਨੂੰ ਅੱਜ ਲਤਾੜ ਰਹੇ ਸਨ।

ਜਰਮਨ ਫ਼ੌਜਾਂ ਦੀ ਹਾਈ ਕਮਾਨ ਆਪਣੀ 'ਵਿਗਿਆਨਕ' ਜੰਗ ਦੀਆਂ ਫੂਟਾਂ ਮਾਰਦੀ ਸੀ, ਉਹ ਇਹ ਕਹਿੰਦੀ ਨਹੀਂ ਸੀ ਥੱਕਦੀ ਕਿ ਵਿਗਿਆਨ ਦੇ ਸਾਰੇ ਸਾਧਨ ਤੇ ਸਭ ਨਵੀਨਤਮ ਜਿੱਤਾਂ ਉਹ ਮੌਤ ਤੇ ਤਬਾਹੀ ਦੇ ਮਨੋਰਥ ਲਈ ਵਰਤ ਰਹੀ ਸੀ। ਸੌ ਸਾਲ ਪਹਿਲਾਂ ਇੱਕ ਕਾਨੂੰਨ ਹੁੰਦਾ ਸੀ, ਜਿਸ ਨੂੰ ਅਸੀਂ ਅੱਜ ਰਹਿਮ ਭਰਿਆ ਆਖ ਸਕਦੇ ਸਾਂ, ਜਿਸ ਮੁਤਾਬਕ ਦੁਸ਼ਮਣ ਦੇ ਇਲਾਕੇ ਵਿੱਚ ਗ਼ੈਰ-ਫ਼ੌਜੀ ਵੱਸੋਂ ਨਾਲ਼ ਬਦਸਲੂਕੀ ਤੇ ਲੋਟੀ-ਧਾੜੇ ਦੀ ਮਨਾਹੀ ਸੀ, ਤੇ ਇੰਜ ਕਰਨ ਵਾਲ਼ੇ ਲਈ ਮੌਤ ਦੀ ਸਜ਼ਾ ਹੁੰਦੀ ਸੀ। ਪਰ ਸਾਡੇ ਜੁਗ ਵਿੱਚ ਇਹ ਮਨਾਹੀ ਜਰਮਨਾਂ ਨੇ ਮੁਕਾ ਦਿੱਤੀ, ਤੇ ਅਫ਼ਸਰ ਆਪਣੇ ਸਿਪਾਹੀਆਂ ਨੂੰ ਸਿਫ਼ਾਰਸ਼ ਕਰਦੇ ਸਨ ਕਿ ਉਹ ਬੇਕਿਰਕ ਹੋ ਕੇ ਜੰਗ ਲੜਨ; ਖ਼ਬਰਦਾਰ, ਕੋਈ ਮਨੁੱਖੀ ਜਜ਼ਬਾ ਉਹਨਾਂ ਵਿੱਚ ਨਾ ਜਾਗੇ! ਉਹ ਅਜਿਹੀ ਜੰਗ ਲੜ ਰਹੇ ਸਨ ਜਿਹੜੀ ਪੁਰਾਣੇ ਜ਼ਮਾਨੇ ਦੇ ਵਹਿਸ਼ੀ ਧਾੜਵੀਆਂ ਦੀਆਂ ਲੜਾਈਆਂ ਨਾਲ਼ੋਂ ਕਿਤੇ ਜ਼ਾਲਮ ਸੀ - ਭਾਵੇਂ ਏਸ ਆਪਣੀ ਸਦੀ ਵਿੱਚ ਅਖ਼ੀਰ ਅਸੀਂ ਹਮਦਰਦੀ ਤੇ ਤਰਸ ਦੀ ਓਨੀ ਕਦਰ ਕਰਨ ਲੱਗ ਪਏ ਸਾਂ ਜਿੰਨੀ ਮਨੁੱਖ ਨੂੰ ਕਰਨੀ ਚਾਹੀਦੀ ਹੈ।

ਪੰਦਰ੍ਹਾਂ ਸੌ ਵਰ੍ਹੇ ਹੋਏ ਐਟਿਲਾ ਨੇ ਆਪਣੇ ਆਪ ਨੂੰ 'ਰੱਬੀ ਕਹਿਰ' ਸਮਝਿਆ ਸੀ, ਤੇ ਤੇਰ੍ਹਵੀਂ ਸਦੀ ਵਿੱਚ ਚੰਗੇਜ਼ ਖ਼ਾਨ ਨੇ ਮਨੁੱਖਜਾਤੀ ਦਾ ਸਰਵ-ਨਾਸ਼ ਕਰਨ ਦੀ ਠਾਣੀ ਸੀ। ਇਹ ਦੋਵੇਂ, ਆਪਣੀਆਂ ਫ਼ੌਜਾਂ ਤੇ ਹੋਰ ਲਾਮ-ਡੋਰੀ ਸਮੇਤ ਖ਼ਤਮ ਹੋ ਚੁੱਕੇ ਸਨ ਤੇ ਜੁਗਾਂ ਦੀਆਂ ਫਿਟਕਾਰਾਂ ਉਹਨਾਂ ਨੂੰ ਗੁੰਮਨਾਮੀ ਵਿੱਚ ਦਲ ਰਹੀਆਂ ਸਨ।

ਜੋ ਉਹਦੀ ਆਪਣੀ ਕੌਮ ਦਾ ਨਹੀਂ ਸੀ ਉਹ ਸਭ ਕੁਝ ਤਹਿਸ-ਨਹਿਸ ਕਰਨ ਦਾ ਭੂਤ ਹੁਣ ਹਿਟਲਰ ਦੇ ਸਿਰ ਸਵਾਰ ਹੋਇਆ ਹੋਇਆ ਸੀ, ਤਾਂ ਜੋ ਜਰਮਨ, ਕੌਮ ਦੁਨੀਆਂ ਦੀ ਮਾਲਕ ਬਣੀ ਰਹਿ ਸਕੇ! ਤੇ ਉਹਦਾ ਖ਼ਾਤਮਾ ਵੀ ਇਸੇ ਸੌਦਾਈ ਅਭਿਮਾਨ ਦੇ ਪਰਛਾਵੇਂ ਓਹਲੇ ਲੁਕਿਆ ਹੋਇਆ ਸੀ।

ਐਟਿਲਾ ਤੇ ਚੰਗੇਜ਼ ਖ਼ਾਨ ਬੇ-ਤਰਸ ਬੇ-ਤਹਿਜ਼ੀਬ ਵਹਿਸ਼ੀ ਸਨ, ਜਿਹੜੇ ਸਿਰਫ਼ ਆਪਣੀਆਂ ਤਲਵਾਰਾਂ ਨਾਲ਼ ਹੀ ਲਿਖਣਾ ਜਾਣਦੇ ਸਨ ਤੇ ਆਪਣੇ ਆਪ ਨੂੰ ਨਸ਼ਿਆਣ ਲਈ ਆਪਣੇ ਦੁਸ਼ਮਣਾਂ ਦੀਆਂ ਖੋਪਰੀਆਂ ਵਿੱਚ ਸ਼ਰਾਬਾਂ ਪੀਂਦੇ ਹੁੰਦੇ ਸਨ। ਉਹ ਬੇਸਮਝੀ ਦੇ ਕਾਲ਼ਿਆਂ ਜੁਗਾਂ ਵਿੱਚ ਏਸ ਧਰਤੀ 'ਤੇ ਜਨਮੇ ਸਨ, ਪਰ ਉਹਨਾਂ ਦਾ ਇਹ ਜਰਮਨ ਚੇਲਾ ਤੇ

ਇੰਜ ਸੀ ਜਿਵੇਂ ਉਹ ਪੁਰਾਣੇ ਵਕਤਾਂ ਦੀ ਕਬਰ ਵਿੱਚੋਂ ਨਿੱਕਲ਼, ਆਪਣੇ ਆਪ ਨੂੰ ਸਭਿਆ ਆਖਦੀ ਵਰਤਮਾਨ ਦੁਨੀਆਂ ਦੇ ਵਿਚਾਲ਼ੇ ਆਣ ਕੁੱਦਿਆ ਸੀ।

ਕੋਕੋਰ ਦਿਮਿਤ੍ਰੀਅਸ, ਸਿਪਾਹੀ ਦਰਜਾ ਅਵੱਲ, ਦੇ ਮਨ ਵਿੱਚ ਇਹਨਾਂ ਸਭ ਮਾਮਲਿਆਂ ਬਾਰੇ ਕੁਝ ਲੋਅ ਹੋ ਚੁੱਕੀ ਸੀ, ਭਾਵੇਂ ਉਹਨੂੰ ਇਹਦਾ ਪੂਰਾ ਮਤਲਬ ਤੇ ਮਹੱਤਤਾ ਹਾਲੀ ਨਹੀਂ ਸੀ ਸਮਝ ਆਈ। ਉਹਨੇ ਵਿੱਤ ਮੁਤਾਬਕ ਆਪਣੇ ਖ਼ਿਆਲਾਂ ਨੂੰ ਕੁਝ ਤਰਤੀਬ ਦੇਣ, ਤੇ ਏਸ ਬਾਰੇ ਡੂੰਘੀ ਸੋਚ ਵਿਚਾਰ ਕਰਨ ਦਾ ਜਤਨ ਕੀਤਾ। ਮਿਸਾਲ ਦੇ ਤੌਰ ਉੱਤੇ, ਉਹਨੂੰ ਹੋਰ ਕਈ ਕੁਝ ਸਮਝ ਲੈਣ ਪਿੱਛੋਂ ਇਹ ਸਮਝ ਆ ਗਈ ਸੀ ਕਿ ਉਹਦੇ ਜੰਗ ਦੀ ਬਲੀ ਚੜ੍ਹਾਏ ਜਾਣ ਦੀ ਵਾਰ ਹੁਣ ਆਣ ਪੁੱਜੀ ਸੀ। ਉਹਨੇ ਆਪਣੇ ਮਨ ਹੀ ਮਨ ਵਿੱਚ ਸੋਚਿਆ ਕਿ ਜਿਨ੍ਹਾਂ ਪੂਰਬੀ ਦੇਸ਼ਾਂ ਵਿੱਚ ਕੁਝ ਚਿਰ ਦਾ ਇਹ ਤਬਾਹੀ ਦਾ ਝੱਖੜ ਝੁਲਿਆ ਹੋਇਆ ਸੀ ਉਹਨਾਂ ਦੇ ਲੋਕਾਂ ਨਾਲ਼ ਉਹਦਾ ਤਾਂ ਉੱਕਾ ਕੋਈ ਵੈਰ ਨਹੀਂ ਸੀ; ਉਹ ਤੇ ਸਗੋਂ ਉਹਨਾਂ ਨੂੰ ਆਪਣਾ ਭਰਾ ਸਮਝਦਾ ਸੀ। ਉਹ ਕਿਸੇ ਦੀ ਮੌਤ ਨਹੀਂ ਸੀ ਚਾਂਹਦਾ, ਤੇ ਉਹ ਆਪ ਵੱਧ ਤੋਂ ਵੱਧ ਸਮੇਂ ਲਈ ਤੇ ਵੱਧ ਤੋਂ ਵੱਧ ਚੰਗੀ ਤਰ੍ਹਾਂ ਜਿਊਂਣਾ ਚਾਂਹਦਾ ਸੀ। ਆਪਣੀ ਸਾਰੀ ਜਵਾਨੀ ਉਹਨੇ ਜਗੀਰਦਾਰਾਂ ਦੀ ਤਸੀਹਿਆਂ ਭਰੀ ਗ਼ੁਲਾਮੀ ਭੋਗੀ ਸੀ, ਤੇ ਹੁਣ ਉਹ ਉਹਦੀ ਜਾਨ ਵੀ ਓਸ ਕੋਲ਼ੋਂ ਮੰਗ ਰਹੇ ਸਨ – ਇਸ ਸੋਚ ਨੇ ਉਹਦੇ ਅੰਦਰ ਇੱਕ ਅੰਨ੍ਹਾਂ ਜੋਸ਼, ਇੱਕ ਵਹਿਸ਼ੀ ਝੱਖੜ ਝੁਲਾ ਦਿੱਤਾ...

ਉਹਨੂੰ ਸਮਝ ਆਣਾ ਸ਼ੁਰੂ ਹੋ ਗਿਆ ਕਿ ਇਹ ਜੰਗ ਅਸਲ ਵਿੱਚ ਲੋਟੂਆਂ ਦੀ ਜੰਗ ਸੀ, ਤੇ ਇਹਨਾਂ ਸਦੀਵੀਂ ਲੋਟੂਆਂ ਦੇ ਲਾਹੇ ਲਈ ਸਦੀਵੀਂ ਭੁੱਖਿਆਂ ਨੂੰ ਮਰਨ ਲਈ ਤਿਆਰ ਕੀਤਾ ਜਾ ਰਿਹਾ ਸੀ, ਕਿ ਵੱਡੇ ਜਗੀਰਦਾਰ ਤੇ ਸਰਮਾਏਦਾਰ ਲੋਕਾਂ ਦੀਆਂ ਕੁਰਬਾਨੀਆਂ ਦੇ ਕੇ ਜੰਗ ਲੜ ਰਹੇ ਸਨ, ਤੇ ਉਹਨਾਂ ਦਾ ਉਚੇਚਾ ਮਨੋਰਥ ਸੀ ਕਿ ਰੂਸੀ ਇਨਕਲਾਬ ਤੇ ਉਹਦੀਆਂ ਪ੍ਰਾਪਤੀਆਂ ਨੂੰ ਤਬਾਹ ਕਰ ਦਿੱਤਾ ਜਾਏ, ਤੇ ਇਸ ਤਰ੍ਹਾਂ ਆਪਣੇ ਸਿਰ ਉੱਤੇ ਮੰਡਲਾਂਦੀ ਮੌਤ ਤੋਂ ਛੁਟਕਾਰਾ ਪਾਇਆ ਜਾਏ।

ਜਿਹੜੀਆਂ ਗੱਲਾਂਬਾਤਾਂ ਉਹ ਆਪਣੇ ਦੋਸਤ ਫ਼ਲੋਰੀਆ ਨਾਲ਼ ਕਰਦਾ ਰਿਹਾ ਸੀ, ਜਿਹੜੀ ਵਾਕਫ਼ੀ ਤੇ ਸਲਾਹ ਉਹਨੇ ਉਹਨੂੰ ਦਿੱਤੀ ਸੀ, ਤੇ ਕੁਝ ਨਿੱਕੀਆਂ-ਨਿੱਕੀਆਂ ਕਿਤਾਬੜੀਆਂ ਜਿਹੜੀਆਂ ਉਹਨੇ ਲਈਆਂ ਸਨ ਤੇ ਮੋਮਬੱਤੀ ਕੋਲ਼ ਡੂੰਘੀ ਰਾਤ ਤੱਕ ਪੜ੍ਹੀਆਂ ਸਨ – ਇਸ ਸਭ ਕਾਸੇ ਕਰਕੇ ਉਹਦੇ ਵਿੱਚ ਚਾਨਣ ਦੀ ਇਹ ਕਿਰਨ ਪਈ ਤੇ ਸੋਝੀ ਦਾ ਇਹ ਅਰੰਭ ਹੋਇਆ ਸੀ।

ਚਿੱਠੀ ਭਾਵੇਂ ਅਨਾੜੀ ਹੱਥਾਂ ਦੀ ਲਿਖੀ ਹੋਈ ਸੀ, ਪਰ ਇਹ ਇੰਜ ਲਿਖੀ ਸੀ ਕਿ ਸਭ ਰੁਕਾਵਟਾਂ ਪਾਰ ਕਰਕੇ ਅਖ਼ੀਰ ਢੱਠੀ-ਕੰਢੀ ਪਿੰਡ ਵਿੱਚ ਪੁੱਜ ਗਈ।

ਨਾਸਤਾਸੀਆ ਨੂੰ ਇੰਜ ਸਮਝ ਪਿਆ ਕਿ ਉਹ ਮੀਤ੍ਰਿਆ ਕੋਲ਼ ਜਾਏ "ਤਾਂ ਜੋ ਉਹ ਇੱਕ ਵਾਰ ਏਸ ਜ਼ਿੰਦਗੀ ਵਿੱਚ ਫੇਰ ਇੱਕ ਦੂਜੇ ਨੂੰ ਮਿਲ਼ ਸਕਣ।" ਤੇ ਜੇ ਉਹ ਜਾ ਨਹੀਂ ਸੀ ਸਕਦੀ ਤਾਂ ਫੇਰ ਉਹਨੂੰ ਉਡੀਕੇ, ਸ਼ੈਦ ਉਹ ਪਿੰਡ ਆ ਕੇ ਨਾਸਤਾਸੀਆ ਨੂੰ ਟੋਲ਼ ਲਏਗਾ।

ਇਹ ਚਿੱਠੀ ਪਿਆਰ ਤੇ ਡੂੰਘੀ ਉਦਾਸੀ ਦੋਵਾਂ ਨਾਲ਼ ਭਰਪੂਰ ਸੀ। ਦਿਨਾਂ ਤੇ

ਸਾਤਿਆਂ ਦੇ ਅਣਦਿਸਦੇ ਸਫ਼ਰਾਂ ਪਿੱਛੋਂ ਡਾਕੀਆ ਢੱਠੀ–ਕੰਢੀ ਪੁੱਜਾ ਤਾਂ ਉਹਨੇ ਕਾਹਲ਼ੀ–ਕਾਹਲ਼ੀ ਮਸ਼ੀਨ ਉੱਤੇ ਪੁੱਜ ਕੇ ਨਾਸਤਾਸੀਆ ਦੇ ਹੱਥ ਵਿੱਚ ਇਹ ਫੜਾ ਦਿੱਤੀ। ਕੁੜੀ ਦੀਆਂ ਗੱਲ੍ਹਾਂ ਵਿੱਚ ਜਿਵੇਂ ਲਾਟਾਂ ਬਲ਼ ਪਈਆਂ ਹੋਣ, ਤੇ ਉਹ ਅਣਬੋਲੇ ਅਚੰਭੇ ਨਾਲ਼ ਇਸ ਖ਼ਤ ਨੂੰ ਕਿੰਨੀ ਹੀ ਵਾਰ ਪੜ੍ਹਦੀ ਗਈ। ਉਹਨੇ ਚੁਪਾਸੀਂ ਇੱਕ ਨਜ਼ਰ ਮਾਰੀ, ਉਹਦੇ ਖ਼ਜ਼ਾਨੇ ਨੂੰ ਕੋਈ ਤਾੜ ਤਾਂ ਨਹੀਂ ਸੀ ਰਿਹਾ ? ਤੇ ਉਹਨੇ ਇਹ ਚਿੱਠੀ ਆਪਣੀ ਚੋਲ਼ੀ ਵਿੱਚ ਰੱਖ ਲਈ, ਉਹਨਾਂ ਤੁਲਸੀ ਦੇ ਪੱਤਿਆਂ ਦੇ ਕੋਲ਼ ਜਿਹੜੇ ਉਹਨੇ ਓਸ ਦੀ ਯਾਦ ਵਿੱਚ ਰੱਖੇ ਹੋਏ ਸਨ ਜਿਦ੍ਹੇ ਬਾਰੇ ਹੁਣ ਉਹਨੂੰ ਕੋਈ ਆਸ ਨਹੀਂ ਸੀ ਰਹੀ... ਤੇ ਹੁਣ ਓਸੇ ਨੇ ਹੀ ਉਹਨੂੰ ਇੱਕ ਨਿਸ਼ਾਨੀ ਭੇਜੀ ਸੀ!

ਪਤਾ ਨਹੀਂ ਕਿਸ ਤਰ੍ਹਾਂ – ਪਰ ਮੂੰਹਾਂ ਤੋਂ ਕੰਨਾਂ ਤੱਕ, ਬਿਗਲਾਂ ਤੇ ਖ਼ੁਫ਼ੀਆ ਮੁਹਰਾਂ ਵਿੱਚੋਂ ਲੰਘ ਕੇ, ਗਪੋੜੀ ਤੋਂ ਧਰਮ–ਮਾਤਾ ਤੱਕ, ਦੁਰੇਡੇ ਵਸਦੇ ਕਿਸੇ ਚਾਚੇ ਦੇ ਪੁੱਤ ਭਰਾ ਤੋਂ ਤੇ ਅਖ਼ੀਰ ਢੱਠੀ–ਕੰਢੀ ਪਿੰਡ ਵਿੱਚ ਵੀ ਹਰ ਇੱਕ ਨੂੰ ਪਤਾ ਲੱਗ ਗਿਆ ਕਿ 1942 ਵਾਲ਼ੀ ਫੌਜੀ ਭਰਤੀ ਛੇਤੀ ਹੀ ਮੋਰਚੇ ਉੱਤੇ ਜਾ ਰਹੀ ਹੈ, ਤੇ ਬਿਨਾਂ ਹੋਰ ਕਿਸੇ ਢਿੱਲ ਦੇ ਮਾਪੇ, ਵਹੁਟੀਆਂ, ਵੀਰ ਤੇ ਭੈਣਾਂ ਆਪਣੇ ਆਪਣੇ ਪਿਆਰਿਆਂ ਨੂੰ ਇੱਕ ਵਾਰੀ ਹੋਰ ਤੱਕਣ ਤੇ ਉਹਨਾਂ ਨਾਲ਼ ਜੱਫੀ ਪਾਣ ਲਈ ਤੁਰ ਪੈਣ।

"ਸਾਨੂੰ ਵੀ ਜਾਣਾ ਚਾਹੀਦਾ ਏ!" ਨਾਸਤਾਸੀਆ ਨੇ ਟਿਕਵੀਂ ਨਜ਼ਰ ਨਾਲ਼ ਆਪਣੀ ਭੈਣ ਤੇ ਭਾਈਏ ਨੂੰ ਤੱਕਦਿਆਂ, ਤੇ ਨਾਲ਼ ਨਾਲ਼ ਆਪਣੀਆਂ ਮੀਢੀਆਂ ਸੁਆਰਦਿਆਂ ਫ਼ੈਸਲੇ–ਭਰੇ ਲਹਿਜੇ ਵਿੱਚ ਕਿਹਾ।

"ਤੱਕ ਤਾਂ ਸਹੀ, ਕਿਵੇਂ ਆਪਣੇ ਵਾਲ਼ਾਂ ਵਿੱਚ ਸੂਹਾ ਫੁੱਲ ਟੁੰਗਿਆ ਸੂ!" ਸਤਾਂਕਾ ਕੁਰੱਖ਼ਤ ਜਿਹੀ ਬੋਲੀ, "ਇਹਨੂੰ ਜ਼ਰੂਰ ਕੋਈ ਚਿੱਠੀ ਆਈ ਹੋਣੀ ਏਂ।"

"ਹਾਂ, ਆਈ ਸੂ," ਗ੍ਰੀਤਜ਼ਾ ਨੇ ਕਿਹਾ, "ਡਾਕੀਏ ਨੇ ਮੈਨੂੰ ਹੁਣੇ ਸ਼ਰਾਬਖ਼ਾਨੇ ਵਿੱਚ ਦੱਸਿਆ ਸੀ – ਮੀਤ੍ਰਿਆ ਦੀ ਚਿੱਠੀ।"

"ਨੀ ਨਿਰਲੱਜੇ, ਤੇਰੇ ਦੀਦਿਆਂ 'ਚੋਂ ਉੱਕਾ ਹੀ ਸ਼ਰਮ ਮੁੱਕ ਗਈ ਏ! ਤੈਨੂੰ ਹੁਣੇ ਯਾਰਾਂ ਦੀਆਂ ਚਿੱਠੀਆਂ ਆਉਣ ਲੱਗ ਪਈਆਂ ਨੇ, ਤੇ ਉਹ ਵੀ ਸਿਪਾਹੀਆਂ ਤਲੰਗਿਆਂ ਦੀਆਂ ਰਜਮੰਟ ਦੇ ਕਿਸੇ ਕਲਰਕ ਕੋਲੋਂ ਲਿਖਵਾਈਆਂ ਚਿੱਠੀਆਂ, ਜਿਹੜੀਆਂ ਸਭਨਾਂ ਵਿੱਚ ਨਸ਼ਰ ਹੋ ਜਾਂਦੀਆਂ ਨੇ ਤੇ ਸਾਰੇ ਤੁਹਾਡੀ ਖਿੱਲੀ ਉਡਾਂਦੇ ਨੇ। ਗ੍ਰੀਤਜ਼ਾ ਬਿਲਕੁਲ ਠੀਕ ਕਹਿੰਦਾ ਏ: ਤੇਰੀ ਥਾਂ ਏਥੇ ਨਹੀਂ, ਕਾਨਵੈਂਟ 'ਚ ਏ!"

"ਏਸ ਤੋਂ ਉਲਟ ਸਗੋਂ ਮੇਰੀ ਥਾਂ ਏਥੇ ਵੇ, ਏਥੇ ਵੇ," ਨਾਸਤਾਸੀਆ ਨੇ ਘਿਰਨਾ ਨਾਲ਼ ਆਪਣੇ ਬੁੱਲ੍ਹ ਕੁਝ ਟੇਰ ਕੇ ਜਵਾਬ ਦਿੱਤਾ, "ਤੇ ਚਿੱਠੀ ਉਹਦੇ ਆਪਣੇ ਹੱਥਾਂ ਹੀ ਲਿਖੀ ਏ।"

"ਹੂੰ – ਉਹ ਕਿਤੇ ਓਥੇ ਫੌਜ ਵਿੱਚ ਜਾ ਕੇ ਮੁਣਸ਼ੀ ਬਣ ਗਿਆ ਹੋਣਾ ਏਂ ਨਾ!" ਗ੍ਰੀਤਜ਼ਾ ਨੇ ਘੁਮੰਡ ਨਾਲ਼ ਕਿਹਾ।

"ਹਾਂ, ਉਹਨੇ ਪੜ੍ਹਨਾ ਲਿਖਣਾ ਸਿੱਖ ਲਿਆ ਏ, ਇਸ ਚਿੱਠੀ 'ਚੋਂ ਸਾਫ਼ ਪਤਾ

ਲੱਗਦਾ ਏ।"

"ਕੀ ਪੜ੍ਹਾਈ ਉਹਦਾ ਕੰਮ ਏਂ ?" ਮਸ਼ੀਨ ਵਾਲ਼ਾ ਭਬਕਿਆ, "ਇੱਕ ਸਿਪਾਹੀ ਨੂੰ ਕੀ ਲੱਗੇ ਪੜ੍ਹਾਈ ਨਾਲ਼ ? ਸਿਪਾਹੀ ਨੇ ਤਾਂ ਹੋਰ ਕਈ ਕੁਝ ਸੋਚਣਾ ਹੁੰਦਾ ਏ। ਉਹ ਲਾਮ 'ਤੇ ਜਾਂਦਾ ਏ। ਉਹ ਸਾਡੇ ਦੁਸ਼ਮਣਾਂ ਨਾਲ਼ ਲੜਦਾ ਏ। ਇਹ ਉਹਦਾ ਕੰਮ ਏ। ਉਹ ਬੰਦੂਕ ਫੜਦਾ ਏ, ਉਹ ਗੋਲ਼ੀ ਚਲਾਂਦਾ ਏ। ਦੁਸ਼ਮਣ ਵੀ ਗੋਲ਼ੀ ਚਲਾਂਦਾ ਏ। ਇਹੀ ਏ ਜੋ ਅਸੀਂ ਸ਼ਰਾਬਖ਼ਾਨੇ ਵਿੱਚ ਇੱਕ ਦੂਜੇ ਨਾਲ਼ ਗੱਲਾਂ ਕਰਦੇ ਹੁੰਦੇ ਆਂ। ਕੁਝ ਢੇਰੀ ਹੋ ਜਾਂਦੇ ਨੇ, ਜਿਵੇਂ ਮੈਂ ਉਹਨਾਂ ਨੂੰ ਕਿਹਾ ਸੀ, ਤੇ ਕਈ ਹੋਰ ਫੇਰ ਢੇਰੀ ਹੋ ਜਾਂਦੇ ਨੇ..."

"ਗ੍ਰੀਤਜ਼ਾ, ਤੇਰੀ ਮਨਸ਼ਾ ਏ ਕਿ ਤੇਰਾ ਭਰਾ ਮਰ ਜਾਏ ?"

"ਮੇਰੀ ਕੋਈ ਮਨਸ਼ਾ ਨਹੀਂ, ਪਰ ਜੰਗ ਜੰਗ ਏ।"

"ਤੇ ਤੂੰ ਪਿੱਛੇ ਉਹਦੀ ਜਾਇਦਾਦ ਦਾ ਮਾਲਕ ਬਣਿਆਂ ਰਹੇਂ।"

"ਕਿਹੜੀ ਜਾਇਦਾਦ ? ਉਹਦੀ ਤਾਂ ਇੱਕ ਕੌਡੀ ਵੀ ਜਾਇਦਾਦ ਨਹੀਂ। ਕੁਝ ਕਰਮਾਂ ਨਿਰਸ ਜਿਹੀ ਭੋਂ, ਤੇ ਉਹ ਵੀ ਅੱਪੜ ਪਈ।"

"ਪਰ ਜੇ ਮੀਤ੍ਰਿਆ ਪਰਤ ਆਏ ?"

"ਉਹਨੂੰ ਆ ਜਾਣ ਦਿਓ !"

ਨਾਸਤਾਸੀਆ ਆਪਣੇ ਭਾਈਏ ਦੇ ਮੋਟੇ ਮੂੰਹ ਨੂੰ ਵਲੂੰਦਰਨਾ ਚਾਂਹਦੀ ਸੀ, ਉਹਦੀਆਂ ਅੱਖਾਂ ਕੱਢ ਲੈਣਾ ਚਾਂਹਦੀ ਸੀ। "ਉਹ ਜ਼ਰੂਰ ਪਰਤ ਕੇ ਆਏਗਾ !" ਇਹ ਲਫ਼ਜ਼ ਉਹਨੇ ਇੰਜ ਕਹੇ ਜਿਵੇਂ ਜਿੱਤ ਦਾ ਗੀਤ ਗੌਂ ਰਹੀ ਹੋਵੇ।

"ਤੈਨੂੰ ਕਿਵੇਂ ਪਤਾ ਏ ?"

"ਮੈਂ ਚੰਗੀ ਤਰ੍ਹਾਂ ਜਾਣਨੀ ਆਂ।"

"ਕੀ ਚਿੱਠੀ 'ਚ ਇੰਜ ਹੀ ਲਿਖਿਆ ਏ ?"

"ਹਾਂ, ਇੰਜ ਹੀ ਚਿੱਠੀ 'ਚ ਲਿਖਿਆ ਏ !"

"ਮੈਨੂੰ ਵਿਖਾ ਖ਼ਾਂ, ਤਾਂ ਜੋ ਮੈਂ ਆਪ ਤੱਕ ਸਕਾਂ।"

"ਤੂੰ ਕੀ ਤਕੇਂਗਾ ? ਤੈਨੂੰ ਕਿਤੇ ਪੜ੍ਹਨਾ ਆਉਂਦਾ ਏ ?"

"ਮੈਨੂੰ ਦੇ ਦੇ ਮੈਂ ਤੈਨੂੰ ਆਖਨਾਂ ਪਿਆ ਵਾਂ। ਪਾਦਰੀ ਮੈਨੂੰ ਪੜ੍ਹ ਦਏਗਾ।"

"ਓਸ ਕੋਲ਼ੋਂ ਆਪਣੀ ਕਿਰਿਆ ਕਰਵਾ ! ਮੈਂ ਕਿਸੇ ਨੂੰ ਵੀ ਆਪਣੀ ਚਿੱਠੀ ਨੂੰ ਹੱਥ ਨਹੀਂ ਲਾਣ ਦੇਣਾ।"

"ਜੇ ਆਪਣੀ ਜਾਨ ਦੀ ਲੋੜ ਈ – ਤਾਂ ਭਲਮਾਨਸਾਈ ਨਾਲ਼ ਚਿੱਠੀ ਮੇਰੇ ਹੱਥ ਫੜਾ ਦੇ !"

"ਜਿਸ ਕਿਸੇ ਨੂੰ ਤੂੰ ਪਹਿਲਾਂ ਹੀ ਮਾਰ ਚੁੱਕਿਆ ਹੋਏਂਗਾ, ਹੁਣ ਉਹਦੀ ਹੀ ਜਾਨ ਲੈ ਸਕੇਂਗਾ ! ਮੈਨੂੰ ਹੱਥ ਤਾਂ ਲਾ ! ਮੈਂ ਤੈਨੂੰ ਤੱਕਾਂ, ਵਹਿਸ਼ੀ, ਪਾਜੀ।"

ਗ੍ਰੀਤਜ਼ਾ ਅਗਾਂਹ ਨੂੰ ਲਪਕਿਆ। ਉਹਦੀ ਵਹੁਟੀ ਹੱਥ ਮਲਦੀ ਹੋਈ ਚੀਕੀ। ਕਿਸੇ ਗੁਲਹਿਰੀ ਵਾਂਗ ਸੁਬਕ ਤੇ ਛੁਹਲੀ ਨਾਸਤਾਸੀਆ ਬਚ ਕੇ ਆਪਣੀ ਧਰਮ-ਮਾਤਾ

ਊਤਜ਼ਾ ਵੱਲ ਨੱਠ ਗਈ।

ਦੁਪਹਿਰੀਂ ਸਤਾਂਕਾ ਉਹਨੂੰ ਬੁਲਾਣ ਗਈ, "ਰੋਟੀ ਤਿਆਰ ਏ। ਹੁਣ ਤੈਨੂੰ ਹੋਰ ਡਰਨਾ ਨਹੀਂ ਚਾਹੀਦਾ। ਗ੍ਰੀਤਜ਼ਾ ਦਾ ਰੋਹ ਟਲ ਗਿਆ ਏ।"

"ਮੈਂ ਓਸ ਬੰਦੇ ਦੇ ਮੱਥੇ ਵੀ ਨਹੀਂ ਲੱਗਣਾ ਜਿਹੜਾ ਮੈਨੂੰ ਇੰਜ ਘਿਰਣਾ ਕਰਦਾ ਏ।"

ਊਤਜ਼ਾ ਵਿਧਵਾ ਜ਼ਨਾਨੀ ਸੀ, ਅੱਧਖੜ ਉਮਰ, ਪਰ ਦਿਸਣੋਂ ਹਾਲੀ ਜਵਾਨ। ਉਹਨੇ ਦੋਵਾਂ ਵੱਲ ਝਾੜ ਭਰੀ ਨਜ਼ਰ ਨਾਲ਼ ਤੱਕਿਆ। ਜਦੋਂ ਉਹ ਕਿਸੇ ਫ਼ਿਕਰ ਵਿੱਚ ਡੁੱਬੀ ਹੁੰਦੀ ਤਾਂ ਉਹਦੇ ਭਰਵੱਟੇ ਉਹਦੀਆਂ ਕਾਲ਼ੀਆਂ ਅੱਖਾਂ ਦੇ ਉੱਪਰ ਮਿਲ਼ ਜਾਂਦੇ ਤੇ ਜਾਪਦਾ ਕਿ ਉਹਦੀਆਂ ਅੱਖਾਂ ਉਹਦੇ ਮੱਥੇ ਵਿੱਚ ਡੂੰਘੀਆਂ ਖੁੱਭੀਆਂ ਹੋਈਆਂ ਸਨ। "ਸੁਣੋ ਕੁੜੀਓ। ਤੁਹਾਨੂੰ ਸ਼ਰਮ ਨਹੀਂ ਆਉਂਦੀ ? ਸਾਰਾ ਪਿੰਡ ਤੁਹਾਨੂੰ ਛੱਜ 'ਚ ਪਾ ਕੇ ਛੱਟੇਗਾ।"

"ਮੈਨੂੰ ਪਤਾ ਏ, ਪਰ ਮੈਂ ਕੀ ਕਰ ਸਕਦੀ ਆਂ ? ਤੂੰ ਹੀ ਉਹਨੂੰ ਮਤ ਦੇ ਕਿ ਉਹ ਘਰ ਪਰਤ ਆਏ। ਉਹਨੂੰ ਡਰਨ ਦੀ ਕੋਈ ਲੋੜ ਨਹੀਂ। ਗ੍ਰੀਤਜ਼ਾ ਵੀ ਬਦਨਾਮੀ ਨਹੀਂ ਚਾਂਹਦਾ। ਉਹਦੇ ਵਰਗੇ ਆਦਮੀ ਤਾਂ ਦੂਜਿਆਂ ਕੋਲ਼ੋਂ ਇੱਜ਼ਤ ਲੈਣ ਦੇ ਭੁੱਖੇ ਹੁੰਦੇ ਨੇ। ਉਹ ਹੁਣ ਫੇਰ ਕਦੇ ਇਸ ਸ਼ੁਦੈਣ ਵਿਚਾਰੀ ਨਾਲ਼ ਝਗੜਾ ਮੁੱਲ ਨਹੀਂ ਲੈਣ ਲੱਗਾ।"

"ਤੂੰ ਹੋਏਂਗੀ ਸ਼ੁਦੈਣ !" ਨਾਸਤਾਸੀਆ ਚੀਕੀ, "ਮੈਂ ਤੇ ਆਪਣੀ ਰਾਖੀ ਕਰ ਰਹੀ ਆਂ, ਆਪਣੀ ਜਾਨ ਦੀ ਰਾਖੀ ਕਰ ਰਹੀ ਆਂ।"

"ਤੂੰ ਆਪਣੀ ਮਨ ਮਰਜ਼ੀ ਕਰ," ਸਤਾਂਕਾ ਅੱਗੋਂ ਬੜੀ ਹੀਣੀ ਬਣ ਕੇ ਬੋਲੀ, "ਪਰ ਘਰ ਆ ਜਾ। ਹੁਣੇ ਹੀ ਮਸ਼ੀਨ ਉੱਤੇ ਭੀੜ ਜੁੜ ਚੁੱਕੀ ਏ ਤੇ ਜਿੰਨੇ ਮੂੰਹ ਓਨੀਆਂ ਗੱਲਾਂ ਹੋਣ ਲੱਗ ਪਈਆਂ ਨੇ। ਭੀਤ-ਸੁਭੀਤੀ ਗੱਲਾਂ ਉਹ ਪੁੱਛ ਰਹੇ ਨੇ: ਕਿਤੇ ਮੈਂ ਤੈਨੂੰ ਕਾਨਵੈਂਟ 'ਚ ਤਾਂ ਨਹੀਂ ਭੇਜ ਦਿੱਤਾ ?... ਕੀ ਤੇਰੀ ਮੀਤ੍ਰਿਆ ਨਾਲ਼ ਕੁੜਮਾਈ ਹੋ ਚੁੱਕੀ ਏ ? - ਤੇ ਹੋਰ ਪਤਾ ਨਹੀਂ ਕਿੰਨਾ ਕੁਝ..."

"ਜੇ ਤੂੰ ਇੱਕ ਲਫ਼ਜ਼ ਵੀ ਹੋਰ ਕੂਈ," ਨਾਸਤਾਸੀਆ ਗੱਜੀ, 'ਤਾਂ ਮੈਂ ਸੜਕ ਉੱਤੇ ਨਿੱਕਲ਼ ਆਵਾਂਗੀ ਤੇ ਸਾਰਾ ਪਿੰਡ ਤੁਹਾਡੇ ਮਗਰ ਲਾ ਦਿਆਂਗੀ।"

"ਰੱਬ ਇੰਜ ਕਰਨੋਂ ਤੈਨੂੰ ਰੋਕੋ ! ਇਸ ਵਿੱਚ ਕਿਸੇ ਦੀ ਭਲੀ ਨਹੀਂ।"

"ਜਾ, ਨਾਸਤਾਸੀਆ," ਊਤਜ਼ਾ ਨੇ ਵਿੱਚ ਪੈ ਕੇ ਆਖਿਆ, "ਕੁਝ ਅਕਲ ਕਰ। ਤੇ ਚੇਤੇ ਰੱਖ ਕਿ ਮੈਂ ਕੋਈ ਬਹੁਤੀ ਦੂਰ ਨਹੀਂ ਤੇ ਸਭ ਕੁਝ ਚੰਗੀ ਤਰ੍ਹਾਂ ਵੇਖ ਰਹੀ ਆਂ।" ਫੇਰ ਉਹਨੇ ਸਤਾਂਕਾ ਨੂੰ ਆਪਣੀ ਉਂਗਲੀ ਨਾਲ਼ ਧਮਕੀ ਦੇਂਦਿਆਂ ਤੇ ਨਜਿੱਠਵੇਂ ਲਹਿਜੇ ਵਿੱਚ ਕਿਹਾ, "ਤੁਹਾਨੂੰ ਓਵੇਂ ਹੀ ਕਰਨਾ ਪਏਗਾ ਜਿਵੇਂ ਇਹ ਆਖਦੀ ਏ। ਤੁਸਾਂ ਸ਼ਹਿਰ ਜਾ ਕੇ ਮੀਤ੍ਰਿਆ ਨੂੰ ਮਿਲ਼ਣਾ ਹੋਏਗਾ। ਤੁਸੀਂ ਉਹਦੇ ਲਈ ਕੁਝ ਪੈਸੇ ਲੈ ਜਾਣੇ, ਓਸ ਵਿਚਾਰੇ ਨੂੰ ਲੋੜੀਂਦੇ ਹੋਣਗੇ, ਕਿਉਂਕਿ ਅੱਗੋਂ ਉਹਦਾ ਪੰਧ ਬੜਾ ਲੰਮਾ ਤੇ ਬਿਖੜਾ ਏ। ਤੂੰ ਜਾ ਕੇ ਉਹਦੇ ਨਾਲ਼ ਇੰਜ ਹਮਦਰਦੀ ਦੇ ਬੋਲ ਸਾਂਝੇ ਕਰੀਂ ਜਿਵੇਂ ਤੇਰਾ ਉਹ ਵੀਰ ਹੋਵੇ...।"

"ਹਾਂ, ਊਤਜ਼ਾ, ਅਸੀਂ ਇਹ ਸਭ ਕਰਾਂਗੇ। ਮੈਂ ਸਹੁੰ ਖਾਂਦੀ ਆਂ ਅਸੀਂ ਇੰਜ ਵੀ

ਕਰਾਂਗੇ।" ਮਸ਼ੀਨ ਵਾਲ਼ੇ ਦੀ ਵਹੁਟੀ ਮੰਨ ਗਈ, ਤੇ ਅਚਾਨਕ ਢਿੱਲੀ ਜਹੀ ਪੈ ਕੇ ਉਹਨੇ ਹਉਕਾ ਭਰਿਆ।

ਏਨੀ ਦੇਰ ਨਾਸਤਾਸੀਆ, ਗੀਤ ਗੁਣਗੁਣਾਨ ਦਾ ਪੱਜ ਕਰ ਕੇ, ਆਪਣੀ ਤਲ਼ੀ ਜਿੱਡੇ ਇੱਕ ਸ਼ੀਸ਼ੇ ਵਿੱਚੋਂ ਆਪਣੇ ਆਪ ਨੂੰ ਵੇਖਦੀ ਆਪਣੇ ਕੇਸਾਂ ਵਿੱਚ ਸੂਹਾ ਫੁੱਲ ਸਜਾਂਦੀ ਰਹੀ। ਉਤਜ਼ਾ ਨੇ ਉਹਨੂੰ ਨਜ਼ਰ ਲੱਗਣੋਂ ਬਚਾਣ ਲਈ ਉਹਦੇ ਵੱਲ ਹੌਲ਼ੀ ਜਹੀ ਥੁੱਕਿਆ। "ਇਹਦੀ ਉਮਰ ਵਿੱਚ ਮੈਂ ਵੀ ਇੰਨ-ਬਿੰਨ ਇੰਜੇ ਹੀ ਸਾਂ...।"

ਦੋ ਹਫ਼ਤਿਆਂ ਪਿੱਛੋਂ ਇੱਕ ਐਤਵਾਰ ਨੂੰ, ਸਾਰੇ ਇਲਾਕੇ ਵਿੱਚੋਂ ਆਏ ਜੱਟਾਂ ਤੇ ਜੱਟੀਆਂ ਦਾ ਝੁਰਮਟ ਸ਼ਹਿਰ ਦੇ ਵੱਡੇ ਚੌਂਕ ਵਿੱਚ ਆਣ ਜੁੜਿਆ। ਕੋਈ ਗੱਡੀ ਵਿੱਚ ਆਇਆ ਸੀ, ਕੋਈ ਆਪਣੇ ਰੇੜ੍ਹਿਆਂ ਤੇ ਗੱਡਿਆਂ ਵਿੱਚ। ਪਰ ਉਹ ਫਲ਼ ਵੇਚਣ ਨਹੀ ਸਨ ਆਏ, ਨਾ ਹੀ ਸਬਜ਼ੀ ਜਾਂ ਆਪਣਾ ਡੰਗਰ ਵੱਛਾ ਵੇਚਣ ਆਏ ਸਨ; ਉਹਨੇ ਦੇ ਕੋਲ਼ ਸਿਰਫ਼ ਖਾਣ ਪੀਣ ਦੀਆਂ ਚੀਜ਼ਾਂ ਨਾਲ਼ ਭਰੀਆਂ ਗੰਢੜੀਆਂ ਤੇ ਕੁਝ ਕੱਪੜੇ ਸਨ। ਦੁਰੇਡੀ ਤੋਂ ਦੁਰੇਡੀ ਕੁੱਲੀ ਤੱਕ ਵੀ ਸਿਪਾਹੀਆਂ ਦੇ ਕੂਚ ਦੀ ਖ਼ਬਰ ਪੁੱਜ ਗਈ ਸੀ। ਇੱਕ ਸਿਪਾਹੀ, ਜਿਹੜਾ ਢੱਠੀਕੰਢੀ ਦਾ ਹੀ ਸੀ, ਉਹ ਮੀਤ੍ਰਿਆ ਨੂੰ ਇਹਦੇ ਸਾਕਾਂ ਦੇ ਆਣ ਦੀ ਖ਼ਬਰ ਦੇਣ ਲਈ ਨੱਸ ਗਿਆ।

"ਕੀ ਮੇਰੇ ਭਰਾ ਮਸ਼ੀਨ ਵਾਲ਼ੇ ਦੇ ਮਨ ਵਿੱਚ ਆਈ ਏ ਕਿ ਉਹ ਮੈਨੂੰ ਮਿਲ਼ ਜਾਏ?" ਮੀਤ੍ਰਿਆ ਹੈਰਾਨ ਹੋ ਕੇ ਹੱਸ ਪਿਆ।

"'ਨਹੀਂ, ਇਹ ਤੇ ਕੋਈ ਓਦੂੰ ਬਹੁਤ ਚੰਗਾ ਏ, ਵੇਖਣ ਵਿੱਚ ਬੜਾ ਸੁਹਣਾ, ਗਾਰਲੀਆ ਤੂਦੋਰ ਨੇ ਅੱਖ ਮਾਰ ਕੇ ਕਿਹਾ।

ਉਹਨਾਂ ਨੂੰ ਅੱਜ ਛੁੱਟੀ ਸੀ। ਪਰ ਸਾਰਜੰਟ ਕਾਤਾਰਾਮਾ ਛੁੱਟੀ ਦੇ ਦਿਨ ਰੋਜ਼ ਨਾਲ਼ੋਂ ਵੱਧ ਰੁੱਝਿਆ ਹੁੰਦਾ ਸੀ। ਉਹ ਸਿਪਾਹੀਆਂ ਦੇ ਕਮਰਿਆਂ ਦੇ ਅੱਗੇ ਪਹਿਰੇ ਉੱਤੇ ਖੜੋਤਾ ਰਹਿੰਦਾ, ਤੇ ਪਰਤਦੇ ਸਿਪਾਹੀਆਂ ਕੋਲ਼ੋਂ ਉਹਨਾਂ ਨੂੰ ਮਿਲ਼ੀਆਂ ਸੁਗਾਤਾਂ ਵਿੱਚੋਂ ਖੋਹਾ ਮੋਹੀ ਕਰਦਾ ਰਹਿੰਦਾ।

"ਆ, ਖ਼ਾਂ, ਤੇਰੀ ਸੱਸ ਦੇ ਚਾਰ ਪੂਜ ਪਰਚਾਰਕਾਂ ਦੀ ਸਹੁੰ! ਸ਼ਹਿਰ ਚੰਗੀਆਂ ਸ਼ੈਆਂ ਨਾਲ਼ ਆਫਰਿਆ ਪਿਆ ਏ – ਤੱਕੀਏ ਸਾਡਾ ਖ਼ਿਆਲ ਕਿਨ੍ਹ-ਕਿਨ੍ਹ ਕੀਤਾ ਏ!"

ਮੀਤ੍ਰਿਆ ਜਦੋਂ ਚੌਂਕ ਵਿੱਚ ਪੁੱਜਾ ਤਾਂ ਉਹ ਮੁੜ੍ਹਕੋ-ਮੁੜ੍ਹਕੀ ਤੇ ਸਾਹੋ-ਸਾਹੀ ਹੋਇਆ ਹੋਇਆ ਸੀ। 'ਕੋਈ ਓਦੂੰ ਬਹੁਤ ਚੰਗਾ, ਤੇ ਵੇਖਣ ਵਿੱਚ ਬੜਾ ਸੁਹਣਾ' – ਉਹਨੇ ਆਪਣੇ ਆਪ ਨੂੰ ਕਿਹਾ, ਇੰਜ ਦੀ ਤਾਂ ਕੋਈ ਜ਼ਨਾਨੀ ਹੀ ਹੋ ਸਕਦੀ ਸੀ; ਉਹਦੀ ਭਾਬੀ, ਮਿਸਾਲ ਵਜੋਂ; ਸਤਾਂਕਾ ਹੀ ਹੋਏਗੀ। ਪਰ ਕਿੱਥੇ ਸੀ ਉਹ? ਉਹ ਉਹਨੂੰ ਕਿਤੇ ਵੀ ਨਜ਼ਰ ਨਹੀਂ ਸੀ ਆ ਰਹੀ। ਅਚਾਨਕ ਉਹਨੂੰ ਮਹਿਸੂਸ ਹੋਇਆ ਕੋਈ ਬੜੀ ਨਰਮਾਈ ਨਾਲ਼ ਉਹਨੂੰ ਪਿੱਛੋਂ ਬਾਹਵਾਂ ਤੋਂ ਖਿੱਚ ਰਿਹਾ ਸੀ। ਉਹ ਇੱਕ ਦਮ ਮੁੜਿਆ ਤੇ ਉਹਦੀਆਂ ਅੱਖਾਂ ਨਾਸਤਾਸੀਆ ਦੀਆਂ ਅੱਖਾਂ ਨਾਲ਼ ਚਾਰ ਹੋ ਗਈਆਂ, ਅੱਖਾਂ ਜਿਹੜੀਆਂ ਇੱਕ ਅਲੋਕਾਰ ਕੋਮਲਤਾ ਨਾਲ਼ ਬਲ਼ ਰਹੀਆਂ ਸਨ। ਉਹਨੂੰ ਉਹਦੇ ਕੇਸਾਂ ਵਿਚਲਾ ਸੂਹਾ ਫੁੱਲ ਦਿਸਿਆ। ਉਹਦਾ ਪਤਲਾ ਜਿਹਾ ਲੱਕ ਬੜਾ ਛਬੀਲਾ ਲੱਗ ਰਿਹਾ ਸੀ, ਤੇ ਹੱਸਦਿਆਂ ਉਹਦੇ ਚਮਕਦੇ ਦੰਦ ਨਜ਼ਰ ਆਉਂਦੇ

ਸਨ।

"ਤੇਰੀਆਂ ਚੀਜ਼ਾਂ ਵਾਲ਼ੀ ਗੰਢੜੀ ਮੈਂ ਊਤਜ਼ਾ ਮਾਂ ਕੋਲ਼ ਗੱਡੇ ਵਿੱਚ ਰੱਖੀ ਹੋਈ ਏ।"

"ਤੂੰ ਊਤਜ਼ਾ ਨਾਲ਼ ਆਈਂ ਏਂ ? ਉਹ ਕਿੱਥੇ ਵੇ ?"

"ਉਹ ਆਪਣੇ ਕਿਸੇ ਵਾਕਫ਼ ਦੁਕਾਨਦਾਰ ਨੂੰ ਮਿਲ਼ਣ ਲਈ ਗਈ ਏ। ਤੇ ਜੇ ਤੈਨੂੰ ਮਿਲ਼ਣ ਲਈ ਉਹਨੂੰ ਵੇਲ਼ਾ ਨਾ ਲੱਭਾ ਤਾਂ ਉਹ ਤੈਨੂੰ ਆਪਣੇ ਵੱਲੋਂ ਯਾਦ ਤੇ ਅਸੀਸ ਭੇਜਦੀ ਏ।"

ਮੀਤ੍ਰਿਆ ਨੇ ਉਹਦਾ ਹੱਥ ਫੜ ਲਿਆ, "ਤੂੰ ਉਹਨੂੰ ਦੱਸ ਦਈਂ ਮੈਂ ਬੜਾ ਹੀ ਖ਼ੁਸ਼ ਆਂ। ਉਹਦੀਆਂ ਸੁਗਾਤਾਂ ਕਰਕੇ ਏਨਾ ਨਹੀਂ, ਜਿੰਨਾ ਏਸ ਕਰਕੇ ਕਿ ਉਹਨੇ ਤੈਨੂੰ ਭੇਜਿਆ ਏ।"

"ਉਹਨੇ ਨਹੀਂ ਮੈਨੂੰ ਭੇਜਿਆ, ਮੈਂ ਆਪ ਆਈ ਆਂ," ਨਾਸਤਾਸੀਆ ਨੇ ਮੁਸਕਰਾਂਦਿਆਂ ਕਿਹਾ, "ਜੇ ਤੈਨੂੰ ਕਿਤੇ ਪਤਾ ਹੋਵੇ ਸਾਡੇ ਘਰ ਮੇਰੇ ਆਉਣ ਤੋਂ ਕੀ ਕਲੇਸ਼ ਪਿਆ ਏ ! ਗ੍ਰੀਤਜ਼ਾ ਤਾਂ ਮੈਨੂੰ ਜਾਨੋਂ ਹੀ ਮਾਰ ਦੇਣਾ ਚਾਂਹਦਾ ਸੀ, ਪਰ ਇਹ ਝੱਖੜ ਵੀ ਟਲ਼ ਗਿਆ। ਮੈਂ ਫੇਰ ਤੈਨੂੰ ਇਹ ਸਾਰੀ ਕਹਾਣੀ ਦੱਸਾਂਗੀ। ਪਹਿਲਾਂ ਉਹ ਦੋਵੇਂ ਵੀ ਆ ਰਹੇ ਸਨ, ਪਰ ਕੱਲ੍ਹ ਰਾਤ ਨੂੰ ਹੀ ਮੇਰੀ ਭੈਣ ਦੇ ਢਿੱਡ ਵਿੱਚ ਏਨੀ ਪੀੜ ਉੱਠੀ ਕਿ ਉਹ ਤਾਂ ਹਿੱਲਣ ਜੋਗੀ ਨਾ ਰਹੀ, ਤੇ ਗ੍ਰੀਤਜ਼ਾ ਨੇ ਪੱਜ ਪਾਇਆ ਕਿ ਕੋਈ ਨਾ ਕੋਈ ਓਥੇ ਪਿੱਛੇ ਮਸ਼ੀਨ ਦੀ ਰਾਖੀ ਲਈ ਜ਼ਰੂਰ ਰਹਿਣਾ ਚਾਹੀਦਾ ਏ। ਸੋ ਮੈਂ ਆਪਣੀ ਧਰਮ-ਮਾਤਾ ਨਾਲ਼ ਗੱਡੇ ਉੱਤੇ ਚੜ੍ਹ ਕੇ ਚਲੀ ਆਈ। ਇੰਜ ਤਾਂ ਨਹੀਂ ਸੀ ਹੋ ਸਕਦਾ ਕਿ ਕੋਈ ਵੀ ਨਾ ਆਂਦਾ..."

"ਖ਼ੁਸ਼ੀ ਆਪ ਮੈਨੂੰ ਮਿਲ਼ਣ ਆਈ ਏ..."

ਉਹ ਅਚਾਨਕ ਚੁੱਪ ਕਰ ਗਈ। ਉਹ ਉਹਦੇ ਵੱਲ ਇੰਜ ਤੱਕ ਰਹੀ ਸੀ, ਜਿਵੇਂ ਕਿਤੇ ਉਹਨੂੰ ਪਹਿਲੀ ਵਾਰ ਵੇਖ ਰਹੀ ਹੋਵੇ। ਉਹਦੀਆਂ ਅੱਧ-ਖੁੱਲ੍ਹੀਆਂ ਬੁੱਲ੍ਹੀਆਂ ਕੰਬ ਰਹੀਆਂ, ਤੇ ਲਿਸ਼ਕਦੇ ਅੱਥਰੂ ਉਹਦੀਆਂ ਅੱਖਾਂ ਵਿੱਚ ਡਲ੍ਹਕ ਆਏ ਸਨ। ਉਹਨਾਂ ਦੋਵਾਂ ਦੁਆਲ਼ੇ ਸੰਘਣੀ ਭੀੜ ਸੀ। ਰਾਤ-ਲੰਘਦੇ ਕੁਝ ਲੋਕੀ ਕਦੇ ਕਦੇ ਬਿੰਦ ਕੁ ਠਹਿਰ ਕੇ ਉਹਨਾਂ ਵੱਲ ਤਕ ਕੇ ਹਮਦਰਦੀ ਨਾਲ਼ ਮੁਸਕਰਾਂਦੇ। ਮੀਤ੍ਰਿਆ ਨੂੰ ਜਾਪਿਆ ਕਿ ਜੋ ਕੁਝ ਉਹਨਾਂ ਇੱਕ ਦੂਜੇ ਨੂੰ ਕਹਿਣਾ ਸੀ ਉਹਦੇ ਲਈ ਇਹ ਥਾਂ ਠੀਕ ਨਹੀਂ ਸੀ।

ਨਾਸਤਾਸੀਆ ਦਾ ਜਿਹੜਾ ਹੱਥ ਉਹਨੇ ਫੜਿਆ ਸੀ ਉਹਦੇ ਵਿੱਚ ਇੱਕ ਰੁਮਾਲ ਸੀ। ਇਹ ਰੁਮਾਲ ਉਹਦੇ ਲਈ ਸੀ, ਤੇ ਉਹ ਜਾਣਦਾ ਸੀ ਕਿ ਉਹ ਇਹ ਰੁਮਾਲ ਆਪਣੇ ਨਾਲ਼ ਦੂਰ ਦੁਰਾਡੇ ਦੇਸ਼ਾਂ ਵਿੱਚ ਲੈ ਜਾਏਗਾ, ਤੇ ਏਸ ਰੁਮਾਲ ਨੂੰ ਕੱਢਣ ਵਾਲ਼ੀ ਕੁੜੀ ਦੇ ਅੱਥਰੂ ਤੇ ਮਿਹਨਤ ਵੀ ਸਭਨੀ ਥਾਈਂ ਉਹਦੇ ਅੰਗ-ਸੰਗ ਰਹੇਗੀ। ਉਹ ਚੁੱਪ-ਚਾਪ ਉਹਦੇ ਮਗਰ-ਮਗਰ ਆ ਰਹੀ ਸੀ। ਉਹਦੀਆਂ ਧੁੱਪ-ਰਚੀਆਂ ਗੱਲ੍ਹਾਂ ਨਿੱਖਰ ਆਈਆਂ ਸਨ। ਬਿਨ ਬੋਲੇ ਹੀ ਉਹ ਸ਼ਹਿਰ ਦੇ ਚੁਪੀਤੇ ਪਾਸਿਆਂ ਵੱਲ ਨੂੰ ਹੋ ਪਏ। ਰਾਹ ਵਿੱਚ ਉਹਨਾਂ ਕਈ ਸੱਖਣੀਆਂ ਸੜਕਾਂ ਪਾਰ ਕੀਤੀਆਂ ਜਿਨ੍ਹਾਂ ਦੇ ਦੁਪਾਸੀਂ ਬਹਾਰ-ਖਿੜਾਏ ਨਿੱਕੇ-ਨਿੱਕੇ ਬਗ਼ੀਚੇ ਸਨ। ਫੇਰ

ਉਹ ਇੱਕ ਸੜਕ ਵੱਲ ਮੁੜ ਪਏ, ਜਿਦ੍ਹੇ ਦੁਵੱਲੀ ਉੱਚੇ-ਉੱਚੇ ਫੁੱਲਦਾਰ ਰੁੱਖ ਸਨ, ਜਿਨ੍ਹਾਂ ਨਾਲ਼ ਸੂਹੇ-ਸੂਹੇ ਗੁੱਛੇ ਪਲਮੇ ਹੋਏ ਸਨ। ਜਿਸ ਬੂਹੇ ਥੱਲਿਓਂ ਲੰਘ ਕੇ ਉਹ ਏਧਰ ਮੁੜੇ ਸਨ, ਓਸ ਉੱਤੇ ਮੋਟੇ ਸੁਨਹਿਰੀ ਅੱਖਰਾਂ ਵਿੱਚ ਲਿਖਿਆ ਹੋਇਆ ਸੀ, "ਸਦੀਵੀਂ ਸੜਕ।" ਉਹਨਾਂ ਦੋਵਾਂ ਨੇ ਇੱਕੋ ਵੇਲ਼ੇ ਇੱਕੋ ਜਿੰਨੀ ਹੌਲ਼ੀ ਵਾਜ ਵਿੱਚ ਜੋੜ ਕਰ-ਕਰ ਕੇ ਇਹ ਲਫ਼ਜ਼ ਪੜ੍ਹੇ ਜਿਹੜੇ ਉਹਨਾਂ ਨੂੰ ਸਮਝ ਨਾ ਆਏ।

ਏਸ ਸੜਕ ਦੇ ਅਖ਼ੀਰ ਉੱਤੇ ਉਹ ਇੱਕ ਕਬਰਸਤਾਨ ਵਿੱਚ ਚਲੇ ਗਏ। ਜੋ-ਜੋ ਘਰ ਵਿੱਚ ਬੀਤਿਆ ਸੀ, ਨਾਸਤਾਸੀਆ ਉਹ ਸਾਰਾ ਦੱਸਦੀ ਰਹੀ। ਮੀਤ੍ਰਿਆ ਉਹਦੀ ਕੂਲ਼ੀ ਮਿੱਠੀ ਵਾਜ ਉੱਤੇ ਮੋਹਿਤ ਹੋਇਆ ਸਭ ਕੁਝ ਸੁਣਦਾ ਰਿਹਾ। ਵਿੱਚ-ਵਿੱਚ ਉਹ ਇੱਕ ਜੰਗਲੇ ਕੋਲ਼ ਖੜੋ ਜਾਂਦੇ, ਜਿਦ੍ਹੇ ਸਾਹਮਣੇ ਸੱਜਰੇ ਫੁੱਲ ਤੇ ਕੁਮਲ਼ਾਏ ਹਾਰ ਪਏ ਹੋਏ ਸਨ। ਇੱਕ ਨੁੱਕਰੇ, ਗਰੀਬੜੀਆਂ ਕਬਰਾਂ ਦੇ ਕੋਲ਼ ਉੱਗੀ ਇੱਕ ਝਾੜੀ ਵਿੱਚ ਕੋਇਲ ਕੂਕ ਰਹੀ ਸੀ। ਸਭ ਕੁਝ ਸੂਰਜੀ-ਚਾਨਣੇ ਤੇ ਚੁੱਪ ਵਿੱਚ ਨਹਾਤਾ ਹੋਇਆ ਸੀ।

"ਤੂੰ ਜਾ ਰਿਹਾ ਏਂ?" ਉਹਨੇ ਅਚਾਨਕ ਉਹਨੂੰ ਪੁੱਛਿਆ, ਬੁੱਲ੍ਹਾਂ ਉੱਤੇ ਉਹੀ ਕੰਬਣੀ ਸੀ, ਤੇ ਓਸੇ ਤਰ੍ਹਾਂ ਟਿਕਵੀਂ ਨੀਝ। ਪਰ ਉਹਨੇ ਉਹਨੂੰ ਜਵਾਬ ਦੇਣ ਲਈ ਵਕਤ ਨਾ ਦਿੱਤਾ; "ਤੈਨੂੰ ਪਤਾ ਏ," ਉਹ ਕਹਿੰਦੀ ਗਈ, "ਸਾਡੇ ਪਿੰਡ ਦੇ ਸਾਰੇ ਲੋਕੀ ਉਤਜ਼ਾ ਮਾਂ ਦੇ ਗੱਡੇ ਦੁਆਲ਼ੇ ਹੋ ਗਏ ਤੇ ਅਫ਼ਸੋਸ ਕਰਨ ਲੱਗ ਪਏ। ਹੋਰ ਕਿੰਨੇ ਸਾਰੇ ਲੋਕੀ ਆ ਗਏ। ਉਹ ਕਹਿਣ ਲੱਗ ਪਏ: 'ਛੇਤੀ ਹੀ ਸਾਡਾ ਮੁਲਖ ਖ਼ਾਲੀ ਹੋ ਜਾਏਗਾ, ਸਾਡੇ ਸਾਰੇ ਗੱਭਰੂ ਬਾਹਰ ਪ੍ਰਦੇਸ਼ਾਂ ਨੂੰ ਹਿੱਕੇ ਜਾ ਰਹੇ ਨੇ, ਅਸੀਂ ਤੇ ਸਿਰਫ਼ ਗ਼ਰੀਬ ਕਾਮੇ ਆਂ। ਉਹ ਕਹਿੰਦੇ ਸਨ: 'ਅਸੀਂ ਜੰਗ ਨਹੀਂ ਚਾਂਹਦੇ, ਅਸੀਂ ਕਿਸੇ ਦਾ ਬੁਰਾ ਨਹੀਂ ਚਿਤਵਦੇ'।"

"ਇਹ ਸਭ ਠੀਕ ਏ, ਪਰ ਅਸੀਂ ਕੀ ਕਰ ਸਕਦੇ ਆਂ?"

"ਫੇਰ ਵੀ ਜਿਦ੍ਹੇ ਭਾਗਾਂ ਵਿੱਚ ਹੋਏਗਾ, ਉਹ ਪਰਤ ਹੀ ਆਏਗਾ," ਨਾਸਤਾਸੀਆ ਨੇ ਉਦਾਸ ਜਿਹਾ ਮੁਸਕਰਾ ਕੇ ਕਿਹਾ।

"ਮੈਨੂੰ ਆਪਣੇ ਭਾਗਾਂ ਦਾ ਪਤਾ ਏ, ਤੇ ਮੈਂ ਜ਼ਰੂਰ ਪਰਤਾਂਗਾ..."

ਉਹਨੇ ਆਪਣੀ ਖੱਬੀ ਬਾਂਹ ਮੀਤ੍ਰਿਆ ਦੁਆਲ਼ੇ ਵੱਲ ਲਈ, ਤੇ ਮੱਥਾ ਉਹਦੀ ਹਿੱਕ ਉੱਤੇ ਐਨ ਉਹਦੇ ਦਿਲ ਦੇ ਕੋਲ਼ ਟਿਕਾ ਦਿੱਤਾ। ਉਹਦਾ ਦਿਲ ਬੜੀ ਉੱਚੀ-ਉੱਚੀ ਧੜਕ ਰਿਹਾ ਸੀ। ਉਹ ਉਡੀਕ ਰਹੀ ਸੀ ਕਦੋਂ ਮੀਤ੍ਰਿਆ ਉਹਨੂੰ ਆਪਣੀਆਂ ਬਾਹਾਂ ਵਿੱਚ ਕੱਸੇਗਾ, ਕਦੋਂ ਉਹ ਉਹਨੂੰ ਚੁੰਮੇਗਾ! ਓਸ ਚਿੱਠੀ ਵਿੱਚ, ਜਿਹੜੀ ਉਹਨੇ ਆਪਣੀ ਚੋਲ਼ੀ ਵਿੱਚ ਤੁਲਸੀ ਦੇ ਪੱਤਿਆਂ ਕੋਲ਼ ਸਾਂਭ ਕੇ ਰੱਖੀ ਹੋਈ ਸੀ, ਉਹਨੇ ਹਜ਼ਾਰਾਂ ਚੁੰਮੀਆਂ ਦਾ ਬਚਨ ਦਿੱਤਾ ਸੀ — ਤੇ ਹੁਣ ਉਹ ਇਹਨਾਂ ਹਜ਼ਾਰਾਂ ਵਿੱਚੋਂ ਪਹਿਲ ਪਲੇਠੀ ਦੀ ਚੁੰਮੀ ਉਡੀਕ ਰਹੀ ਸੀ।

10.

ਗੱਡੀ ਦੇ ਜਿਸ ਡੱਬੇ ਵਿੱਚ ਮੀਤ੍ਰਿਆ ਸੀ, ਉਹਦੀ ਕਮਾਨ ਕਾਰਪੋਰਲ ਫ਼ਲੋਰੀਆ

ਕੋਸਤੀਆ ਕੋਲ਼ ਸੀ। ਉਹਨਾਂ ਦੇ ਹੋਰ ਕਈ ਸਾਥੀ ਵੀ ਏਸੇ ਡੱਬੇ ਵਿੱਚ ਸਨ।

"ਹਰ ਇੱਕ ਨੂੰ ਆਪਣੀ ਫ਼ਸਟ ਕਲਾਸ ਦੀ ਸੀਟ ਦਾ ਪੂਰਾ-ਪੂਰਾ ਖ਼ਿਆਲ ਰੱਖਣਾ ਚਾਹੀਦਾ ਏ," ਮੀਤ੍ਰਿਆ ਨੇ ਕਿਹਾ। ਡੰਗਰਾਂ ਵਾਲ਼ੀ ਗੱਡੀ ਜਿਹੜੀ ਸਰਕਾਰ ਨੇ ਆਪਣੇ ਸਿਪਾਹੀਆਂ ਨੂੰ ਦਿੱਤੀ ਸੀ, ਓਸ ਵਿੱਚ ਮੀਤ੍ਰਿਆ ਦਾ ਇਹ ਮਖ਼ੌਲ ਸੁਣ ਕੇ ਹਾਸੇ ਦਾ ਇੱਕ ਝੱਖੜ ਝੁੱਲ ਪਿਆ। ਗੱਡੀ ਵਿੱਚ ਸਭਨੀਂ ਥਾਂਈ ਇਹ ਮਖ਼ੌਲ ਅੱਪੜ ਗਿਆ।

"ਆਪਣੇ ਬਿਸਤਰੇ ਨਾ ਵਿਛਾਓ" ਦਾ ਮਤਲਬ ਸੀ "ਰਤਾ ਸੁੰਗੜ ਜਾਓ, ਏਨੀਂ ਥਾਂ ਨਾ ਮੱਲੋ।" "ਆਪਣੇ ਬਿਸਤਰੇ ਲਾ ਲਓ" ਦਾ ਮਤਲਬ ਸੀ "ਉਹ ਨਾੜ ਵਿਛਾ ਲਓ, ਜਿਨ੍ਹਾਂ ਉੱਤੇ ਤੁਸੀਂ ਸੌਣਾ ਏਂ।"

"ਰਤਾ ਪੱਕ ਕਰ ਲਓ ਕਿਤੇ ਇਹ ਆਪਣੇ ਆਪ ਤੁਰਨਾ ਨਾ ਸ਼ੁਰੂ ਕਰ ਦੇਣ," ਮੀਤ੍ਰਿਆ ਨੇ ਹੱਸਦਿਆਂ-ਹੱਸਦਿਆਂ ਫਬਤੀ ਕਸੀ।

ਤੁਰ ਪੈਣ ਵਾਲ਼ੀਆਂ ਸੀਟਾਂ ਬਾਰੇ ਮਖ਼ੌਲ ਅਫ਼ਸਰਾਂ ਦੇ ਕੰਨਾਂ ਤੱਕ ਵੀ ਪੁੱਜ ਗਿਆ।

"ਤੁਹਾਡੇ ਨਾਲ਼ ਕਿਵੇਂ ਬੀਤ ਰਹੀ ਏ ?" ਮੀਤ੍ਰਿਆ ਨੇ ਦੂਜੇ ਡੱਬੇ ਵਿਚਲੇ ਸਿਪਾਹੀਆਂ ਨੂੰ ਪੁੱਛਿਆ, "ਕੀ ਹਾਲੀ ਤੱਕ ਤੁਹਾਡੀਆਂ ਸੀਟਾਂ ਨੇ ਤੁਹਾਨੂੰ ਧੱਕ ਕੇ ਬਾਰੀਓਂ ਪਾਰ ਨਹੀਂ ਕੀਤਾ ?"

ਸਾਰਜੰਟ ਨੇ ਹੁਕਮ ਦਿੱਤਾ ਸੀ ਜਿੱਥੇ ਉਹਨਾਂ ਜਾਣਾ ਸੀ ਓਸ ਥਾਂ ਦਾ ਨਾਂ ਚਾਕ ਨਾਲ਼ ਕਾਨਵਾਈ ਦੇ ਪੰਜਾਹ ਡੱਬਿਆਂ ਦੇ ਬਾਹਰਵਾਰ ਲਿਖ ਦਿੱਤਾ ਜਾਏ। ਜਿੱਥੇ ਪੁੱਜਣਾ ਸੀ ਉਹ ਹੈ ਤੇ ਅਣਦੱਸੀ ਥਾਂ ਸੀ, ਪਰ ਸਾਰਜੰਟਾਂ ਨੂੰ ਅਫ਼ਸਰਾਂ ਕੋਲੋਂ ਪਤਾ ਲੱਗ ਚੁੱਕਿਆ ਸੀ ਕਿ ਉਹਨਾਂ ਦਾ ਸਫ਼ਰ ਮਾਸਕੋ ਤੇ ਸਤਾਲਿਨਗਰਾਦ ਜਾ ਕੇ ਮੁੱਕਣਾ ਸੀ। ਸੋ ਜਿਹੜੇ ਖ਼ੁਸ਼ਖ਼ਤ ਲਿਖ ਸਕਦੇ ਸਨ ਉਹਨਾਂ ਡੱਬਿਆਂ ਦੇ ਬਾਹਰ ਮਟਮੈਲੀ ਲੱਕੜ ਉੱਤੇ ਮੋਟੇ-ਮੋਟੇ ਅੱਖਰਾਂ ਵਿੱਚ ਲਿਖ ਦਿੱਤਾ: **ਬੁਖ਼ਾਰੈਸਟ - ਮਾਸਕੋ**। ਪਰ ਇੱਕ ਜਵਾਨ ਦੂਜਿਆਂ ਤੋਂ ਕੁਝ ਵੱਧ ਜਿਗਰੇ ਤੇ ਹੀਏ ਵਾਲ਼ਾ ਸੀ, ਉਹਨੇ ਬੇਝਿਜਕੇ ਹੀ ਆਪਣੇ ਡੱਬੇ ਦੇ ਬਾਹਰ ਵਾਹ ਦਿੱਤਾ: ਮੰਜ਼ਲ **ਸਾਈਬੇਰੀਆ**। ਐਤਕੀ ਦੀ ਵਾਰੀ ਕਤਲਗਾਹ ਬਹੁਤ ਦੁਰੇਡੀ ਸੀ.......।

ਮੀਤ੍ਰਿਆ ਨੇ ਆਪਣੇ ਡੱਬੇ ਦੇ ਬਾਹਰ ਲਿਖੇ **ਬੁਖ਼ਾਰੈਸਟ-ਮਾਸਕੋ** ਦੇ ਨਾਲ਼ ਇੱਕ ਲਫ਼ਜ਼ ਹੋਰ ਲਿਖ ਦਿੱਤਾ: **ਵਾਪਸੀ**। ਗੱਡੀ ਦੇ ਇੱਕ ਸਿਰੇ ਤੋਂ ਲੈ ਕੇ ਦੂਜੇ ਤੱਕ ਸਭਨਾਂ ਝੱਟ ਉਹਦੀ ਨਕਲ ਕਰ ਲਈ।

ਇੱਕ ਸ਼ਾਮ ਫ਼ਲੋਰੀਆ ਨੇ ਆਪਣੇ ਡੱਬੇ ਦੇ ਬਾਹਰੋਂ ਵਾਪਸੀ ਦਾ ਲਫ਼ਜ਼ ਮਿਟਾ ਦਿੱਤਾ।

"ਸ਼ੈਤ ਤੂੰ ਓਥੇ ਹੀ ਰਹਿਣਾ ਚਾਹੇਂਗਾ," ਮੀਤ੍ਰਿਆ ਨੇ ਮਖ਼ੌਲ ਨਾਲ਼ ਪੁੱਛਿਆ।

ਕਾਰਪੋਰਲ ਨੇ ਏਧਰ-ਓਧਰ ਝਾਕਿਆ, ਇਹ ਪੱਕ ਕਰਨ ਲਈ ਕਿ ਕੋਈ ਸੁਣ ਤੇ ਨਹੀਂ ਸੀ ਰਿਹਾ, ਤੇ ਫੇਰ ਜਵਾਬ ਦਿੱਤੇ ਬਿਨਾਂ ਮੁਸਕਰਾ ਪਿਆ।

ਚਿੱਟੇ ਵਾਲ਼ਾਂ ਤੇ ਗੰਭੀਰ ਮੂੰਹ ਵਾਲ਼ੇ ਕਰਨੈਲ ਪਾਲਾਦੀ ਨੂੰ ਜਦੋਂ ਏਸ ਲਿਖ ਲਿਖਾਈ ਦੀ ਖੇਡ ਦਾ ਪਤਾ ਲੱਗਾ ਤਾਂ ਉਹਨੇ ਬਹੁਤ ਬੁਰਾ ਮਨਾਇਆ।

"ਇਹਨਾਂ ਨੂੰ ਕਹੋ ਕਿ ਇਹ ਚੜ੍ਹੀਤਵਾਈਆਂ ਛੱਡਣ।" ਉਹਨੇ ਨੌਜਵਾਨ ਅਫ਼ਸਰਾਂ ਨੂੰ ਸਲਾਹ ਦਿੱਤੀ, "ਤੁਸੀਂ ਕਿਤੇ ਇਹ ਤੇ ਨਹੀਂ ਸੋਚਣ ਲੱਗ ਪਏ ਕਿ ਉਹ ਮਾਸਕੋ ਤੇ ਸਤਾਲਿਨਗਰਾਦ ਜਾਣ ਲਈ ਬੜੇ ਉਤਾਵਲੇ ਹੋਏ ਹੋਏ ਨੇ ? ਜੇ ਇਹ ਭੁਲੇਖਾ ਜੇ, ਤਾਂ ਦਿਲੋਂ ਕੱਢ ਸੁੱਟੋ। ਸਾਨੂੰ ਹੁਕਮ ਮਿਲ਼ਿਆ ਏ ਕਿ ਇਹਨਾਂ ਨੂੰ ਅਸੀਂ ਹਿੱਕ ਕੇ ਓਥੇ ਲੈ ਜਾਈਏ, ਤੇ ਅਸੀਂ ਲੈ ਜਾਵਾਂਗੇ, ਬਸ ਵਿੱਚੋਂ ਗੱਲ ਸਾਰੀ ਏਨੀ ਹੀ ਏ! ਇਹ ਅਸਲੀਅਤ ਸਾਨੂੰ ਆਪਣੇ ਆਪ ਤੋਂ ਨਹੀਂ ਲੁਕਾਣੀ ਚਾਹੀਦੀ। ਮੈਂ ਇਹਨਾਂ ਪੇਂਡੂਆਂ ਦੀ ਸਾਰੀ ਖਚਰ-ਵਿੱਦਿਆ ਤੋਂ ਜਾਣੂ ਆਂ। ਪਰ ਸ਼ਾਇਦ ਅਸਲ ਵਿੱਚ ਇਹ ਹੀ ਠੀਕ ਨੇ। ਇਹਨਾਂ ਵਿਚਾਰਿਆਂ ਦਾ ਰਾਜਨੀਤੀ ਨਾਲ਼ ਭਲਾ ਕੀ ਵਾਸਤਾ ? ਘੱਟੋ ਘੱਟ ਉਹ ਜਿਨ੍ਹਾਂ 'ਮੰਜ਼ਿਲ ਸਾਇਬੇਰੀਆ' ਲਿਖੀ ਏ ਉਹਨਾਂ ਤਾਂ ਐਨ ਥਾਂ ਸਿਰ ਸੱਟ ਮਾਰੀ ਏ... ਆਪੀਂ ਤੱਕੋਂ ਕਿ ਸਭ ਡੱਬਿਆਂ ਦੇ ਬਾਹਰੋਂ ਇਹ ਲਿਖਤਾਂ ਮਿਟਾ ਦਿੱਤੀਆਂ ਜਾਣ!"

ਮਿਟਾਣ ਦਾ ਕੰਮ ਪੂਰਾ ਕਰ ਦਿੱਤਾ ਗਿਆ।

"ਜਦੋਂ ਇਹ ਬਹਾਰ ਰੁੱਤ ਵਿਚਲੀ ਸਫ਼ਾਈ ਕਰ ਰਹੇ ਨੇ, ਚੰਗਾ ਹੋਵੇ ਜੇ ਕਿਤੇ ਅਸੀਂ ਸਭਨਾਂ ਮੂਰਖਾਂ ਤੇ ਜੂਆਂ ਲੀਖਾਂ ਤੋਂ ਵੀ ਛੁਟਕਾਰਾ ਪਾ ਲਈਏ!" ਮੀਤ੍ਰਿਆ ਨੇ ਐਲਾਨ ਜਿਹਾ ਕਰਦਿਆਂ ਕਿਹਾ।

ਉਹਦੇ ਪਹਿਲੇ ਮਖ਼ੌਲ ਵਾਂਗ ਇਹ ਮਖ਼ੌਲ ਵੀ ਸਾਰੀ ਕਾਨਵਾਈ ਵਿੱਚ ਖਿੰਡ ਗਿਆ।

ਜਦੋਂ ਗੱਡੀ ਕੁਝ ਖ਼ਾਸ-ਖ਼ਾਸ ਸਟੇਸ਼ਨਾਂ ਤੋਂ ਲੰਘਦੀ ਤਾਂ ਗੱਡੀ ਵਿਚਲੇ ਸਾਰੇ ਮੁਸਾਫ਼ਰ ਦੇਸ਼-ਭਗਤੀ ਤੇ ਲੜਾਈ ਦੇ ਗੀਤ ਗਾਉਂਦੇ, ਤੇ ਫੇਰ ਇੱਕ ਦੇ ਮਗਰੋਂ ਦੂਜੇ ਡੱਬੇ ਵਿੱਚ ਚੁੱਪ ਵਰਤ ਜਾਂਦੀ। ਅਮੁੱਕ ਪੈਲ਼ੀਆਂ ਵਿੱਚ ਵਿਛੀ ਹਰਿਆਵਲ ਤੱਕ ਕੇ ਸਾਰੇ ਜਵਾਨ ਚੁੱਪ ਤੇ ਨਿਰਾਸ਼ ਜਹੇ ਹੋ ਜਾਂਦੇ।

"ਧਰਤੀ – ਜਿਹੜੀ ਸਾਡੇ ਲਈ ਜੰਗ ਦਾ ਰੂਪ ਧਾਰ ਬੈਠੀ ਏ," ਮੀਤ੍ਰਿਆ ਨੇ ਇੱਕ ਦਿਨ ਆਖਿਆ।

ਫ਼ਲੋਰੀਆ ਵਾਲ਼ੇ ਡੱਬੇ ਵਿੱਚ ਸਭ ਜਣੇ ਹੱਸਣ ਲੱਗ ਪਏ।

"ਤੁਸੀਂ ਸਮਝੇ ਬਿਨਾਂ ਹੱਸ ਰਹੇ ਓ," ਮੀਤ੍ਰਿਆ ਨੇ ਨਿਹੋਰੇ ਨਾਲ਼ ਕਿਹਾ।

ਸਿਪਾਹੀਆਂ ਨੇ ਉਹਦੇ ਵੱਲ ਹੈਰਾਨ ਹੋ ਕੇ ਵੇਖਿਆ। ਉਹ ਜਾਣਦੇ ਸਨ ਕਿ ਉਹਦਾ ਸੁਭਾ ਬੜਾ ਮਖ਼ੌਲੀ ਸੀ।

ਏਸ ਤਰ੍ਹਾਂ ਉਹ ਕਈ ਹਫ਼ਤੇ ਲਗਾਤਾਰ ਗੱਡੀ ਦਾ ਸਫ਼ਰ ਕਰਦੇ ਰਹੇ। ਕਦੇ-ਕਦੇ ਕਈ ਪਸਿੱਤੇ ਨਿੱਕੇ-ਨਿੱਕੇ ਸਟੇਸ਼ਨਾਂ ਉੱਤੇ ਗੱਡੀ ਇੰਜ ਜਾ ਖੜ੍ਹੋਂਦੀ ਕਿ ਕਿੰਨਾ ਕਿੰਨਾ ਚਿਰ ਤੁਰਨ ਦਾ ਨਾਂ ਹੀ ਨਾ ਲੈਂਦੀ। ਕਿਸੇ ਦਿਨ ਮੀਂਹ ਵਰ੍ਹਣ ਲੱਗ ਪੈਂਦਾ। ਓਦੋਂ ਸੰਘਣੀ ਸਿਲ੍ਹੀ ਧੁੰਦ ਵਿੱਚ ਉਹ ਗਲੇਫੇ ਜਾਂਦੇ। ਇਹ ਧੁੰਦ ਕਾਲ਼ੇ ਦੁੱਖਾਂ ਵਾਂਗ ਉਹਨਾਂ ਨੂੰ ਦਬਾ ਲੈਂਦੀ, ਜਿਵੇਂ ਉਹ ਕੋਈ ਮੁਜਰਮ ਤੇ ਕੈਦੀ ਹੋਣ। ਮੀਤ੍ਰਿਆ ਫ਼ਲੋਰੀਆ ਦੇ ਨੇੜੇ ਇੱਕ ਖੂੰਝੇ ਵਿੱਚ ਬੈਠਾ ਊਂਘਦਾ ਰਹਿੰਦਾ। ਉਹ ਅੜਬ ਜਿਹੇ ਹਠ ਨਾਲ਼ ਸਿਰਫ਼ ਆਪਣੇ ਮਨ ਅੰਦਰ ਹੀ ਝਾਕਦਾ ਰਹਿੰਦਾ, ਤਾਂ

ਜੋ ਬਾਹਰ ਉਹਦੇ ਦੁਆਲ਼ੇ ਜੋ ਕੁਝ ਹੋ ਰਿਹਾ ਸੀ ਉਹ ਉਹਨੂੰ ਵੇਖਣਾ ਨਾ ਪਏ। ਉਹ ਹਉਂਕੇ ਭਰਦਾ। ਉਹਦੀ ਸਾਰੀ ਹੋਂਦ ਪੀੜੋ-ਪੀੜ ਸੀ। ਜਦੋਂ ਉਹ ਕਾਰਪੋਰਲ ਦੇ ਕੋਲ਼ ਹੁੰਦਾ ਤਾਂ ਉਹਨੂੰ ਕੁਝ ਝਾਕਾ ਜਿਹਾ ਮਹਿਸੂਸ ਹੁੰਦਾ।

"ਗੱਲ ਕੀ ਏ ?" ਫ਼ਲੋਰੀਆ ਨੇ ਇੱਕ ਵਾਰ ਉਹਨੂੰ ਪੁੱਛ ਲਿਆ।

ਮੀਤ੍ਰਿਆ ਨੇ ਅੱਧ-ਪਚੱਧਾ ਝੂਠ ਬੋਲਿਆ, "ਮੈਂ ਤਾਂ ਸੋਚ ਰਿਹਾ ਸਾਂ ਸਾਡਾ ਮਾਸਟਰ ਏਸ ਵੇਲ਼ੇ ਕਿੱਥੇ ਹੋਏਗਾ ? – ਚੇਤਾ ਈ ਨਾ, ਉਹ ਜਿਨ੍ਹੇਂ ਮੈਨੂੰ ਕਾਇਦਾ ਤੇ ਸਲੇਟ ਦਿੱਤੀ ਸੀ, ਤੇ ਫੇਰ ਉਹ ਤੁਰ ਗਿਆ ਸੀ। ਮੈਂ ਉਹਨੂੰ ਸਿਰਫ਼ ਇੱਕੋ ਵਾਰ ਤੱਕਿਆ ਏ। ਪਰ ਫੇਰ ਵੀ ਉਹਨੂੰ ਭੁਲਾ ਨਹੀਂ ਸਕਦਾ।"

"ਸਾਡਾ ਮਾਸਟਰ ਸਾਨੂੰ ਉਡੀਕ ਰਿਹਾ ਏ," ਫ਼ਲੋਰੀਆ ਨੇ ਪੂਰੇ ਭਰੋਸੇ ਨਾਲ਼ ਜਵਾਬ ਦਿੱਤਾ।

"ਕੀ ਉਹ ਜਿਊਂਦਾ ਏ ?"

"ਹਾਂ, ਜਿਵੇਂ ਮੈਂ ਖ਼ਬਰ ਸੁਣੀ ਏਂ... ਤੇ ਹੋਰ ਕੀ ਸੋਚ ਰਿਹਾ ਸੈਂ ਤੂੰ ?"

"ਹੋਰ ਤਾਂ ਕੋਈ ਉਚੇਚੀ ਗੱਲ ਨਹੀਂ। ਮੈਂ ਸੋਚ ਰਿਹਾ ਸਾਂ ਸਾਡੇ ਦਾਦੇ ਪੜਦਾਦੇ ਤਾਂ ਘੱਟ ਹੀ ਕਦੇ ਆਪਣੇ ਘਰੋਂ ਹਿੱਲਦੇ ਹੁੰਦੇ ਸਨ, ਵੱਧ ਤੋਂ ਵੱਧ ਆਪਣੇ ਪਿੰਡ ਤੋਂ ਕੋਹ ਦੋ ਕੋਹ ਦੀ ਵਾਟ ਤੱਕ ਹੀ ਜਾਂਦੇ ਸਨ। ਤੇ ਸਾਡੇ ਵੱਲ ਨਜ਼ਰ ਮਾਰੋ ਖ਼ਾਂ – ਅਸੀਂ ਦੁਨੀਆਂ ਦੇ ਦੂਜੇ ਸਿਰੇ ਵੱਲ ਜਾ ਰਹੇ ਆਂ, ਜਿਵੇਂ ਧਰਤੀ ਦਾ ਧੁਰਾ ਲੱਭਣ..."

ਕੁਝ ਜਵਾਨ, ਮੀਤ੍ਰਿਆ ਦੇ ਲਫ਼ਜ਼ ਧਿਆਨ ਨਾਲ਼ ਸੁਣ ਰਹੇ ਸਨ, ਤੇ ਇਹਨਾਂ ਲਫ਼ਜ਼ਾਂ ਵਿੱਚੋਂ ਕੌੜਾ ਠੱਠਾ ਤੇ ਕਿੜ ਲੱਭ ਰਹੇ ਸਨ।

"ਬੇਅਰਥਾ ਸਫ਼ਰ," ਮੀਤ੍ਰਿਆ ਬੋਲਦਾ ਗਿਆ, "ਸਾਡੇ ਬਾਬੇ ਘੱਟੋ-ਘੱਟ ਰੋਟੀ ਦੀ ਢੂੰਡ ਵਿੱਚ ਘਰੋਂ ਨਿੱਕਲ਼ਦੇ ਸਨ। ਅਸੀਂ ਕੀ ਢੂੰਡਣ ਨਿੱਕਲ਼ੇ ਹਾਂ ?"

ਕਾਰਪੋਰਲ ਨੇ ਤਿਊੜੀ ਪਾ ਲਈ, "ਸਰਕਾਰ ਤੁਹਾਨੂੰ ਪੈਸੇ ਦੇਂਦੀ ਏ, ਰੋਟੀ ਕੱਪੜਾ ਦੇਂਦੀ ਏ, ਤੇ ਨਾਲ਼ ਲੰਮੇ-ਲੰਮੇ ਸਫ਼ਰਾਂ ਦਾ ਬੁਲਾਵਾ ਦੇਂਦੀ ਏ..."

"ਕੀ ਗੱਲ ਕੀਤੀ ਆ – ਕੱਪੜੇ ਨਾ ਕੱਪੜੇ !" ਇੱਕ ਨੁੱਕਰੋਂ ਵਾਜ ਆਈ। ਤੇ ਸਾਰੇ ਜਵਾਨ ਦੁਖੀ ਹੋ ਕੇ ਉਹਨਾਂ ਚੀਜ਼ਾਂ ਵੱਲ ਤੱਕਣ ਲੱਗ ਪਏ ਜਿਹੜੀਆਂ ਉਹਨਾਂ ਨੂੰ ਸਰਕਾਰੋਂ ਮਿਲ਼ਦੀਆਂ ਸਨ।

"ਤੁਹਾਡੀ ਤਸੱਲੀ ਨਹੀਂ, ਜਵਾਨੋ ?" ਫ਼ਲੋਰੀਆ ਨੇ ਪੁੱਛਿਆ।

"ਖ਼ੂਬ ਤਸੱਲੀ ਏ – ਅਸੀਂ ਤਾਂ ਇੱਕ-ਇੱਕ ਚੀਜ਼ ਨਾਲ਼ ਏਨੇ ਖ਼ੁਸ਼ ਹਾਂ ਕਿ ਕੁਝ ਬਿਆਨ ਨਹੀਂ ਕਰ ਸਕਦੇ !"

ਮੀਤ੍ਰਿਆ ਦੇ ਇੱਕ ਦੋਸਤ ਨੇ ਕਿਹਾ, "ਸਿਰਫ਼ ਮੀਤ੍ਰਿਆ ਨੂੰ ਹੀ ਕੁਝ ਸ਼ਕੈਤਾਂ ਨੇ।"

ਜਿਵੇਂ ਉਹਨਾਂ ਨੂੰ ਹੁਕਮ ਮਿਲ਼ਿਆ ਹੋਵੇ, ਸਾਰੇ ਮੀਤ੍ਰਿਆ ਵੱਲ ਤੱਕਣ ਲੱਗ ਪਏ।

"ਮੈਨੂੰ ਤਾਂ ਬਾਤ ਵਿਚਲੇ ਓਸ ਗ਼ਰੀਬ ਆਦਮੀ ਦਾ ਚੇਤਾ ਆ ਰਿਹਾ ਏ ਜਿਹੜਾ ਆਪਣੀ ਗੰਢੜੀ ਚੁੱਕ ਕੇ ਰੱਬ ਨੂੰ ਮਿਲ਼ਣ ਗਿਆ ਸੀ, ਤੇ ਓਸ ਤੋਂ ਆਪਣੇ ਦੁੱਖਾਂ ਦਾ ਲੇਖਾ

ਪੁੱਛਣ ਲੱਗਾ ਸੀ। ਮੇਰੇ ਕੋਲ਼ ਦੋ ਗੰਢੜੀਆਂ ਨੇ, ਤੇ ਮੈਂ ਸਿੱਧਾ ਨਰਕਾਂ ਨੂੰ ਜਾ ਰਿਹਾ ਵਾਂ...”

ਸਭਨਾਂ ਦੀਆਂ ਅੱਖਾਂ, ਉਹਦੇ ਉੱਤੇ ਟਿਕੀਆਂ, ਅਚਨਚੇਤ ਦਿਲਗੀਰੀ ਨਾਲ਼ ਹਨੇਰੀਆਂ ਹੋ ਗਈਆਂ।

“ਇਹ ਜਿਹੜਾ ਮੀਤ੍ਰਿਆ ਏ, ਇਹਦੀ ਖੋਪਰੀ ਦੀਆਂ ਢਿੱਬਰੀਆਂ ਕਿਸੇ ਉਲਟੀਆਂ ਕੱਸ ਦਿੱਤੀਆਂ ਨੇ। ਇਹ ਸਾਡੇ ਸਭਨਾਂ ਵਾਂਗ ਗੱਲਾਂ ਨਹੀਂ ਕਰਦਾ, ਅਲੋਕਾਰ ਹੀ ਕੂੰਦਾ ਏ!”

ਇਹ ਸੱਚ ਸੀ, ਉਹ ਹੋਰਨਾਂ ਸਾਰਿਆਂ ਵਾਂਗ ਗੱਲਾਂ ਨਹੀਂ ਸੀ ਕਰਦਾ। ਉਹਦੇ ਦੂਜੇ ਬੇਲੀ, ਖ਼ਾਸ ਤੌਰ ’ਤੇ ਜਿਨ੍ਹਾਂ ਨੂੰ ਗੱਲਬਾਤ ਕਰਨ ਦਾ ਰਸ ਸੀ, ਉਹ ਮੁਹਾਵਰੇ, ਮਿਸਾਲਾਂ, ਲਤੀਫ਼ੇ ਤੇ ਕਿੱਸੇ ਆਦਿ ਆਪਣੀ ਆਪਣੀ ਸਮਝ ਤੇ ਵਾਕਫ਼ੀਅਤ ਮੁਤਾਬਕ ਆਪਣੀ ਗੱਲਬਾਤ ਵਿੱਚ ਸਜਾਂਦੇ ਰਹਿੰਦੇ ਸਨ; ਪਰ ਮੀਤ੍ਰਿਆ ਦੇ ਲਫ਼ਜ਼ ਨਿੱਤ ਜ਼ਿੰਦਗੀ ਦੇ ਮਹੁਰੇ ਤੇ ਇਹਦੀ ਜਿਲ੍ਹਣ ਬਾਰੇ ਹੀ ਹੁੰਦੇ ਸਨ।

ਏਨਾ ਚਿਰ ਅਣਜਾਣੇ ਇਲਾਕਿਆਂ ਤੇ ਅਣਪਛਾਤੇ ਧਰਤ-ਦ੍ਰਿਸ਼ਾਂ ਵਿੱਚੋਂ ਗੱਡੀ ਲੰਘਦੀ ਰਹੀ। ਕਿਸੇ ਨੂੰ ਵੀ ਪਤਾ ਨਹੀਂ ਸੀ ਰਿਹਾ ਕਿ ਇਹ ਕਿੰਨੇ ਦਿਨਾਂ ਤੋਂ ਏਸੇ ਤਰ੍ਹਾਂ ਚਲਦੀ ਆ ਰਹੀ ਸੀ।

ਅਖ਼ੀਰ ਉਹ ਇੱਕ ਵੀਰਾਨ ਹੋਏ ਪਿੰਡ ਵਿੱਚ ਪੁੱਜੇ। ਓਥੇ ਹਰ ਸ਼ੈ ਸੜ ਕੇ ਤਬਾਹ ਹੋ ਚੁੱਕੀ ਸੀ। ਪੌਣ ਕੋਲਿਆਂ ਤੇ ਸੁਆਹ ਦੀ ਕੁੜ੍ਹਾਂਗੀ ਧੁਆਂਖੀ ਹੋਈ ਬੋ ਖਿਲਾਰ ਰਹੀ ਸੀ। ਮਲਬੇ ਦੁਆਲ਼ੇ ਕੁੱਤੇ, ਪਾਲਤੂ ਜਾਨਵਰਾਂ ਵਾਂਗ ਨਹੀਂ ਸਗੋਂ ਬਘਿਆੜਾਂ ਵਾਂਗ ਹਰਲ-ਹਰਲ ਕਰਦੇ ਫਿਰਦੇ ਸਨ। ਮਾੜਚੂ ਜਹੇ, ਪੂਛਲ ਲੱਤਾਂ ਵਿੱਚ ਲਈ, ਵਿਰਲੀ-ਵਿਰਲੀ ਖਲੋਤੀ ਜੱਤ ਵਾਲ਼ੇ ਕੁੱਤੇ ਸੱਖਮ-ਸੱਖਣੇ ਅਸਮਾਨ ਵੱਲ ਆਪਣੀ ਬੂਥੀ ਚੁੱਕ ਕੇ ਉਦਾਸ ਜਿਹੇ ਭੌਂਕਦੇ।

ਇੱਕ ਦਿਨ ਆਪਣੇ ਡੱਬੇ ਦੇ ਖੁੱਲ੍ਹੇ ਬੂਹੇ ਕੋਲ਼ ਇੱਕ ਦੂਜੇ ਨੂੰ ਧੱਕਦਿਆਂ ਮੀਤ੍ਰਿਆ ਤੇ ਉਹਦੇ ਬੇਲੀਆਂ ਨੂੰ ਕੰਧਾਂ ਤੇ ਫ਼ਸੀਲਾਂ ਦਿਸੀਆਂ। ਏਸ ਵਸਦੇ ਰਸਦੇ ਸ਼ਹਿਰ ਦੀ ਹੁਣ ਇਹ ਹੀ ਨਿਸ਼ਾਨੀ ਰਹਿ ਗਈ ਸੀ। ਤ੍ਰਕਾਲਾਂ ਪੈ ਰਹੀਆਂ ਸਨ, ਪਰ ਬੱਤੀਆਂ ਹਾਲੀ ਨਹੀਂ ਸਨ ਜਗੀਆਂ। ਓਸ ਮਲਬੇ ਵਿੱਚ, ਜਿਹੜਾ ਕਦੇ ਸਟੇਸ਼ਨ ਹੁੰਦਾ ਸੀ, ਇੱਕ ਲੱਕੜ ਦਾ ਢਾਰਾ ਤੇ ਕੁਝ ਤੰਬੂ ਰੇਲਵੇ ਦੇ ਕੰਮਾਂ ਨੂੰ ਤੱਕਣ ਵਾਲ਼ਿਆਂ ਲਈ ਖੜੇ ਕੀਤੇ ਗਏ ਸਨ। ਇਹ ਢਾਰਾ ਤੇ ਤੰਬੂ ਇੰਜ ਸਨ ਜਿਵੇਂ ਬੰਦਿਆਂ ਨਾਲ਼ ਭਰੀ-ਭਰਾਈ ਦੁਨੀਆਂ ਤੇ ਓਸ ਖ਼ਿਲਾ ਵਿਚਾਲ਼ੇ, ਜਿਦ੍ਹੇ ਵਿੱਚ ਮੋਰਚਾ ਉਹਨਾਂ ਲੱਭਣਾ ਸੀ, ਇਹ ਸਮਾਸ-ਚਿੰਨ੍ਹ ਸੀ। ਇੱਕ ਦਮ, ਬਿਜਲੀ ਦੀਆਂ ਬੱਤੀਆਂ ਏਸ ਅੱਧ-ਹਨੇਰੇ ਵਿੱਚ ਚਮਕ ਪਈਆਂ। ਫੇਰ ਢਾਰੇ, ਤੰਬੂ ਤੇ ਵੀਰਾਨ ਖੰਡਰ ਹੌਲ਼ੀ-ਹੌਲ਼ੀ ਦੂਰ ਪਿੱਛੇ ਬੈਂਗਣੀ ਜਹੇ ਝੱਖੜਾਲੇ ਅਸਮਾਨ ਵਿੱਚ ਗੁਆਚਦੇ ਗਏ, ਜਿਵੇਂ ਕਿਤੇ ਦੁਰੇਡੀ ਤੇ ਚਿਰ-ਵਿਸਰੀ ਸਦੀ ਵਿੱਚ ਰਹਿ ਗਏ ਹੋਣ।

ਕਦੇ-ਕਦੇ ਕਿਸੇ ਨਿੱਕੇ ਜਹੇ ਸਟੇਸ਼ਨ ਉੱਤੇ, ਜਿਹੜਾ ਜਿਵੇਂ ਕਿਸੇ ਚਮਤਕਾਰ ਕਾਰਨ ਬਚ ਗਿਆ ਹੋਵੇ, ਕਾਨਵਾਈ ਦਿਨ ਤੇ ਰਾਤ ਲਈ ਠਹਿਰ ਜਾਂਦੀ, ਤਾਂ ਜੋ ਸਾਰੇ ਆਪਣੀਆਂ ਲੱਤਾਂ ਰਤਾ ਸਿੱਧੀਆਂ ਕਰ ਲੈਣ। ਗੱਡੀ ਦੀ ਖੜ-ਖੜ ਤੇ ਲਗਾਤਾਰ ਹਿਲਜੁਲ ਕਰਕੇ ਉਹਨਾਂ ਦਾ ਦਿਲ ਕੱਚਾ ਹੋ ਹੋ ਜਾਂਦਾ, ਤੇ ਖੜੋਂਦਿਆਂ ਸਾਰ ਹੀ ਉਹ ਤਾਜ਼ਾ ਪਾਣੀ ਦੀ

ਭਾਲ਼ ਸ਼ੁਰੂ ਕਰ ਦੇਂਦੇ। ਜਦੋਂ ਵੀ ਕਿਤੇ ਉਹਨਾਂ ਨੂੰ ਕੋਈ ਖੂਹ ਜਾਂ ਨਦੀ ਲੱਭਦੀ, ਉਹ ਲੱਕ ਤੱਕ ਨੰਗੇ ਹੋ ਕੇ ਆਪਣੇ ਪਿੰਡੇ ਤੋਂ ਮੁੜ੍ਹਕਾ ਤੇ ਮੈਲ ਲਾਹੁਣ ਦਾ ਜਤਨ ਕਰਦੇ, ਜਿਹੜੀ ਇੰਜਣ ਦੇ ਧੂੰਏਂ ਨੇ ਇੱਕ ਚੰਬੜਵੀਂ ਕਾਲ਼ੀ ਮੱਲ੍ਹਮ ਵਾਂਗ ਉਹਨਾਂ ਦੇ ਪਿੰਡਿਆਂ ਉੱਤੇ ਲੇਪ ਦਿੱਤੀ ਸੀ। ਉਹ ਆਪਣੀਆਂ 'ਸੀਟਾਂ' ਬਾਹਰ ਕੱਢ ਕੇ ਸਾੜ ਦੇਂਦੇ। ਕਈਂ ਜਵਾਨ 'ਅਖ਼ਬਾਰ ਪੜ੍ਹਦੇ,' — ਯਾਨੀ ਆਪਣੀਆਂ ਕਮੀਜ਼ਾਂ ਤੇ ਬੁਨੈਨਾਂ ਲਾਹ ਲੈਂਦੇ, ਤੇ ਸਾਰੀਆਂ ਸਿਊਣਾਂ ਗਹੁ ਨਾਲ਼ ਤੱਕ ਕੇ ਵਿੱਚੋਂ ਜੂੰਆਂ ਮਾਰਦੇ।

ਇੱਕ ਦੁਪਹਿਰ ਨੂੰ, ਮੀਤ੍ਰਿਆ ਤੇ ਉਹਦਾ ਦੋਸਤ ਕਾਰਪੋਰਲ ਇੱਕ ਨਿੱਕੇ ਜਹੇ ਘਰ ਵੱਲ ਨਿੱਕਲ਼ ਆਏ। ਇਹ ਧਰਤੀ ਦੀ ਇੱਕ ਨਿਵਾਣ ਵਿੱਚ ਲੁਕਿਆ ਰਿਹਾ ਸੀ, ਤੇ ਇਹਦੇ ਨੇੜੇ ਹੋਰ ਵੀ ਕੁਝ ਨਿੱਕੇ-ਨਿੱਕੇ ਘਰ, ਜਿਵੇਂ ਇੱਕ ਦੂਜੇ ਨਾਲ਼ ਜੁੜੇ, ਹਾਲੀ ਖੜੋਤੇ ਹੋਏ ਸਨ। ਉਹਨਾਂ ਨੂੰ ਦੋ ਗਊਆਂ ਇੱਕ ਪੈਲ਼ੀ ਵਿੱਚ ਚਰਦੀਆਂ ਤੇ ਕੋਲ਼ ਹੀ ਕਿੰਨੇ ਸਾਰੇ ਭੋਖੜਿਆਂ ਸਤਾਏ ਸੂਰ ਤੇ ਦਰਜਨ ਕੁ ਚੂਚੇ ਦਿਸੇ। ਉਹਨਾਂ ਕੋਲ਼ੋਂ ਡਰ ਕੇ ਸਾਰੇ ਜਾਨਵਰ ਏਧਰ-ਓਧਰ ਖਿੰਡ ਗਏ। ਆਪਣੇ ਘਰ ਦੇ ਉਹਲੇ ਖੜੋਤੀ ਇੱਕ ਜ਼ਨਾਨੀ ਨੇ ਵੀ ਅਛੋਪਲੇ ਹੀ ਉੱਚੀ ਹੋਈ ਸਣ ਦੀ ਪੈਲ਼ੀ ਵੱਲ ਖਿਸਕਣ ਦਾ ਜਤਨ ਕੀਤਾ।

ਫ਼ਲੋਰੀਆ ਨੇ ਕੁਝ ਰੂਸੀ ਲਫ਼ਜ਼ ਬੋਲੇ। ਜ਼ਨਾਨੀ ਖੜੋ ਗਈ, ਤੇ ਫੇਰ ਪ੍ਰਦੇਸੀ ਸਿਪਾਹੀਆਂ ਕੋਲ਼ ਆ ਗਈ। ਉਹ ਜਰਮਨ ਨਹੀਂ ਸਨ – ਤੇ ਉਹਦੇ ਝੁਰੜਾਏ ਮੂੰਹ ਉੱਤੇ ਇੱਕ ਬੇਮਲੂਮੀ ਜਹੀ ਮੁਸਕਣੀ ਆਈ।

"ਬਾਬੂਸ਼ਕਾ*, ਕੀ ਜਰਮਨ ਏਥੋਂ ਹੋ ਗਏ ਨੇ ?"

"ਕੁਝ ਏਥੋਂ ਹੋ ਗਏ ਨੇ," ਉਹਨੇ ਹਉਕਾ ਲੈ ਕੇ ਕਿਹਾ, "ਤੇ ਤੁਸੀਂ ਕੌਣ ਹੋ ?"

"ਅਸੀਂ ਜਰਮਨ ਨਹੀਂ।"

"ਹਾਂ, ਹਾਂ, ਇਹ ਤਾਂ ਹੁਣ ਮੈਨੂੰ ਪਤਾ ਲੱਗ ਗਿਆ ਏ...ਤੇ ਤੁਸੀਂ ਕਿੱਥੇ ਚੱਲੇ ਹੋ ?"

"ਮੋਰਚੇ 'ਤੇ! ਅਸੀਂ ਰੂਮਾਨੀਆਂ ਦੇ ਸਿਪਾਹੀ ਹਾਂ।"

"ਹਨੇਰ ਸਾਈਂ ਦਾ," ਬੁੱਢੀ ਜ਼ਨਾਨੀ ਆਪਣੇ ਮੱਥੇ 'ਤੇ ਦੁਹੱਥੜ ਮਾਰਦੀ ਚੀਕੀ। ਮੀਤ੍ਰਿਆ ਨੂੰ ਲੱਗਾ ਜਿਵੇਂ ਇਹ ਚੀਕ ਉਹਦਾ ਦਿਲ ਵਿੰਨ੍ਹ ਗਈ ਸੀ। ਕਾਰਪੋਰਲ ਦੀਆਂ ਅੱਖਾਂ ਹੰਝੂਆਂ ਨਾਲ਼ ਭਰ ਗਈਆਂ। ਅੱਖ ਪਲਕਾਰੇ ਵਿੱਚ ਹੀ ਉਹਨਾਂ ਦੁਆਲ਼ੇ ਕਈ ਹੋਰ ਜ਼ਨਾਨੀਆਂ, ਦੋ ਬੁੱਢੇ ਆਦਮੀਆਂ ਤੇ ਲੀਰਾਂ ਲਮਕਾਈ ਬੱਚਿਆਂ ਦੀ ਇੱਕ ਭੀੜ ਨੇ ਘੇਰਾ ਪਾ ਲਿਆ। ਇਹ ਲੋਕੀਂ ਇਹਨਾਂ ਸਿਪਾਹੀਆਂ ਵੱਲ ਘਿਰਣਾ ਭਰੀਆਂ ਨਜ਼ਰਾਂ ਨਾਲ਼ ਤੱਕ ਰਹੇ ਸਨ। ਇਹਨਾਂ ਵਿੱਚੋਂ ਕਈਆਂ ਦੇ ਹੱਥਾਂ ਵਿੱਚ ਤੰਗਲ਼ੀਆਂ ਫੜੀਆਂ ਹੋਈਆਂ ਸਨ। ਫ਼ਲੋਰੀਆ ਨੇ ਆਪਣੇ ਥੈਲੇ ਵਿੱਚੋਂ ਇੱਕ ਵੱਡੀ ਸਾਰੀ ਕਾਲ਼ੀ ਰੋਟੀ ਕੱਢੀ ਤੇ ਨਾਲ਼ ਹੀ ਬੜੀ ਫੁਰਤੀ ਨਾਲ਼ ਉਹਨੇ ਆਪਣੇ ਪਿਸਤੌਲ ਦਾ ਕੇਸ ਖੋਲ੍ਹ ਲਿਆ।

ਉਹਨੇ ਰੋਟੀ ਤੋੜੀ ਤੇ ਟੁਕੜੇ ਬੱਚਿਆਂ ਵੱਲ ਕੀਤੇ। ਪਹਿਲਾਂ ਤੇ ਉਹ ਸਾਰੇ ਇੰਜ ਤ੍ਰਭਕੇ ਜਿਵੇਂ ਨੱਠਣ ਲੱਗੇ ਹੋਣ, ਪਰ ਫੇਰ ਡਰੇ ਹੋਏ ਉਹਦੇ ਨੇੜੇ ਆਏ, ਤੇ ਉਹਨਾਂ ਆਪਣੀਆਂ

---

*ਬਾਬੂਸ਼ਕਾ ਰੂਸੀ ਵਿੱਚ ਬੇਬੇ ਨੂੰ ਕਹਿੰਦੇ ਹਨ।

ਲਿੱਸੀਆਂ-ਲਿੱਸੀਆਂ ਬਾਹਾਂ ਉਹਦੇ ਵੱਲ ਵਧਾਈਆਂ।

ਇੱਕ ਬੁੱਢੜਾ ਅਗਾਂਹ ਹੋਇਆ ਤੇ ਉਹਨੇ ਸਿਪਾਹੀਆਂ ਦੀ ਬੋਲੀ ਬੋਲ ਕੇ ਪਤਲੀ ਚਿਲਕਵੀਂ ਵਾਜ ਵਿੱਚ ਪੁੱਛਿਆ, "ਤੁਸੀਂ ਰੂਮਾਨੀਆਂ ਤੋਂ ਆਏ ਹੋ ?"

"ਹਾਂ।"

ਬੁੱਢੜੇ ਨੇ ਜਿਹੜੀ ਤੰਗਲ਼ੀ ਫੜੀ ਹੋਈ ਸੀ ਉਹਦੇ ਦੰਦੇ ਹੇਠਾਂ ਜ਼ਮੀਨ ਵੱਲ ਨੂੰ ਕਰ ਦਿੱਤੇ।

"ਖ਼ੈਰ ਏ। ਅਸੀਂ ਤੁਹਾਡੇ ਮੁਲਖ਼ ਗਏ ਹੋਏ ਹਾਂ। ਅਸੀਂ ਲਾਮ ਵੇਲ਼ੇ ਗਏ ਸਾਂ। ਓਦੋਂ ਹੋਰ ਤਰ੍ਹਾਂ ਦੀ ਲਾਮ ਸੀ। ਹੁਣ ਬੋਚੇ ਵੋਲਸ, ਬੋਚੇ ਗੂਸੇਨਿਤਜ਼ਾ, ਬੋਚੇ ਸਾਰਾਂਤਚੀਆ..."

"ਇਹ ਕੀ ਪਿਆ ਕਹਿੰਦਾ ਏ।" ਮੀਤ੍ਰਿਆ ਨੇ ਪੁੱਛਿਆ।

"ਉਹ ਆਪਣੀ ਬੋਲੀ ਵਿੱਚ ਕਹਿ ਰਿਹਾ ਏ ਜਰਮਨ ਫ਼ੌਜੀ ਬਘਿਆੜ ਨੇ, ਸੁੰਢੀ ਨੇ, ਮੱਕੜੀ ਨੇ, ਬੰਦੇ ਨਹੀਂ।"

"ਪਰ ਸਾਡੇ...," ਬੁੱਢੜਾ ਆਪਣੀ ਬੋਲੀ ਵਿੱਚ ਬੋਲਦਾ ਗਿਆ, ਤੇ ਉਹਦੀ ਸਾਰੀ ਗੱਲ ਕਾਰਪੋਰਲ ਤਰਜਮਾ ਕਰਕੇ ਮੀਤ੍ਰਿਆ ਨੂੰ ਦੱਸਦਾ ਗਿਆ, "ਸਾਡੇ ਜਵਾਨ ਉਹਨਾਂ ਨੂੰ ਪਿਛਾਂਹ ਧੱਕ ਰਹੇ ਨੇ। ਨਾਜ਼ਾਤ। ਪਿਛਾਂਹ। ਨਾਜ਼ਾਤ। ਉਹ ਕਿਵੇਂ ਉਹਨਾਂ ਦੇ ਤਵ੍ਹਾਏ ਲਾਹ ਰਹੇ ਨੇ, ਕਿਵੇਂ ਕਚੂਮਰ ਕੱਢ ਰਹੇ ਨੇ।"

"ਬੋਚੇ ਕਾਪੂਤ!" ਦੂਜੇ ਬੁੱਢੇ ਆਦਮੀ ਨੇ ਅਚਨਚੇਤ ਗੱਜ ਕੇ ਕਿਹਾ, ਉਹਦਾ ਸਾਰਾ ਮਾੜਚੂ ਜਿਹਾ ਸਰੀਰ ਲਰਜ਼ ਰਿਹਾ ਸੀ, "ਅਗਾਂਹ ਨਾ ਜਾਓ - ਪਿਛਾਂਹ ਆਪਣੇ ਘਰੋ-ਘਰੀ ਪਰਤ ਜਾਓ।"

"ਵੇ ਵਿਚਾਰਿਓ! ਵੇ ਅਭਾਗਿਓ!" ਬੁੱਢੀ ਜ਼ਨਾਨੀ ਨੇ ਤਰਸ ਖਾ ਕੇ ਕਿਹਾ।

"ਇਹ ਸਾਡੇ ਉੱਤੇ ਹੱਸ ਰਹੇ ਨੇ," ਮੀਤ੍ਰਿਆ ਨੇ ਗਿਲਾ ਕੀਤਾ।

ਫ਼ਲੋਰੀਆ ਨੇ ਕੋਈ ਜਵਾਬ ਨਾ ਦਿੱਤਾ। ਉਹ ਵੀਰਾਨ ਨਿੱਕੇ ਸਟੇਸ਼ਨ ਉੱਤੇ ਪਰਤ ਆਏ। ਵਿੱਚ ਵਿਚਾਲ਼ੇ ਕਦੇ-ਕਦੇ ਉਹਨਾਂ ਇੱਕ ਦੂਜੇ ਵੱਲ ਤੱਕਿਆ। ਇੱਕ ਦੂਜੇ ਨੂੰ ਸਮਝਣ ਲਈ ਉਹਨਾਂ ਨੂੰ ਕੁਝ ਕਹਿਣ ਦੀ ਲੋੜ ਨਹੀਂ ਸੀ ਜਾਪ ਰਹੀ।

"ਜੋ ਅਸੀਂ ਤੱਕਿਆ ਤੇ ਸੁਣਿਆਂ ਏ, ਜਵਾਨਾਂ ਨੂੰ ਇਹਦੀ ਭਿਣਕ ਵੀ ਨਾ ਪਏ," ਕਾਰਪੋਰਲ ਨੇ ਪੱਕੀ ਕੀਤੀ।

## 11.

"ਨੇੜੇ ਆ ਜਾਓ," ਕਰਨੈਲ ਪਾਲਾਦੀ ਨੇ ਆਪਣੇ ਅਫ਼ਸਰਾਂ ਨੂੰ ਰਾਤ ਦੀ ਰੋਟੀ ਪਿੱਛੋਂ ਕਿਹਾ। ਅਰਦਲੀ ਛੇਤੀ-ਛੇਤੀ ਮੇਜ਼ ਸਾਫ਼ ਕਰ ਰਹੇ ਸੀ, ਤੇ ਕਰਨੈਲ ਸਾਹਿਬ ਵੱਡਾ ਸਾਰਾ ਆਰਡਨੈਂਸ ਨਕਸ਼ਾ ਉਹਦੇ ਉੱਤੇ ਟਿਕਾਣ ਦੀ ਤਿਆਰੀ ਵਿੱਚ ਸਨ। "ਮਿਹਰਬਾਨੀ ਕਰਕੇ ਸਾਰੇ ਨੇੜੇ ਆ ਜਾਓ, ਤਾਂ ਜੋ ਸਾਰਿਆਂ ਨੂੰ ਹਮਲੇ ਦੀ ਪੂਰੀ-ਪੂਰੀ ਸਮਝ ਆ ਸਕੇ।"

ਤਕਰੀਬਨ ਹਰ ਰੋਜ਼ ਅਜਿਹੀਆਂ ਕਾਨਫ਼ਰੰਸਾਂ ਲੱਗਦੀਆਂ ਸਨ, ਪਰ ਏਸ ਵੇਲ਼ੇ

ਕਰਨੈਲ ਅੱਗੇ ਨਾਲ਼ੋਂ ਵੱਧ ਫ਼ਿਕਰਮੰਦ ਜਾਪ ਰਿਹਾ ਸੀ। ਮੋਮਬੱਤੀਆਂ ਦੀ ਨਿੰਮ੍ਹੀ-ਨਿੰਮ੍ਹੀ ਲੋਅ ਕੰਬ ਰਹੀ ਸੀ। ਬਾਹਰ ਪੁਰੇ ਵੱਲੋਂ ਆਉਂਦੀਆਂ ਕਾਲੀਆਂ ਘਟਾਵਾਂ ਜੁੜ ਰਹੀਆਂ ਸਨ।

ਕਰਨੈਲ ਨੇ ਨਕਸ਼ੇ ਤੋਂ ਆਪਣੀ ਨਜ਼ਰ ਚੁੱਕ ਕੇ ਕਿਹਾ, "ਪਹਿਲੀ ਵਾਰ ਮੈਨੂੰ ਕਿਸੇ ਜਰਮਨ ਅਫ਼ਸਰ ਨਾਲ਼ ਉੱਚਾ ਨੀਵਾਂ ਹੋਣਾ ਪਿਆ ਏ। ਏਥੇ ਪੁੱਜਣ ਦੇ ਇੱਕ ਦਮ ਪਿੱਛੋਂ ਏਸ ਕੰਬਖਤ ਸਟੇਸ਼ਨ ਦੇ ਫ਼ੌਜੀ ਇੰਚਾਰਜ ਨਾਲ਼ ਮੈਂ ਝਗੜ ਪਿਆ ਸਾਂ। ਉਹ ਮੈਨੂੰ ਸਮਝਾਣਾ ਚਾਂਹਦਾ ਸੀ ਕਿ ਉਹਦੇ ਸਟੋਰ ਖ਼ਾਲੀ ਨੇ, ਏਸ ਲਈ ਉਹ ਸਾਡਾ ਬਕਾਇਦਾ ਰਾਸ਼ਨ ਸਾਨੂੰ ਨਹੀਂ ਦਏਗਾ। ਉਹ ਕਹਿਣ ਲੱਗਾ, 'ਤੁਸੀਂ ਥੋੜ੍ਹੇ ਦਿਨ ਤਾਂ ਠਹਿਰਨਾ ਏਂ।' ਉਹਦੇ ਸਾਰੇ ਹਿਸਾਬ ਕਿਤਾਬ ਏਸ ਤਰ੍ਹਾਂ ਗ਼ਲਤ ਹੋ ਜਾਣਗੇ, ਉਹਨੇ ਅੰਦਰੋਂ ਆਣ ਵਾਲ਼ੀਆਂ ਹੋਰਨਾਂ ਕਾਨਵਾਈਆਂ ਨੂੰ ਵੀ ਸਪਲਾਈ ਦੇਣੀ ਸੀ। ਮੈਂ ਉਹਨੂੰ ਦੱਸ ਦਿੱਤਾ ਕਿ ਮੇਰੀ ਕੋਈ ਏਥੇ ਠਹਿਰਨ ਦੀ ਮਰਜ਼ੀ ਨਹੀਂ, ਤੇ ਮੈਂ ਕਿਹਾ, 'ਛੇਤੀ ਤੋਂ ਛੇਤੀ ਜਦੋਂ ਵੀ ਮੁਮਕਿਨ ਹੋ ਸਕਦਾ ਏ, ਅਸੀਂ ਏਥੋਂ ਤੁਰ ਜਾਣਾ ਚਾਂਹਦੇ ਹਾਂ।' ਪਰ ਉਹਨੇ ਇਹ ਹੀ ਜ਼ਿੱਦ ਫੜੀ ਰੱਖੀ ਕਿ ਉਹ ਨਹੀਂ ਸੀ ਦੇ ਸਕਦਾ। 'ਮੋਰਚੇ ਤੋਂ ਵਾਰੋ ਵਾਰੀ ਕਿੰਨੀਆਂ ਹੀ ਗੱਡੀਆਂ ਆ ਰਹੀਆਂ ਨੇ', ਉਹਨੇ ਕਿਹਾ, 'ਤੁਸੀਂ ਆਪ ਤੱਕ ਸਕਦੇ ਹੋ ਕਿਵੇਂ ਇਹ ਸਾਰੇ ਡਿਵੀਜ਼ਨ ਇੱਕ ਨਵੇਂ ਹਲਕੇ ਵਿੱਚ ਜੁੜ ਰਹੇ ਨੇ, ਸ਼ੈਦ ਨਵੇਂ ਕਿਸੇ ਹਮਲੇ ਲਈ'। ਅਜਿਹਾ ਜਵਾਬ ਮੈਨੂੰ ਓਸ ਕੋਲ਼ੋਂ ਮਿਲ਼ਿਆ। ਮੈਂ ਸੱਚ ਕਹਿਨਾ ਆਂ ਓਸ ਦੂਜੇ ਕੁਲਹਿਣੇ ਸਟੇਸ਼ਨ ਤੋਂ ਬਾਅਦ ਜਿੱਥੇ ਅਸੀਂ ਗੱਡੀ ਬਦਲੀ ਸੀ, ਮੈਨੂੰ ਏਨਾ ਕਦੇ ਵੀ ਗੁੱਸਾ ਨਹੀਂ ਚੜ੍ਹਿਆ। ਜੇ ਮੈਨੂੰ ਸਾਫ਼-ਸਾਫ਼ ਕਹਿਣ ਦੀ ਖੁੱਲ੍ਹ ਹੋਵੇ ਤਾਂ ਮੈਂ ਇਹੀ ਸੋਚਾਂਗਾ ਕਿ ਸ਼ੈਦ ਸਾਡੇ ਜਰਮਨ ਸਾਥੀ ਸਾਨੂੰ ਵਾਧੂ ਘਾਟੂ ਹੀ ਸਮਝ ਰਹੇ ਨੇ..."

"ਸ਼ੈਦ ਹੀ...?" ਇੱਕ ਲਫ਼ਟੈਨ ਨੇ ਹੌਲ਼ੀ ਜਹੀ ਵਾਜ ਵਿੱਚ ਕਿਹਾ।

ਕਰਨੈਲ ਨੇ ਉਹਨੂੰ ਡੂੰਘੀ ਨੀਝ ਨਾਲ਼ ਤੱਕਿਆ ਤੇ ਨਾਲ਼ ਹੀ ਉਹਦਾ ਸੱਜਾ ਹੱਥ ਮੇਜ਼ ਦੇ ਓਸ ਥਾਂ ਜਾ ਛੁਹਿਆ ਜਿੱਥੇ ਉਹਨੂੰ ਪਤਾ ਸੀ ਬਰਾਂਡੀ ਦੀ ਬੋਤਲ ਪਈ ਹੋਈ ਸੀ। "ਜਾਪਦਾ ਏ ਤੂੰ ਹੀ ਠੀਕ ਹੋਵੇਂ, ਮਿਕਸੂਨੀਆ... ਜਿਵੇਂ ਵੀ ਏ, ਮਿਹਰਬਾਨੀ ਕਰਕੇ ਮੈਨੂੰ ਇੱਕ ਸਿਗਰਟ ਦਿਓ, ਉਹਨਾਂ ਵਿੱਚੋਂ ਇੱਕ, ਜਿਹੜਾ ਘਰੋਂ ਲਿਆਂਦਿਆਂ ਵਿੱਚੋਂ ਹਾਲੀ ਤੱਕ ਤੁਹਾਡੇ ਕੋਲ਼ ਬਚਿਆ ਹੋਏ।"

"ਅਹਿ ਲਓ, ਜਨਾਬ," ਅਫ਼ਸਰ ਨੇ ਆਪਣਾ ਵਧੀਆ ਚਾਂਦੀ ਦਾ ਸਿਗਰਟ-ਕੇਸ ਤੇ ਲਾਈਟਰ ਉਹਨੂੰ ਪੇਸ਼ ਕੀਤਾ।

"ਮਿਹਰਬਾਨੀ, ਮੇਰੇ ਕੋਲ਼ ਡੱਬੀ ਏ। ਮੈਨੂੰ ਆਪਣੀ ਓਸ ਰਾਏ ਲਈ ਅਫ਼ਸੋਸ ਏ, ਜਿਦ੍ਹੀ ਸਾਡੇ ਏਸ ਸਾਥੀ ਨੇ ਏਨੇ ਜ਼ੋਰ ਨਾਲ਼ ਪ੍ਰੋੜਤਾ ਕੀਤੀ ਏ। ਮੇਰੇ ਉੱਤੇ ਵੀ ਛਿੱਥੇ ਪੈਣ ਦੇ ਰੌਂਅ ਆ ਜਾਂਦੇ ਨੇ... ਜਦੋਂ ਬੰਦਾ ਰੋਜ਼ ਆਪਣੇ ਆਲ਼ੇ-ਦੁਆਲ਼ੇ ਇੱਕੋ ਜਿਹੀ ਉਦਾਸ ਚੁੱਪ, ਇੰਜ ਦੀ ਵੀਰਾਨੀ ਹੀ ਤੱਕਦਾ ਏ ਤਾਂ ਉਹ ਲੋਚਦਾ ਏ ਕੋਈ ਮੁਸਕਰਾਏ, ਕੋਈ ਦੋਸਤੀ ਦੇ ਬੋਲ ਬੋਲੇ। ਪਰ ਨਹੀਂ! ਇਹ ਜਰਮਨ ਤਾਂ ਮਸ਼ੀਨਾਂ ਵਾਂਗ ਸਖ਼ਤ ਨੇ, ਵਾਹੀਯਾਤ ਹੱਦ ਤੱਕ ਬੇਲਚਕ..."

"ਕੋਈ ਨਹੀਂ, ਛੇਤੀ ਹੀ ਇਹ ਵੀ ਬੰਦੇ ਬਣਾਏ ਜਾਣਗੇ, ਜਨਾਬ!" ਲਫ਼ਟੈਨ

ਮਿਕਸੂਨੀਆ ਨੇ ਅੱਖ ਜਹੀ ਮਾਰ ਕੇ ਇਹ ਲਫ਼ਜ਼ ਕਹਿਣ ਦਾ ਹੀਆ ਕਰ ਲਿਆ।

"ਮੈਂ ਤੁਹਾਡਾ ਮਤਲਬ ਸਮਝਦਾ ਹਾਂ – ਪਰ ਮੈਨੂੰ ਇਹ ਪਸੰਦ ਨਹੀਂ।"

ਲ਼ਫ਼ਟੈਨ ਨੇ ਆਪਣਾ ਸਿਰ ਝੁਕਾ ਲਿਆ।

"ਫੇਰ ਵੀ ਜੋ ਤੁਸੀਂ ਕਹਿੰਦੇ ਹੋ ਓਸ ਵਿੱਚ ਕੁਝ ਸੱਚਾਈ ਜ਼ਰੂਰ ਏ," ਕਰਨੈਲ ਨੇ ਗੱਲ ਜਾਰੀ ਰੱਖੀ, "ਕੁਝ ਦਿਨਾਂ ਤੋਂ ਅਸੀਂ ਆਪਣੇ ਨਕਸ਼ਿਆਂ ਉੱਤੇ ਕੁਝ ਨਿਸ਼ਾਨ ਲਾਂਦੇ ਰਹੇ ਹਾਂ ਜਿਹੜੇ ਸਾਨੂੰ ਹੈਰਾਨ ਕਰ ਰਹੇ ਨੇ। ਸ਼ੈਦ ਸਾਨੂੰ ਦੋਵਾਂ ਧਿਰਾਂ ਦੀਆਂ ਚਾਲਾਂ ਪੂਰੀ ਤਰ੍ਹਾਂ ਪੱਲੇ ਨਹੀਂ ਪੈ ਰਹੀਆਂ। ਚੁੰਧਿਆਵੇਂ, ਦੂਰ ਤੱਕ ਅਗਾਂਹ ਵਧੀ ਜਾਣ ਵਾਲ਼ੇ ਹਮਲਿਆਂ ਮਗਰੋਂ ਹੁਣ ਸ਼ੈਦ ਅਸੀਂ ਪਿੱਛੇ ਹੱਟਣ ਦਾ ਪੈਂਤੜਾ ਤੱਕ ਰਹੇ ਆਂ।"

ਅਫ਼ਸਰ ਸਭ ਅਟੈਨਸ਼ਨ ਖੜੋਤੇ ਰਹੇ, ਤੇ ਕੋਈ ਵੀ ਨਾ ਬੋਲਿਆ।

"ਇਸ ਵਿੱਚ ਕੋਈ ਸ਼ੱਕ ਨਹੀਂ," ਕਰਨੈਲ ਬੋਲਦਾ ਗਿਆ, "ਕਦੇ ਵੀ ਏਦੂੰ ਵੱਧ ਚੰਗੀ ਤਰ੍ਹਾਂ ਸਿਖਾਈ ਤੇ ਜਥੇਬੰਦ ਹੋਈ ਫ਼ੌਜ ਇਤਿਹਾਸ ਨੇ ਨਹੀਂ ਵੇਖੀ। ਪਰ ਫੇਰ ਵੀ..." ਉਹਨੇ ਹਉਕਾ ਭਰਿਆ, "ਇਹ ਸੋਚ ਮੈਨੂੰ ਬੇ-ਅਰਾਮ ਕਰਦੀ ਏ ਕਿ..."

ਉਹਨੇ ਆਪਣੀ ਬੁਝੀ ਹੋਈ ਸਿਗਰਟ ਸੁੱਟ ਕੇ ਲ਼ਫ਼ਟੈਨ ਦੇ ਸਿਗਰਟ ਕੇਸ ਵਿੱਚੋਂ ਇੱਕ ਹੋਰ ਲੈ ਲਈ।

"ਇਹ ਇੱਕ ਅਜਿਹਾ ਹਮਲਾ ਏ..." ਉਹਨੇ ਸਿਗਰਟ ਲਾਈ ਤੇ ਧੂੰਆਂ ਅੰਦਰ ਖਿੱਚਿਆ, "ਜਿਹੜਾ ਹਜ਼ਾਰਾਂ ਮੀਲਾਂ ਉੱਤੇ ਖਿਲਰਿਆ ਹੋਇਆ ਏ। ਬਾਲਟਿਕ ਸਾਗਰ ਤੋਂ ਲੈ ਕੇ ਕਾਲ਼ੇ ਸਾਗਰ ਤੱਕ... ਲੱਖਾਂ ਆਦਮੀ... ਤੇ ਮਾਲ ਅਸਬਾਬ ਤੇ ਹਥਿਆਰ ਜਿੰਨੇ ਅੱਗੇ ਕਿਤੇ ਵੇਖਣ ਵਿੱਚ ਵੀ ਨਹੀਂ ਆਏ! ਤੇ ਹਵਾਈ ਜਹਾਜ਼ਾਂ ਦਾ ਅੰਤ ਕੋਈ ਨਹੀਂ... ਤੇ ਹਾਈ ਕਮਾਨ, ਉਹਦੀ ਕਾਬਲੀਅਤ ਕਿਵੇਂ ਮੈਂ ਬਿਆਨ ਕਰਾਂ? ਪਰ ਫੇਰ ਵੀ ਸਾਡੀਆਂ ਅੱਖਾਂ ਤੋਂ ਇਹ ਓਝਲ ਨਹੀਂ ਕਿ ਅਜੀਬ ਹੀ ਭਾਣਾ ਵਰਤ ਰਿਹਾ ਏ। ਸਾਡਾ ਤਾਂ ਇਹ ਪੇਸ਼ਾ ਹੋਇਆ ਰੱਬ ਦੀ ਸਹੁੰ! ਤੇ ਸਾਨੂੰ ਤੇਲ ਦੀ ਧਾਰ ਦਾ ਸਾਫ਼-ਸਾਫ਼ ਪਤਾ ਲੱਗ ਜਾਂਦਾ ਏ। ਜਰਮਨਾਂ ਦੇ ਜੰਗੀ ਖ਼ਬਰਨਾਮੇ, ਭਾਵੇਂ ਕਈ ਵਲ਼-ਵਲ਼ੇਵਿਆਂ ਵਿੱਚ ਵਲ੍ਹੇਟੇ ਹੁੰਦੇ ਨੇ, ਫੇਰ ਵੀ ਉਹਨਾਂ 'ਚੋਂ ਕੁਝ ਪਿਛਾਂਹ ਹਟਣ ਦਾ ਇਕਬਾਲ ਅੱਜ-ਕੱਲ੍ਹ ਦਿਸਣ ਲੱਗ ਪਿਆ ਏ।"

"ਕੁਝ ਹੀ ਪਿਛਾਂਹ ਹਟਣ ਦਾ?" ਓਸੇ ਲ਼ਫ਼ਟੈਨ ਦੇ ਮੂੰਹੋਂ ਫੇਰ ਗੱਲ ਨਿੱਕਲ਼ ਗਈ, "ਪਰ ਲੈਨਿਨਗਰਾਦ, ਮਾਸਕੋ ਤੇ ਵੋਲਗਾ ਦੇ ਕੰਢਿਆਂ 'ਤੇ ਕਿਸੇ ਥਾਂ..."

"ਹਾਂ, ਉਹੀ ਹਲਕਾ ਜਿੱਥੇ ਜਾਣ ਦੀ ਸਾਡੀ ਤਿਆਰੀ ਹੈ, ਪਰ ਜਿੱਥੇ ਅਸੀਂ ਪੁੱਜ ਨਹੀਂ ਸਕਣਾ। ਇਹੀ ਤਿੰਨ ਫ਼ੈਸਲਾਕੁੰਨ ਨੁਕਤੇ ਨੇ। ਤੁਸੀਂ ਨਹੀਂ ਕੁਝ ਪੀਓਗੇ?" ਉਹਨੇ ਆਪਣੀ ਸਿਗਰਟ ਨਾਲ਼ ਬਰਾਂਡੀ ਦੀ ਬੋਤਲ ਵੱਲ ਸੈਨਤ ਕਰਦਿਆਂ ਕਿਹਾ। ਉਹ ਹੱਸਣਾ ਚਾਂਹਦਾ ਸੀ, ਪਰ ਉਹ ਅੱਖੜ ਜਹੀ ਝਹੀ ਲੈ ਕੇ ਸਿਰਫ਼ ਆਪਣੇ ਕਾਲ਼ੇ ਕੀੜੇ-ਖਾਧੇ ਦੰਦ ਹੀ ਨੰਗੇ ਕਰ ਸਕਿਆ।

"ਜਿਵੇਂ ਸਾਰਜੰਟ ਮੇਜਰ ਕਾਤਾਰਾਮਾ ਆਖਦਾ ਹੁੰਦਾ ਏ – ਸੜਨ ਦੀ ਬੋ ਆ ਰਹੀ ਏ। ਪਰ ਇੱਕ ਹੋਰ ਵੀ ਗੱਲ ਏ, ਰੂਸੀਆਂ ਨੇ ਜਵਾਬੀ ਹਮਲਾ ਸ਼ੁਰੂ ਕਰ ਦਿੱਤਾ ਏ ਤੇ ਦਿਸਦਾ

ਏ ਜਿਵੇਂ ਹੁਣ ਉਹ ਨਹੀਂ ਰੁਕਣ ਲੱਗੇ। ਦੂਜੇ ਪਾਸੇ ਸਾਡੇ ਸਾਥੀਆਂ ਦੇ ਜਿਹੜੇ ਦਸਤੇ ਹੁਣ ਮੋਰਚੇ ਵੱਲ ਜਾ ਰਹੇ ਨੇ ਉਹ ਮੈਨੂੰ ਦੋ ਵਰ੍ਹੇ ਪਹਿਲਾਂ ਵਾਲਿਆਂ ਨਾਲ਼ੋਂ ਬੜੇ ਘਟੀਆ ਜਾਪਦੇ ਨੇ। ਇਹ ਤੇ ਤਕਰੀਬਨ ਮੁੰਡੇ ਹੀ ਨੇ, ਜਿਨ੍ਹਾਂ ਨੂੰ ਜਾਪਦਾ ਏ ਪੂਰੀ ਸਿਖਲਾਈ ਨਹੀਂ ਦਿੱਤੀ ਗਈ। ਕੀ ਖ਼ਿਆਲ ਏ ਤੁਹਾਡਾ ਜੇ ਅਸੀਂ ਆਪਣੇ ਜੱਟਾਂ ਦੀ ਕਾਨਵਾਈ ਭਰ ਕੇ, ਬਿਨਾਂ ਉਹਨਾਂ ਨੂੰ ਕੋਈ ਤਾੜਨਾ ਦਿੱਤੇ, ਇੱਕੋ ਵਾਰ ਭੱਠੀ ਵਿੱਚ ਝੋਕ ਦਈਏ ? ਕਿਹਾ ਮੁਕਾਬਲਾ ਕਰਨਗੇ ਉਹ ? ਹਾਲੀ ਤੁਸੀਂ ਮੂੰਹ ਵੀ ਨਹੀਂ ਮੋੜਿਆ ਹੋਣਾ ਕਿ ਉਹ ਸਭ ਢੇਰੀ ਹੋ ਚੁੱਕੇ ਹੋਣਗੇ। ਇੰਜ ਹੀ ਉਹਨਾਂ ਦੇ ਇਹਨਾਂ ਮੁੰਡਿਆਂ ਨਾਲ਼ ਹੋਣੀ ਏਂ। ਉਹ ਜਦੋਂ ਆਉਂਦੇ ਨੇ ਤਾਂ ਖ਼ੂਬ ਜੋਸ਼ ਵਿੱਚ ਹੁੰਦੇ ਨੇ, ਤੁਹਾਨੂੰ ਉਹਨਾਂ ਦੇ ਗਾਣਿਆਂ ਤੇ ਨਾਅਰਿਆਂ ਦੇ ਛੁੱਟ ਹੋਰ ਕੁਝ ਵੀ ਨਹੀਂ ਸੀ ਸੁਣਾਈ ਪੈਂਦਾ। ਪਰ ਕੁਝ ਚਿਰ ਪਿੱਛੋਂ ਹੀ ਉਹ ਪਰਨਾਲ਼ਿਆਂ ਦੇ ਪਰਨਾਲ਼ੇ ਅੱਥਰੂ ਰੋਂਦੇ ਤੇ ਆਪਣੀਆਂ ਮਾਵਾਂ ਨੂੰ ਯਾਦ ਕਰਦੇ ਨੇ। ਤੇ ਓਧਰ ਦੂਜੇ ਪਾਸੇ ਨਵੀਆਂ ਚੰਗੀ ਤਰ੍ਹਾਂ ਸਿਖਾਈਆਂ ਤੇ ਪੂਰੀ ਤਰ੍ਹਾਂ ਲੈਸ ਫ਼ੌਜਾਂ ਦਾ ਇੱਕ ਅਮੁੱਕ ਸਿਲਸਿਲਾ ਪੂਰਬ ਦੀਆਂ ਕਿੰਨੀਆਂ ਹੀ ਥਾਵਾਂ ਤੋਂ ਵਹਿੰਦਾ ਆਉਂਦਾ ਏ। ਤੇ ਉੱਕਾ ਅਣਹੋਣੀ ਗੱਲ ਲੱਗਦੀ ਏ ਕਿ ਇਹ ਉਹੀ ਫ਼ੌਜਾਂ ਨੇ ਜਿਹੜੀਆਂ ਪਿਛਾਂਹ ਹਟਣ ਵੇਲ਼ੇ ਇੰਜ ਭਾਂਜ ਖਾਂਦੀਆਂ ਗਈਆਂ ਸਨ। ਪਰ ਇਹ ਉਹੀ ਨੇ, ਉਹਨਾਂ ਵਿੱਚ ਨਵੇਂ ਹੋਰ ਦਸਤੇ ਰਲ਼ ਗਏ ਨੇ, ਤੇ ਅੱਜ ਅਸੀਂ ਧੱਕੇ ਜਾ ਰਹੇ ਹਾਂ। ਤੇ ਮੈਂ ਉਹਨਾਂ ਦੇ ਹਵਾਈ ਜਹਾਜ਼ਾਂ ਦਾ ਜ਼ਿਕਰ ਨਹੀਂ ਕਰ ਰਿਹਾ, ਉਹਨਾਂ ਦੇ ਟੈਂਕ, ਤੋਪਖਾਨੇ, ਕਾਤੀਊਸ਼ਾ ਤੇ ਰੱਬ ਜਾਣੇ ਹੋਰ ਕਿੰਨੇ ਕੁਝ ਦਾ ਹਾਲੀ ਜ਼ਿਕਰ ਹੀ ਨਹੀਂ ਕਰ ਰਿਹਾ। ਉਹਨਾਂ ਨੂੰ ਜੋ ਵੀ ਲੋੜ ਏ, ਉਹਨਾਂ ਕੋਲ਼ ਹੁਣ ਹੈ, ਤੇ ਜਿੰਨਾ ਕੁ ਤੁਸੀਂ ਮੁਮਕਿਨ ਸਮਝ ਸਕਦੇ ਹੋ ਓਦੂੰ ਕਿਤੇ ਵੱਧ। ਮੈਂ ਪਿਛਲੀ ਜੰਗ ਵਿੱਚ ਇਹਨਾਂ ਦੇ ਨਾਲ਼ ਰਲ਼ ਕੇ ਲੜਿਆ ਸਾਂ, ਸੱਚ ਜਾਣੋ ਮੈਂ ਇਹਨਾਂ ਦੀ ਤਾਰੀਫ਼ ਕਰਨੋਂ ਨਹੀਂ ਰਹਿ ਸਕਦਾ। ਪਰ ਮੈਂ ਜਿਸ ਗੱਲ ਤੋਂ ਘਾਬਰ ਰਿਹਾ ਹਾਂ ਉਹ ਇਹ ਵੇ ਕਿ ਇਹਨਾਂ ਕੋਲ਼ ਸਭ ਕੁਝ ਅਮੁੱਕ ਏ, ਤੇ ਉਹ ਇੰਜ ਵਧੀ ਆ ਰਹੇ ਨੇ ਜਿਵੇਂ ਹੁਣ ਕੋਈ ਉਹਨਾਂ ਨੂੰ ਰੋਕ ਹੀ ਨਹੀਂ ਸਕਣ ਲੱਗਾ। ਰੂਸੀਆਂ ਨੇ ਨੈਪੋਲੀਅਨ ਨੂੰ ਹਰਾਇਆ ਸੀ – ਇਹ ਸਾਨੂੰ ਕਦੇ ਨਹੀਂ ਭੁੱਲਣਾ ਚਾਹੀਦਾ। ਸਾਨੂੰ ਹੁਣੇ ਹੀ ਨਜ਼ਰ ਆਣ ਲੱਗ ਪਿਆ ਏ ਕਿ ਜਰਮਨੀ ਹਾਰੀ ਹੋਈ ਖੇਡ ਖੇਡ ਰਿਹਾ ਏ।”

ਕਰਨੈਲ ਨੇ ਇੱਕ ਹੋਰ ਸਿਗਰਟ ਲਾਈ, ਤੇ ਬਰਾਂਡੀ ਦਾ ਇੱਕ ਹੋਰ ਗਲਾਸ ਅੰਦਰ ਡੋਲ੍ਹਿਆ। ਪਹਿਲਾਂ ਨਾਲ਼ੋਂ ਵੱਧ ਇਸ਼ਾਰੇ ਕਰਦਾ ਤੇ ਮੂੰਹ ਬਣਾਂਦਾ ਉਹ ਆਪਣੀ ਤਕਰੀਰ ਕਰੀ ਗਿਆ; ਤੇ ਹੁਣ ਉਹਦੀ ਵਾਜ ਵਿੱਚ, ਜਿਹੜੀ ਆਮ ਤੌਰ ’ਤੇ ਘਗਿਆਈ ਜਹੀ ਹੁੰਦੀ ਸੀ, ਇੱਕ ਗੰਭੀਰ ਗੂੰਜ ਪੈਦਾ ਹੋ ਗਈ।

ਸ਼ਾਮ ਨੂੰ, ਕੋਕੋਰ ਦਿਮਿਤ੍ਰੀਅਸ ਸਿਪਾਹੀ ਦਰਜਾ ਅਵੱਲ ਦੀ ਆਪਣੇ ਇੱਕ ਸਾਥੀ ਦਾਫ਼ੀਨੈਸਕੂ ਇਲੀ ਨਾਲ਼ ਅਫ਼ਸਰਾਂ ਵਾਲ਼ੇ ਡੱਬੇ ਉੱਤੇ ਪਹਿਰੇ ਦੀ ਡਿਊਟੀ ਸੀ। ਮੀਤ੍ਰਿਆ ਇੱਕ ਪਾਸੇ, ਤੇ ਦਾਫ਼ੀਨੈਸਕੂ ਦੂਜੇ ਪਾਸੇ। ਬਾਰੀਆਂ ਉੱਤੇ ਮੋਟੇ-ਮੋਟੇ ਪਰਦੇ ਲੱਗੇ ਹੋਏ ਸਨ, ਜਵਾਨਾਂ ਦੇ ਕਹਿਣ ਮੂਜਬ “ਤਾਂ ਜੋ ਫ਼ੌਜੀ ਨਾ ਵੇਖ ਸਕਣ ਕਿ ਮੰਗਤੇ ਕੀ ਕਰ ਰਹੇ ਨੇ।” ਜਿਹੜਾ ਪਰਦਾ ਮੀਤ੍ਰਿਆ ਤੱਕ ਰਿਹਾ ਸੀ, ਉਹਦੇ ਤੇ ਮੋਮਬੱਤੀਆਂ ਦੇ ਚਾਨਣੇ ਦੇ ਵਿਚਕਾਰ

ਕਰਨੈਲ ਬੈਠਾ ਹੋਇਆ ਸੀ, ਤੇ ਇੰਜ ਮੀਤ੍ਰਿਆ ਨੂੰ ਆਪਣੇ ਸਭ ਤੋਂ ਵੱਡੇ ਅਫ਼ਸਰ ਦਾ ਪਰਛਾਵਾਂ ਕਾਲ਼ਾ ਤੇ ਅਸਲ ਨਾਲ਼ੋਂ ਕੁਝ ਵੱਡਾ, ਤੇ ਬਾਰੀ ਦੇ ਚਾਨਣੇ ਸ਼ੀਸ਼ੇ ਦੇ ਚੌਖਟੇ ਵਿੱਚ ਕਿਸੇ ਕਠਪੁਤਲੀ ਵਾਂਗ ਏਧਰ-ਓਧਰ ਘੁੰਮਦਾ ਨਜ਼ਰ ਆ ਰਿਹਾ ਸੀ। ਏਥੋਂ ਦੀ ਚੁੱਪ-ਚਾਂ ਵਿੱਚ ਕਦੇ-ਕਦੇ, ਮੀਤ੍ਰਿਆ ਏਧਰ-ਓਧਰ ਹਿੱਲਣੋਂ ਰੁਕ ਜਾਂਦਾ ਤੇ ਆਪਣੇ ਕੰਨਾਂ ਤੱਕ ਪੁੱਜਦੇ ਘੱਟ ਵੱਧ ਸੁਣੀਂਦੇ ਤੇ ਅੱਧਪਚੱਧੇ ਫ਼ਿਕਰਿਆਂ ਨੂੰ ਧਿਆਨ ਨਾਲ਼ ਸੁਣਨ ਦੀ ਕੋਸ਼ਿਸ਼ ਕਰਦਾ। ਉਹ ਕਰਨੈਲ ਦੇ ਪਰਛਾਵੇਂ ਦੇ ਹਿੱਲਣ ਨੂੰ ਗਹੁ ਨਾਲ਼ ਵੇਖਦਾ ਰਿਹਾ। ਇਹ ਪਰਛਾਵਾਂ ਆਪਣੇ ਖੱਬੇ ਹੱਥ ਨਾਲ਼ ਮੂੰਹ ਵਿੱਚੋਂ ਸਿਗਰਟ ਕੱਢਦਾ, ਤੇ ਸੱਜੇ ਹੱਥ ਨਾਲ਼ ਗਲਾਸ ਚੁੱਕ ਕੇ ਪੀਂਦਾ।

"ਉਹਨੂੰ ਬਰਾਂਡੀ ਪੀਣ ਦਾ ਬੜਾ ਸ਼ੌਕ ਏ," ਮੀਤ੍ਰਿਆ ਨੇ ਆਪਣੇ ਆਪ ਨੂੰ ਕਿਹਾ। "ਉਹ ਵੱਡੇ ਸਾਰੇ ਗਲਾਸ ਵਿੱਚ ਪਾਂਦਾ ਭਾਵੇਂ ਬੜੀ ਥੋੜ੍ਹੀ ਏ, ਪਰ ਪਾਂਦਾ ਬੜੀ ਵਾਰੀ ਏ। ਇਹ ਨੌਂਵੀ ਵਾਰ ਏ ਕਿ ਉਹਨੇ ਆਪਣੀ ਸੱਜੀ ਬਾਂਹ ਚੁੱਕੀ ਏ।"

ਮੀਤ੍ਰਿਆ ਓਸ ਹਨੇਰੇ ਵਿੱਚ ਆਪਣੇ ਨਾਲ਼ ਗੱਲਾਂ ਕਰਦਾ ਹੱਸਦਾ ਰਿਹਾ। ਕਾਤਾਰਾਮਾ ਨੇ ਜੋ ਰੂਸੀਆਂ ਬਾਰੇ ਕਿਹਾ ਸੀ, ਉਹ ਵੀ ਉਹਨੂੰ ਚੇਤੇ ਆ ਗਿਆ, "ਇਹਨਾਂ ਮਾਸਕੋ ਵਾਲ਼ਿਆਂ ਵੱਲ ਤੱਕੋ। ਜੋ ਉਹਨਾਂ ਬਾਰੇ ਸਾਨੂੰ ਦੱਸਿਆ ਜਾਂਦਾ ਸੀ, ਉਹ ਸਭ ਕੁਝ ਝੂਠ ਨਿੱਕਲ਼ਿਆ। ਸਾਨੂੰ ਪੱਕਿਆਂ ਕੀਤੇ ਜਾਂਦਾ ਸੀ ਕਿ ਛੇਤੀ ਹੀ ਓਥੇ ਇਨਕਲਾਬ-ਵਿਰੋਧੀ ਕਾਰਵਾਈ ਸ਼ੁਰੂ ਹੋ ਜਾਏਗੀ, ਸਾਨੂੰ ਦੱਸਿਆ ਜਾਂਦਾ ਸੀ ਕਿ ਉਹਨਾਂ ਕੋਲ਼ ਸਹੁੰ ਖਾਣ ਨੂੰ ਵੀ ਫ਼ੌਜ ਨਹੀਂ। ਤੇ ਹੁਣ ਤੱਕੋ ਖ਼ਾਂ ਭਲਾ ਇਹਨਾਂ ਵੱਲ! ਕਸਮ ਓਸ ਜੰਦਰੇ ਦੀ ਜਿਹੜਾ ਸੰਤ ਪੀਟਰ ਸਵਰਗ ਦੇ ਬੂਹੇ ਉੱਤੇ ਲਟਕਾਈ ਰੱਖਦਾ ਏ, ਉਹਨਾਂ ਕੋਲ਼ ਸਭੋ ਕੁਝ ਏ... ਉਹਨਾਂ ਇੱਕ ਵਾਰ ਨੈਪੋਲੀਅਨ ਨੂੰ ਭਾਂਜ ਦਿੱਤੀ ਸੀ, ਤੇ ਹੁਣ ਹਿਟਲਰ ਦਾ ਮੱਕੂ ਬੰਨ੍ਹ ਰਹੇ ਨੇ।"

ਇਹ ਚੰਨ ਤੋਂ ਖ਼ਾਲੀ ਰਾਤ ਸੀ। ਪੂਰਬੀ ਅਕਾਸ਼ ਵੱਲ ਕਿਸੇ ਅਡੋਲ ਸਾਗਰ ਦੀਆਂ ਲਹਿਰਾਂ ਵਾਂਗ ਵੱਡੇ-ਵੱਡੇ ਕਾਲ਼ੇ ਬੱਦਲ ਛਾਂਦੇ ਜਾ ਰਹੇ ਸਨ।

ਕਰਨੈਲ ਦੀ ਤਕਰੀਰ ਵਿੱਚੋਂ ਜੋ ਕੁਝ ਵੀ ਉਹ ਸੁਣ ਸਕਦਾ ਸੀ, ਉਹ ਸੁਣ ਕੇ ਮੀਤ੍ਰਿਆ ਕੁਝ ਚਿਰ ਅਡੋਲ ਖੜੋਤਾ ਰਿਹਾ। ਉਹਦੀ ਡਿਊਟੀ ਮੁੱਕਣ ਉੱਤੇ ਉਹਦੀ ਥਾਂ ਹੋਰ ਸਿਪਾਹੀ ਆ ਗਿਆ। ਜਦੋਂ ਉਹ ਏਥੋਂ ਗਿਆ ਤਾਂ ਉਹਨੇ ਸੋਚਿਆ ਕਿ ਹੁਣ ਉਹ ਸਵੇਰ ਤੱਕ ਸੁੱਤਾ ਰਹਿ ਸਕੇਗਾ।

ਗੱਡੀ ਦੇ ਅਖ਼ੀਰਲੇ ਸਿਰੇ ਤੋਂ ਛੇਵਾਂ ਉਹਦਾ ਡੱਬਾ ਸੀ। ਓਥੇ ਫ਼ਲੋਰੀਆ ਉਹਦੀ ਉਡੀਕ ਕਰ ਰਿਹਾ ਸੀ। ਮੀਤ੍ਰਿਆ ਕਾਨਵਾਈ ਤੋਂ ਕੁਝ ਕਦਮ ਉਹਨੂੰ ਦੂਰ ਲੈ ਗਿਆ, ਤੇ ਜੋ ਜੋ ਉਹ ਸੁਣ ਕੇ ਤੇ ਵੇਖ ਕੇ ਆਇਆ ਸੀ, ਹੌਲ਼ੀ ਵਾਜ ਵਿੱਚ ਉਹਨੇ ਉਹ ਸਭ ਉਹਨੂੰ ਦੱਸ ਦਿੱਤਾ; ਤੇ ਫੇਰ ਉਬਾਸੀ ਲੈਂਦਿਆਂ ਉਹਨੇ ਕਿਹਾ, "ਜਿੱਥੋਂ ਤੱਕ ਮੈਨੂੰ ਸਮਝ ਪੈਂਦੀ ਏ, ਸਾਡੇ ਅਫ਼ਸਰ ਵੀ ਜੰਗ ਬਾਰੇ ਓਸੇ ਤਰ੍ਹਾਂ ਦੀਆਂ ਗੱਲਾਂ ਕਰਦੇ ਨੇ ਜਿਹੋ ਜਿਹੀਆਂ ਸਾਰਜੰਟ ਮੇਜਰ ਕਰਦਾ ਏ।"

ਕਾਰਪੋਰਲ ਨੇ ਕੋਈ ਰਾਏ ਨਾ ਦਿੱਤੀ, ਪਰ ਪੁੱਛਿਆ, "ਕਿਉਂ ਬੜੀ ਨੀਂਦਰ ਆਈ ਊ ?"

"ਆਈ ਏ, ਪਰ ਏਨੀ ਨਹੀਂ। ਕਿਉਂ ?"

"ਜੇ ਸੌਣਾ ਚਾਹਨਾਂ ਏਂ ਤਾਂ ਪਿਛਾਂਹ ਆਪਣੇ ਡੱਬੇ ਵਿੱਚ ਨਾ ਜਾਈਂ। ਓਥੇ ਸਾਹ ਘੁੱਟਦਾ ਤੇ ਬੜੀ ਮੁਸ਼ਕ ਪਈ ਆਉਂਦੀ ਏ। ਮੈਂ ਇੱਕ ਮਿੰਟ ਲਈ ਬਾਹਰ ਸਾਹ ਲੈਣ ਆਇਆ ਸਾਂ, ਤੇ ਹੁਣ ਵਾਪਸ ਜਾਣ 'ਤੇ ਚਿੱਤ ਹੀ ਨਹੀਂ ਕਰਦਾ। ਏਸੇ ਲਈ ਤੈਨੂੰ ਉਡੀਕ ਰਿਹਾ ਸਾਂ। ਏਥੋਂ ਕੋਈ ਪੰਜਾਹ ਕੁ ਗਜ਼ ਉੱਤੇ ਮੈਨੂੰ ਇੱਕ ਤੂੜੀ ਦਾ ਮੂਸਲ ਲੱਭਿਆ ਏ। ਏਸ ਮੌਤ-ਪੈਣੀ ਗੱਡੀ ਨਾਲ਼ੋਂ ਕਿਤੇ ਚੰਗਾ ਏ ਅਸੀਂ ਓਥੇ ਜਾ ਲੇਟੀਏ। ਰਾਤ ਤੇ ਇਉਂ ਚੁਟਕੀ ਵਿੱਚ ਬੀਤ ਜਾਣੀ ਏ, ਮਸਾਂ ਹੀ ਤਿੰਨ ਕੁ ਘੰਟੇ ਹੋਰ ਹੋਣੀ ਏਂ..."

ਉਹ ਹੌਲ਼ੀ-ਹੌਲ਼ੀ ਮੂਸਲ ਵੱਲ ਗਏ, ਤੇ ਟੋਹ ਟਾਹ ਕੇ ਉਹਨਾਂ ਇਹਦੇ ਵਿੱਚ ਆਪਣੇ ਲੇਟਣ ਲਈ ਖੱਪਾ ਜਿਹਾ ਬਣਾ ਲਿਆ। ਕੁਝ ਚਿਰ ਪਿੱਛੋਂ ਫ਼ਲੋਰੀਆ ਨੇ ਪੁੱਛਿਆ, "ਉਹ ਰਾਜਨੀਤੀ ਦੀ ਕੋਈ ਗੱਲ ਤੇ ਨਹੀਂ ਸਨ ਕਰਦੇ ?"

"ਤੇਰਾ ਮਤਲਬ ਏ ਸਰਕਾਰ ਦੀ ਕੋਈ ਗੱਲ ?"

"ਹਾਂ।"

"ਉਹ ਉਚੇਚਾ ਜਤਨ ਕਰਦੇ ਸਨ ਕਿ ਨਾ ਕਰਨ।"

"ਕੁਦਰਤੀ ਏ - ਹਰ ਇੱਕ ਆਪਣਾ ਕਦਮ ਫੂਕ ਕੇ ਧਰਦਾ ਏ।"

ਇਹਨਾਂ ਲਫ਼ਜ਼ਾਂ ਪਿੱਛੋਂ ਕੁਝ ਚਿਰ ਉਹ ਚੁੱਪ ਹੋ ਗਏ। ਫੇਰ ਪੂਰਬੀ ਅਕਾਸ਼ ਵਿੱਚ ਜਿਹੜੀਆਂ ਭਿਆਨਕ ਕਾਲ਼ੀਆਂ ਘਟਾਂ ਜੁੜੀਆਂ ਹੋਈਆਂ ਸਨ, ਉਹ ਅਚਾਨਕ ਕਿਸੇ ਵੱਡੀ ਸਾਰੀ ਲਾਲ ਅੱਖ ਵਾਂਗ ਬਲ਼ ਪਈਆਂ। ਉਹ ਬਲ਼ੀਆਂ, ਤੇ ਫੇਰ ਬੁਝ ਗਈਆਂ, ਜਿਵੇਂ ਅੱਖ ਝਮਕਦੀ ਹੈ। ਮੀਤ੍ਰਿਆ ਨੂੰ ਜਾਪਿਆ ਕਿ ਵੀਰਾਨੇ ਦੀਆਂ ਰੂਹਾਂ ਉਹਨਾਂ ਬੇਨਸੀਬ ਮਨੁੱਖਾਂ ਨੂੰ ਡਰਾ ਰਹੀਆਂ ਸਨ ਜਿਹੜੇ ਇਹਨਾਂ ਇਲਾਕਿਆਂ ਵਿੱਚ ਆਣ ਭਟਕੇ ਸਨ।

"ਤੂੰ ਤੱਕਿਆ ਏ ?"

"ਹਾਂ," ਫ਼ਲੋਰੀਆ ਨੇ ਹੌਲ਼ੀ ਜਹੀ ਜਵਾਬ ਦਿੱਤਾ, "ਇਹ ਕੋਈ ਝੱਖੜ ਛੁੱਟਣ ਲੱਗਾ ਏ, ਪਰ ਬਹੁਤ ਦੂਰ ਸਾਰੇ।"

ਉਹਨਾਂ ਦੇ ਦੁਆਲ਼ੇ ਅਨੰਤ ਮੈਦਾਨ ਨਿਰਜਿੰਦ ਹੋਇਆ ਪਿਆ ਸੀ - ਪਰ ਤਾਂ ਵੀ ਇੱਕ ਸ਼ੋਰ ਉਹਨਾਂ ਦੇ ਕੰਨਾਂ ਤੀਕ ਪੁੱਜਾ, ਇੱਕ ਪਤਲਾ ਚੀਕਦਾ ਸ਼ੋਰ। ਅਨੇਕਾਂ ਘਾਹ ਦੇ ਤੋਤੇ ਆਪਣੀਆਂ ਲੱਤਾਂ ਹਿਲਾ ਰਹੇ ਸਨ, ਤੇ ਘਾਹ ਵਿੱਚ ਇੱਕ ਦੂਜੇ ਨੂੰ ਲੱਭਦੇ ਜੋੜੇ-ਜੋੜੇ ਬਣ ਰਹੇ ਸਨ।

"ਇਹ ਤੇ ਉਹਨਾਂ ਜਿੰਨੇ ਹੀ ਜਾਪਦੇ ਨੇ ਜਿਹੜੇ ਸਾਡੇ ਵੱਲ ਵਧੀ ਆ ਰਹੇ ਨੇ!" ਮੀਤ੍ਰਿਆ ਨੇ ਸੋਚਿਆ।

ਉਹ ਅੱਖ ਫੇਰ ਲਿਸ਼ਕੀ। ਰਾਤ ਦੇ ਅਖ਼ੀਰ ਉੱਤੇ ਇਹ ਭਿਆਨਕ ਘਟਾਵਾਂ ਹੌਲ਼ੀ-ਹੌਲ਼ੀ ਹਿੱਲਣ ਲੱਗੀਆਂ, ਅਨੇਕ ਤਰ੍ਹਾਂ ਦੀਆਂ ਅਨਿਸ਼ਚਿਤ ਸ਼ਕਲਾਂ ਇਹਨਾਂ ਵਟਾਈਆਂ, ਤੇ ਅਖ਼ੀਰ ਉਹਨਾਂ ਦੀ ਝੱਖੜਾਲੀ ਘੜਮੱਸ ਅਸਮਾਨ ਵਿੱਚ ਦਗੜ ਦਗੜ ਕਰਦਾ ਇੱਕ ਵੱਡਾ ਸਾਰਾ ਖੰਭਾਂ ਵਾਲ਼ਾ ਘੋੜਾ ਬਣ ਗਈ। ਫੇਰ ਬੱਦਲ਼ ਤੇ ਘੋੜਾ ਲੰਮਾ ਲੰਮਾ ਹੁੰਦਾ, ਪੀਲ਼ਾ ਪੈਂਦਾ,

ਦੱਖਣ ਦੀ ਨੁੱਕਰ ਵਿੱਚ ਅਲੋਪ ਹੋ ਗਿਆ।

ਦਿਸਹੱਦਾ ਨਿਮਲ ਤੇ ਤਿੱਖਾ ਹੋ ਗਿਆ। ਮੈਦਾਨ ਵਿੱਚੋਂ ਜਿਹੜੀ ਟੱਟੀਂ ਟੱਟੀਂ ਤੇ ਹੋਰ ਵਾਜਾਂ ਉੱਠ ਰਹੀਆਂ ਸਨ ਉਹ ਬੰਦ ਹੋ ਗਈਆਂ, ਤੇ ਫੇਰ ਦੂਰ ਪਰਛਾਵਿਆਂ-ਵਲ੍ਹੇਟੇ ਫ਼ਾਸਲਿਆਂ ਤੋਂ ਇੱਕ ਤਰ੍ਹਾਂ ਦੀ ਸੀਟੀ ਵੱਜਣ ਦੀ ਵਾਜ ਸੁਣੀਨ ਲੱਗ ਪਈ। ਕੁਝ ਚਿਰ ਪਿੱਛੋਂ, ਏਸ ਇਕਾਂਤ ਵਿੱਚ ਜਿੱਥੇ ਸਿਰਫ਼ ਇਹ ਹੀ ਦੋ ਬੰਦੇ ਜਾਗ ਰਹੇ ਸਨ, ਠੰਢੀ ਹਵਾ ਚੱਲਣ ਲੱਗ ਪਈ। ਇਹ ਓਸ ਝੱਖੜ ਦੀ ਪੂਛਲ ਸੀ, ਜਿਨ੍ਹੇਂ ਆਪਣਾ ਰੁਖ਼ ਵਟਾ ਲਿਆ ਸੀ। ਇਹ ਸਿਰਫ਼ ਦਸ ਮਿੰਟਾਂ ਲਈ ਹੀ ਚੱਲੀ ਤੇ ਫੇਰ ਵਿਸ਼ਾਲ ਤੇ ਡੂੰਘੀ ਚੁੱਪ ਚਾਂ ਪਰਤ ਆਈ।

ਮੀਤ੍ਰਿਆ ਕੰਨਾਂ ਉੱਤੇ ਉਚੇਚਾ ਜ਼ੋਰ ਦੇ ਕੇ ਸੁਣਦਾ ਰਿਹਾ। ਇੰਜ ਉਹ ਓਦੋਂ ਕਰਦਾ ਹੁੰਦਾ ਸੀ ਜਦੋਂ ਰਾਤ ਨੂੰ 'ਪੰਛੀਵਾੜੇ' ਵਿੱਚ ਉਹਨੂੰ ਪਹਿਰਾ ਦੇਣਾ ਪੈਂਦਾ ਸੀ, – ਪਰ ਮੈਦਾਨ ਦੀਆਂ ਸਰਗੋਸ਼ੀਆਂ ਫੇਰ ਨਾ ਸ਼ੁਰੂ ਹੋਈਆਂ।

"ਇੱਕ ਦਮ ਚੁੱਪ," ਫ਼ਲੋਰੀਆ ਨੇ ਹੌਲ਼ੀ ਜਿਹੀ ਕਿਹਾ।

ਮੀਤ੍ਰਿਆ ਆਪਣੇ ਖ਼ਿਆਲਾਂ ਵਿੱਚ ਹੀ ਰਿਹਾ, "ਸਾਡੇ ਪਿੰਡ ਵਿੱਚ ਏਸ ਵੇਲ਼ੇ ਲੋਕੀਂ ਕੀ ਕਰ ਰਹੇ ਹੋਣਗੇ ?"

"ਧਿਆਨ ਕਰੀਂ !" ਫ਼ਲੋਰੀਆ ਨੇ ਉਹਨੂੰ ਖ਼ਬਰਦਾਰ ਕੀਤਾ। ਉਹਦੀ ਵਾਜ ਹਾਲੀ ਵੀ ਹੌਲ਼ੀ ਹੀ ਸੀ।

ਮੀਤ੍ਰਿਆ ਉਹਨੂੰ ਹੋਰ ਕੁਝ ਵੀ ਪੁੱਛਣਾ ਚਾਂਹਦਾ ਸੀ, ਪਰ ਉਹ ਠਿਠਕ ਗਿਆ। ਉਹਨੇ ਅਚੰਭੇ ਨਾਲ਼ ਤੱਕਿਆ ਜਿੱਥੇ ਝੱਖੜ ਦਾ ਘੋੜਾ ਹੁਣੇ ਦਗੜ-ਦਗੜ ਕਰ ਰਿਹਾ ਸੀ, ਐਨ ਓਸੇ ਥਾਂ ਚਾਨਚਕੇ ਬੜਾ ਸਾਰਾ ਜਲੌ ਹੋਇਆ, ਫੇਰ ਲਿਸ਼ਕਾਰਿਆਂ ਵਿੱਚ ਫੱਟਦਾ ਗਿਆ। ਤੇ ਹੁਣ ਸਿਰਫ਼ ਇਹ ਉਤੋੜਿਤੀ ਮਿਟਦੇ ਤੇ ਚਮਕਦੇ ਲਿਸ਼ਕਾਰੇ ਹੀ ਉਹਨਾਂ ਨੂੰ ਦਿਸ ਰਹੇ ਸਨ।

ਉਹਨਾਂ ਦੇ ਦਿਲ ਭਾਵੇਂ ਜ਼ੋਰ ਦੀ ਧੱਕ-ਧੱਕ ਕਰ ਰਹੇ ਸਨ, ਪਰ ਉਹ ਇੱਕ ਦੂਜੇ ਨਾਲ਼ ਕੁਝ ਨਾ ਬੋਲੇ। ਓਥੇ ਮੋਰਚਾ ਸੀ, ਓਥੇ ਉਹਨਾਂ ਦੀ ਕਾਨਵਾਈ ਦੀ ਮੰਜ਼ਿਲ ਸੀ।

## 12.

ਸ਼ੈਤਾਨ ਨੇ ਜਿੰਨੀਆਂ ਮਨੁੱਖ-ਵੈਰੀ ਕਾਢਾਂ ਕੱਢੀਆਂ ਸਨ ਉਹਨਾਂ ਵਿੱਚੋਂ ਨਿਰਸੰਦੇਹ ਸਭ ਤੋਂ ਸਫ਼ਲ ਇਹ ਫ਼ੌਜੀ ਗੱਡੀ ਨੰਬਰ 404 ਸੀ। ਜਿੱਥੇ ਪੁੱਜਣਾ ਹੋਵੇ ਓਥੇ ਕਦੇ ਨਾ ਪੁੱਜਣ ਦੀ ਅਨੋਖੀ ਮਿਸਾਲ ਕਾਇਮ ਕਰਨ ਉੱਤੇ ਇਹ ਤੁਲੀ ਹੋਈ ਸੀ। ਇਹ ਚੀਕਦੀ, ਧੂੰਆਂ ਛੱਡਦੀ, ਖੰਘਦੀ, ਖਸੱਟ-ਖਸੱਟ ਕਰਦੀ, ਖੜੋ ਜਾਂਦੀ, ਤੇ ਫੇਰ ਤੁਰ ਪੈਂਦੀ, ਤੇ ਫੇਰ ਇੱਕ ਵਾਰ ਖੜੋ ਜਾਂਦੀ। ਇੰਜ ਕਰਦਿਆਂ ਇਹ ਸ਼ੈਦ ਆਪਣੀਆਂ ਸਵਾਰੀਆਂ ਜਾਂ ਘੱਟੋ-ਘੱਟ ਆਪਣੇ ਡਰਾਈਵਰਾਂ ਦੀਆਂ ਇੱਛਾਵਾਂ ਨੂੰ ਠੋਸ ਸ਼ਕਲ ਦੇਂਦੀ ਸੀ। ਇਹ ਡਰਾਈਵਰ ਜਦੋਂ ਵੀ ਕਿਸੇ ਸੱਖਣੇ ਤੇ ਖ਼ਾਲੀ ਸਟੇਸ਼ਨ ਉੱਤੇ ਪੁੱਜਦੇ ਤਾਂ, ਮੀਤ੍ਰਿਆ ਦੇ ਲਫ਼ਜ਼ਾਂ ਵਿੱਚ, 'ਇੱਕ ਦੂਜੇ ਨੂੰ ਭੌਂਕਣ ਲੱਗ ਪੈਂਦੇ ਸਨ'। ਪਰ ਕੁਝ ਹੋਰ ਵੀ ਸੀ ਜਿਸ ਤੋਂ ਸ਼ੈਤਾਨ ਦੀ ਚਾਲ ਦਾ ਭੁਲੇਖਾ ਪੈਂਦਾ

ਸੀ: ਹੌਲ਼ੀ-ਹੌਲ਼ੀ ਜਿਉਂ-ਜਿਉਂ ਉਹ ਅਗਾਂਹ ਨੂੰ ਵਧਦੇ, ਦਿਸਹੱਦਾ ਚੌੜਾ ਤੇ ਹੋਰ ਚੌੜਾ ਹੁੰਦਾ ਜਾਂਦਾ ਤੇ ਅਮੁੱਕ ਪੂਰਬ ਵਿੱਚ ਡੁੱਬਦਾ ਜਾਪਦਾ ਸੀ।

ਕਿੰਨੀ ਹੀ ਵਾਰੀ ਏਸ ਸਤਾਈ ਫ਼ੌਜੀ ਗੱਡੀ ਉੱਤੇ ਭਿਆਨਕ ਤੂਫ਼ਾਨ ਇੰਜ ਝੁਲਦੇ ਜਿਵੇਂ ਕਿਤੇ ਇਹ ਉਹਨਾਂ ਦਾ ਮਨ-ਭਾਉਂਦਾ ਸ਼ਿਕਾਰ ਹੋਵੇ। ਪਰ ਏਥੋਂ ਦੇ ਤੂਫ਼ਾਨ ਓਸ ਤਰ੍ਹਾਂ ਦੇ ਨਹੀਂ ਸਨ ਜਿਹੋ ਜਿਹੇ ਉਹਨਾਂ ਦੇ ਪਿੰਡ ਆਉਂਦੇ ਹੁੰਦੇ ਸਨ। ਮੀਤ੍ਰਿਆ ਨੇ ਮੁਕਾਬਲਾ ਕੀਤਾ:

"ਆਪਣੇ ਪਿੰਡ ਵਿੱਚ ਤੂਫ਼ਾਨ ਝੱਲੀਆਂ ਕੁੜੀਆਂ ਵਾਂਗ ਹੁੰਦੇ ਨੇ, ਏਥੇ ਅਸੀਂ ਉਹਨਾਂ ਤੂਫ਼ਾਨਾਂ ਦਿਆਂ ਘੁਰਨਿਆਂ ਵਿੱਚ ਜਾ ਫਸੇ ਹਾਂ ਜਿਹੜੇ ਪੜਦਾਦੀਆਂ ਤੇ ਚੁੜੇਲਾਂ ਵਾਂਗ ਨੇ। ਇੱਕ ਅੱਖ ਪਲਕਾਰੇ 'ਚ ਹੀ ਇਹ ਆ ਦਬੋਚਦੇ ਨੇ ਤੇ ਤੁਹਾਨੂੰ ਧੂੜ ਫੱਕਣੀ ਪੈਂਦੀ ਏ। ਏਸ ਪਲ ਇਹ ਸਾਡੀ ਗੱਡੀ ਉਲਟਾ ਦੇਣਾ ਚਾਂਹਦੇ ਨੇ। 'ਪਰਤ ਜਾਓ! ਓਧਰ ਹੀ ਪਰਤ ਜਾਓ – ਭਲੇਮਾਣਸੋ, ਜਿਧਰੋਂ ਤੁਸੀਂ ਆਏ ਹੋ! ਏਥੇ ਤੁਸੀਂ ਕੀ ਢੂੰਡ ਰਹੇ ਹੋ? – 'ਗੁੱਸਾ ਨਾ ਕਰ ਬੇਬੇ! ਅਸੀਂ ਇਹ ਤੱਕਣ ਆਏ ਆਂ ਭਈ ਕਿਤੇ ਏਸ ਮੁਲਖ 'ਚ ਸ਼ੈਤਾਨ ਆਪ ਤਾਂ ਨਹੀਂ ਵਸਦਾ! ਮੈਂ ਤਾਂ ਉਹਦੇ ਲਈ ਕੁਝ ਚੜ੍ਹਾਵਾ ਵੀ ਲਿਆਇਆ ਹਾਂ – ਇਹ ਦੋ ਗੰਢੜੀਆਂ'...!"

"ਪਰ ਮੀਤ੍ਰਿਆ, ਇਹ ਤਾਂ ਸੱਖਮ-ਸੱਖਣੀਆਂ ਨੇ!" ਦੂਜੇ ਹੱਸਦੇ।

"ਜਦੋਂ ਮੈਂ ਰਾਤੀਂ ਘੁਰਾੜੇ ਮਾਰ ਰਿਹਾ ਸਾਂ, ਓਦੋਂ ਤੁਸੀਂ ਇਹਨਾਂ ਦੇ ਦੁਆਲ਼ੇ ਜੂ ਹੋਏ ਰਹੇ ਸੋ! ਹੁਣ ਸਿਰਫ਼ ਇਹ ਓਸ ਸਭ ਕਾਸੇ ਨਾਲ਼ ਫੇਰ ਭਰੀਆਂ ਗਈਆਂ ਨੇ ਜੋ ਲੱਭਣ ਲਈ ਅਸੀਂ ਪਾਗਲਾਂ ਵਾਂਗ ਇਹਨਾਂ ਦੂਰ ਦੁਰਾਡੇ ਇਲਾਕਿਆਂ ਦੀ ਧੂੜ ਛਾਣਦਿਆਂ ਫਾਵੇ ਹੋਏ ਹੋਏ ਹਾਂ। ਅਹਿ ਤੱਕੋ ਖ਼ਾਂ, ਮੈਂ ਦੋਵੇਂ ਗੰਢੜੀਆਂ ਬੰਦਿਆਂ ਦੀ ਮੂਰਖਤਾ ਨਾਲ਼ ਭਰ ਲਈਆਂ ਜੇ।"

ਦੂਜੀਆਂ ਦੁਪਹਿਰਾਂ ਨਾਲ਼ੋਂ ਵੱਧ ਉਦਾਸ ਤੇ ਵੀਰਾਨ ਇੱਕ ਦੁਪਹਿਰ ਨੂੰ, ਗੱਡੀ ਖੜੋਂਦਿਆਂ ਸਾਰ ਏਸ ਹਲਕੇ ਦੇ ਰੁਮਾਨੀਅਨ ਡਿਵੀਜ਼ਨ ਦਾ ਇੱਕ ਨੁਮਾਇੰਦਾ ਸਾਡੇ ਅਫ਼ਸਰਾਂ ਕੋਲ਼ ਆ ਗਿਆ। ਜਿਹੜੇ ਜਵਾਨ ਕਰਨੈਲ ਵਾਲ਼ੇ ਡੱਬੇ ਦੇ ਨੇੜੇ ਸਨ, ਉਹਨਾਂ ਸੁਣਿਆਂ ਕਿ ਇਹ ਨੁਮਾਇੰਦਾ ਅਫ਼ਸਰਾਂ ਦੇ ਰੈਂਕ ਦਾ ਹੀ ਸੀ, ਪਰ ਉਹਨਾਂ ਨੂੰ ਇਹ ਪਤਾ ਨਾ ਲੱਗਾ ਕਿ ਇਹ ਕਿਹੜੇ ਡਿਵੀਜ਼ਨ ਜਾਂ ਕਿਹੜੇ ਸੈਕਟਰ ਵੱਲੋਂ ਆਇਆ ਸੀ।

ਇਸ ਮੱਧਰੇ ਜਿਹੇ, ਸਾਂਵਲੇ ਬੰਦੇ ਨੇ ਦਾੜ੍ਹੀ ਰੱਖੀ ਹੋਈ ਤੇ ਆਪਣੇ ਨਾਲ਼ੋਂ ਕਿਤੇ ਵੱਧ ਲੰਮਾ ਕੋਟ ਪਾਇਆ ਹੋਇਆ ਸੀ। ਉਹਨੇ ਧਾਤ ਦੀ ਟੋਪੀ 'ਤੇ ਇੱਕ ਚਮਕਦੀ ਪੇਟੀ ਵੀ ਪਾਈ ਹੋਈ ਸੀ, ਪਰ ਰੈਂਕ ਦੱਸਣ ਵਾਲ਼ੀ ਕੋਈ ਨਿਸ਼ਾਨੀ ਨਹੀਂ ਸੀ ਲਾਈ ਹੋਈ। ਜਦੋਂ ਉਹ ਕਰਨੈਲ ਪਾਲਾਦੀ ਤੇ ਦੂਜੇ ਅਫ਼ਸਰਾਂ ਨਾਲ਼ ਗੱਲਾਂ ਕਰਦਾ ਸੀ, ਤਾਂ ਉਹ ਉਹਨਾਂ ਲੋਕਾਂ ਵਾਂਗ ਘੁਮੰਡ ਵਿੱਚ ਜਾਪਦਾ ਸੀ ਜਿਹੜੇ ਦੂਜਿਆਂ ਤੋਂ ਪਹਿਲਾਂ ਅੱਗ ਦੀ ਪਹੁਲ ਲੈ ਆਏ ਹੋਣ।

ਮੀਤ੍ਰਿਆ ਨੇ ਉਹਨੂੰ ਤੱਕ ਕੇ ਕਿਹਾ, "ਇਹ ਕੁਝ ਬੌਂਦਲਿਆ ਜਾਪਦਾ ਏ – ਮੈਨੂੰ ਰਤਾ ਹੈਰਾਨੀ ਨਹੀਂ ਹੋਣ ਲੱਗੀ ਜੇ ਕੱਲ੍ਹ ਸਾਡੀ ਸਭਨਾਂ ਦੀ ਵੀ ਇਹ ਹੀ ਦੁਰਦਸ਼ਾ ਹੋ ਜਾਵੇ!"

ਉਹਨਾਂ ਨੂੰ ਪਤਾ ਲੱਗਾ ਕਿ ਇਸ ਅਫ਼ਸਰ ਦੀ ਰਜਮੰਟ ਅਰਾਮ ਕਰ ਰਹੀ ਹੈ ਤੇ

ਉਹਨਾਂ ਨੂੰ ਪਿਛਲੇ ਪੰਜ ਹਫ਼ਤਿਆਂ ਵਿੱਚ ਆਪਣਾ ਕੈਂਪ ਤਿੰਨ ਵਾਰ ਬਦਲਣਾ ਪਿਆ ਸੀ – ਯਾਨੀ ਓਦੋਂ ਤੋਂ ਜਦੋਂ ਕਾਨਵਾਈ ਦੇਸ਼ੋਂ ਤੁਰੀ ਸੀ, ਤੇ ਇਹ ਕੈਂਪ ਹਰ ਵਾਰੀ ਪਿਛਾਂਹ ਹੀ ਪਿਛਾਂਹ ਹੁੰਦੇ ਗਏ ਸਨ।

"ਯੁੱਧ–ਨੀਤੀ ਅਨੁਸਾਰ ਪਿਛਾਂਹ ਹਟਣਾ," ਬਾਹਰੋਂ ਆਏ ਅਫ਼ਸਰ ਨੇ ਇੰਜ ਅਭਿਮਾਨੀ ਨਿਸ਼ਚੇ ਨਾਲ਼ ਕਿਹਾ, ਜਿਵੇਂ ਕਿਤੇ ਇਹ ਤਰਕੀਬ ਉਹਨੇ ਹੀ ਪਹਿਲੀ ਵਾਰ ਲੱਭੀ ਹੋਵੇ।

"ਲਫ਼ਟੈਨ ਪੋਪੈਸਕੂ, ਸੋਚ ਸਮਝ ਕੇ ਸਾਰੀ ਗੱਲ ਕਰ," ਕਰਨੈਲ ਨੇ ਉਹਦੇ ਵੱਲ ਲਗਾਤਾਰ ਤੱਕਦਿਆਂ ਕਿਹਾ।

ਲਫ਼ਟੈਨ ਮਿਕਸੂਨੀਆਂ ਨੇ ਉਹਦੇ ਮੋਢੇ ਉੱਤੇ ਇੱਕ ਹੱਥ ਰੱਖ ਦਿੱਤਾ, "ਨੁਤਜ਼ੂ, ਸਾਡੀ ਤਰੱਕੀ ਸਾਂਝੀ ਹੋਈ ਸੀ, ਤੂੰ ਤੇ ਸਾਡਾ ਬੇਲੀ ਏਂ – ਮੇਰਾ ਖ਼ਿਆਲ ਸੀ ਤੂੰ ਬੜਾ ਸਿਆਣਾ ਬੰਦਾ ਏਂ।"

ਲਫ਼ਟੈਨ ਨੁਤਜ਼ੂ ਪੋਪੈਸਕੂ ਨੇ ਕੁਝ ਚਿਰ ਹੋਰ ਅਭਿਮਾਨ ਦਾ ਦਿਖਾਵਾ ਕੀਤਾ, ਤੇ ਫੇਰ ਮੁਸਕਰਾ ਕੇ ਬੋਲਿਆ, "ਤੁਸੀਂ ਕੁਝ ਕੋਨੀਆਕ ਸ਼ਰਾਬ ਵੀ ਲਿਆਂਦੀ ਏ ਕਿ ਨਹੀਂ ?"

"ਫ਼ਿਕਰ ਨਾ ਕਰ, ਕੋਨੀਆਕ ਤੇ ਤਾਸ਼ ਵੀ।" ਮਿਕਸੂਨੀਆ ਨੇ ਉਹਨੂੰ ਭਰੋਸਾ ਦਵਾਇਆ।

"ਸਾਨੂੰ ਤਾਸ਼ ਦੀ ਤਾਂ ਲੋੜ ਨਹੀਂ ਪੈਣੀ," ਲਫ਼ਨੈਟ ਪੋਪੈਸਕੂ ਨੇ ਬੜੀ ਉਚੇਚ ਨਾਲ਼ ਕਿਹਾ।

"ਸਾਡੇ ਕੋਲ਼ ਅਰਾਮ ਦਾ ਵਕਤ ਨਹੀਂ, ਅਸੀਂ ਤਾਂ ਚਵ੍ਹੀ ਘੰਟੇ ਚਲਦਾ ਫਿਰਦਾ ਘਰ ਹਾਂ, ਜੋ ਕੁਝ ਵੀ ਤੁਹਾਡੇ ਕੋਲ਼ ਏ ਇਹ ਸਭ ਹੁਣੇ ਸਾਨੂੰ ਆਪਣੀ ਛਾਉਣੀ ਵਿੱਚ ਤੁਹਾਡੀਆਂ ਵੈਗਨਾਂ ਤੇ ਆਪਣੀਆਂ ਲਾਰੀਆਂ ਵਿੱਚ ਢੋਣਾ ਪਏਗਾ। ਪਰ ਇਹ ਕੋਈ ਬਹੁਤੀ ਦੂਰ ਨਹੀਂ, ਬਸ ਏਸ ਪਿੰਡ ਦੀ ਜੂਹ ਉੱਤੇ, ਓਥੇ ਜਿੱਥੇ ਸੜਕਾਂ ਨਿੱਖੜਦੀਆਂ ਨੇ। ਤੁਸੀਂ ਆਪ ਤੱਕ ਲਓਗੇ ਗੱਡਿਆਂ ਰੇੜ੍ਹਿਆਂ ਦੀ ਓਥੇ ਕਿਵੇਂ ਘੜਮੱਸ–ਚੌਦੇਂ ਮੱਚੀ ਹੋਈ ਏ। ਲੱਗਦਾ ਏ ਮੋਰਚਾ ਤਾਂ ਏਥੇ ਹੀ ਜੰਮ ਜਾਏਗਾ। ਸੋਵੀਅਤ ਫ਼ੌਜਾਂ ਨੇ ਕੱਲ੍ਹ ਏਥੋਂ ਕੋਈ ਵੀਹ ਕੁ ਮੀਲ ਦੀ ਵਿੱਥ ਉੱਤੇ ਧਾਵਾ ਬੋਲਿਆ ਸੀ। ਤੁਸੀਂ ਨਕਸ਼ੇ ਉੱਤੇ ਚੰਗੀ ਤਰ੍ਹਾਂ ਲੜਾਈ ਦਾ ਰੂਪ ਜਾਂਚ ਸਕੋਗੇ। ਉਹਨਾਂ ਨੂੰ ਪਿਛਾਂਹ ਧੱਕ ਦਿੱਤਾ ਗਿਆ ਏ।"

ਕਰਨੈਲ ਨੇ ਉਹਨੂੰ ਵਿੱਚੋਂ ਹੀ ਟੋਕਿਆ, "ਤਾਂ ਫੇਰ ਇੱਕ ਦਮ ਹੀ ਸਾਨੂੰ ਆਪਣਾ ਸਭ ਮਾਲ ਅਸਬਾਬ ਬਾਹਰ ਕਢਾਣਾ ਹੋਏਗਾ ?"

"ਹਾਂ, ਜਨਾਬ, ਕੱਲ੍ਹ ਜਦੋਂ ਵੀ ਸਾਨੂੰ ਤੁਹਾਡੀ ਆਮਦ ਦਾ ਪਤਾ ਲੱਗਾ, ਅਸੀਂ ਓਸੇ ਵੇਲ਼ੇ ਹੀ ਤੁਹਾਡੇ ਲਈ ਲੋੜੀਂਦੀ ਤਿਆਰੀ ਕਰ ਛੱਡੀ ਸੀ। ਅਜਿਹਾ ਰੁਝੇਵਾਂ ਸਾਨੂੰ ਪਸੰਦ ਏ, ਤੇ ਤੁਹਾਡਾ ਸੁਆਗਤ ਕਰਨ ਵਿੱਚ ਸਾਨੂੰ ਡਾਢੀ ਖ਼ੁਸ਼ੀ ਹੋਈ ਏ।"

"ਤਾਂ ਫੇਰ ਅਸੀਂ ਆਪਣਾ ਕੰਮ ਸ਼ੁਰੂ ਕਰੀਏ ?"

"ਹਾਂ, ਕਰਨੈਲ ਸਾਹਿਬ।"

ਕਾਨਵਾਈ ਦੇ ਸਾਰੇ ਸਾਰਜੰਟ ਹਾਜ਼ਰ ਸਨ, ਸੋ ਲਫ਼ਨੈਟ ਨੇ ਉਹਨਾਂ ਤੱਕ ਕਰਨੈਲ ਦਾ ਹੁਕਮ ਝੱਟ ਪੁਚਾ ਦਿੱਤਾ।

"ਤੇ ਹੋਰਨਾਂ ਤੁਹਾਡੇ ਅਫ਼ਸਰਾਂ ਦਾ ਕੀ ਹਾਲ ਏ ?" ਉਹਨੇ ਪੋਪੈਸਕੂ ਵੱਲ ਮੂੰਹ ਮੋੜ ਕੇ ਪੁੱਛਿਆ।

"ਸਾਡੇ ਵਿੱਚੋਂ ਕੁੱਲ ਅੱਠ ਅਫ਼ਸਰ ਬਚੇ ਨੇ, ਉੱਕਾ ਪੁੱਕਾ ਅੱਠ..."

ਪੋਪੈਸਕੂ ਦੇ ਚਿਹਰੇ ਉੱਤੋਂ ਕਾਲ਼ੇ ਦੁੱਖਾਂ ਦਾ ਇੱਕ ਬਦਲ ਜਿਹਾ ਲੰਘ ਗਿਆ। ਉਹਨੇ ਨੀਵੀਂ ਪਾ ਲਈ। ਉਹਦਾ ਅਭਿਮਾਨ ਉੱਕਾ ਅਲੋਪ ਹੋ ਚੁੱਕਿਆ ਸੀ।

"ਸਿਓਬਾਨ ਤੇ ਪ੍ਰਾਸਕੀਵੈਸਕੂ ਦਾ ਕੀ ਬਣਿਆਂ ?" ਦਾਮੂਤਜ਼ਾ, ਇੱਕ ਮੱਧਰੇ ਤੇ ਸੁਬਕ ਜਿਹੇ ਅਫ਼ਸਰ ਨੇ ਪੁੱਛਿਆ।

"ਉਹ ਵੀ ਮਾਰੇ ਗਏ ਨੇ..."

ਦਾਮੂਤਜ਼ਾ ਦੀਆਂ ਅੱਖਾਂ ਦੇ ਛੱਪਰ ਪੀੜ ਵਿੱਚ ਕੰਬੇ, "ਉਫ਼ – ਮੰਨਣ 'ਤੇ ਦਿਲ ਨਹੀਂ ਕਰਦਾ... ਉਹ ਮੇਰੇ ਚਾਚਿਆਂ ਦੇ ਪੁੱਤ ਭਰਾ ਸਨ, ਤੇ ਅਸੀਂ ਸਕੇ ਵੀਰਾਂ ਵਾਂਗ ਰਹਿੰਦੇ ਹੁੰਦੇ ਸਾਂ।"

"ਹਾਂ – ਪਰ ਇਹ ਸੱਚ ਏ, ਮੇਰੇ ਵੀਰ ਦਾਮੂਤਜ਼ਾ। ਹੋਰ ਵੀ ਮਾਰੇ ਗਏਃ ਪੋਰੰਬੈਸਕੂ, ਲਾਕਸਾਰਿਵ ਕਰੋਇਤੋਰੂ... ਉਹਦਾ ਮੇਰਾ ਸਖ਼ਤ ਵੈਰ ਸੀ, ਕਿਉਂਕਿ ਤਾਸ਼ ਖੇਡਦਿਆਂ ਨਿੱਤ ਮੈਂ ਉਹਦੇ ਸਾਰੇ ਪੈਸੇ ਜਿੱਤ ਲੈਂਦਾ ਹੁੰਦਾ ਸਾਂ। ਹੁਣ ਮੈਨੂੰ ਏਸ ਗੱਲ ਦਾ ਬੜਾ ਪਛਤਾਵਾ ਏ। ਤੇ ਫੇਰ ਕੋਰਬਤਿਜ਼ਾ ਤੇ ਹੋਵਾਨ ਸਨ। ਤੈਨੂੰ ਚੇਤੇ ਈ ਹੋਣਾ ਏਂ ਓਹੀ ਜਿਹੜਾ ਜੋਵਾਨ ਜੋਰਗੋਵਾਨ ਦੀ ਵਾਰ ਬੜੀ ਸੁਹਣੀ ਤਰ੍ਹਾਂ ਸੁਣਾਂਦਾ ਹੁੰਦਾ ਸੀ, ਤੇ ਬਣਦਾ ਹੁੰਦਾ ਸੀ ਕਿ ਉਹ ਆਪ ਓਸੇ ਸੂਰਮੇ ਦੀ ਅੰਸ਼ ਵਿੱਚੋਂ ਹੈ! ਤੇ ਜਦੋਂ ਉਹ ਮਰ ਰਿਹਾ ਸੀ, ਉਹਨੇ ਇੱਕ ਵਾਰ ਫੇਰ ਇਹੀ ਆਪਣਾ ਮਨਭਾਉਂਦਾ ਮਖ਼ੌਲ ਦੁਹਰਾਇਆ, 'ਯਾਰੋ, ਮੈਂ ਆਪਣੇ ਬਜ਼ੁਰਗਾਂ ਕੋਲ਼ ਚੱਲਿਆ ਜੇ'..."

"ਤੇ ਪਾਨਾਕੋਂਦਾ ?"

"ਉਹ ਬਚਿਆ ਹੋਇਆ ਏ।"

ਛੋਟਾ ਲਫ਼ਟੈਨ ਦਾਮੂਤਜ਼ਾ ਮੁਸਕਰਾਇਆ, ਪਰ ਬਿੰਦ ਕੁ ਲਈ ਹੀ।

ਜਦੋਂ ਗੱਡੀ ਖ਼ਾਲੀ ਕਰ ਕੇ ਆਪਣਾ ਮਾਲ ਅਸਬਾਬ ਲੈ ਕੇ ਕਾਨਵਾਈ 'ਸੋਮੋਤ੍ਰੈਤਜ਼' ਵੱਲ ਤੁਰੀ ਤਾਂ ਸੂਰਜ ਊਦੀਆ ਬਦਲੋਟੀਆਂ ਵਿੱਚ ਚੁੱਭੀ ਮਾਰਦਾ ਦਿਸਹੱਦੇ ਵਿੱਚ ਡੁੱਬ ਰਿਹਾ ਸੀ। ਏਥੇ ਹੁਣ ਕੋਈ ਪਿੰਡ ਨਹੀਂ ਸੀ ਰਿਹਾ। ਉਹਨਾਂ ਵਿੱਚੋਂ ਹੁਣ ਇੱਕ ਵੀ ਏਥੇ ਨਹੀਂ ਸੀ ਜਿਹੜੇ ਪੈਲ਼ੀਆਂ ਵਾਂਹਦੇ ਹੁੰਦੇ ਸਨ, ਰੁੱਖ ਸਾਂਭਦੇ ਤੇ ਏਥੇ ਮਾਲ ਡੰਗਰ ਪਾਲਦੇ ਹੁੰਦੇ ਸਨ। ਉਹ ਜਿਵੇਂ ਉੱਡ ਕੇ ਚੰਨ ਉੱਤੇ ਚਲੇ ਗਏ ਹੋਣ ਜਾਂ ਉਹਨਾਂ ਧਰਤੀ ਦੀਆਂ ਪਤਾਲ਼ੀ ਡੂੰਘਾਣਾਂ ਵਿੱਚ ਆਸਰਾ ਟੋਲ਼ ਲਿਆ ਹੋਏ...ਸੋਮੋਤ੍ਰੈਤਜ਼ ਹੁਣ ਬਸ ਨਕਸ਼ੇ ਉੱਤੇ ਇੱਕ ਸਾਦਾ ਜਿਹਾ ਨੁਕਤਾ ਰਹਿ ਗਿਆ ਸੀ, ਜਿੱਥੇ ਆਹੂ–ਲੱਥੀ ਇੱਕ ਰਜਮੰਟ ਨੂੰ ਸਾਹ ਲੈਣ ਲਈ ਭੇਜ ਦਿੱਤਾ ਗਿਆ ਸੀ। ਏਸ ਯੂਨਿਟ ਦੇ ਹਥਿਆਰ ਆਦਿ ਅੱਧੇ ਹਰਨ ਹੋ ਚੁੱਕੇ ਸਨ। ਘੋੜੇ ਕੁਹਰੇ ਦੇ ਝੱਖੜ ਦੁੜਾ ਲੈ ਗਏ ਸਨ ਤੇ ਬਰਫ਼ ਉਹਨਾਂ ਨੂੰ ਹੜੱਪ ਕਰ ਚੁੱਕੀ ਸੀ। ਉਹਨਾਂ ਦੇ ਥੋੜ੍ਹੇ ਜਿਹੇ

ਅਫ਼ਸਰ ਹੀ ਬਚੇ ਸਨ – ਗਿਣਵੇਂ, ਦੁਖੀ ਤੇ ਹਾਰੇ ਹੋਏ ਬੰਦੇ। ਤੇ ਤਾਜ਼ਾਦਮ ਸਿਪਾਹੀਆਂ ਦੀ ਇਹ ਕਾਨਵਾਈ, ਭਾਵੇਂ ਇਸ ਦੀ ਕਿੰਨੀ ਹੀ ਨਫ਼ਰੀ ਸੀ ਤੇ ਭਾਵੇਂ ਇਸਦੀ ਕਿੰਨੀ ਵਧੀਆ ਸਿਖਲਾਈ ਸੀ, ਪਹਿਲੀ ਰਜਮੰਟ ਦੇ ਖੱਪਿਆਂ ਨੂੰ ਕਦੇ ਵੀ ਪੂਰ ਨਹੀਂ ਸੀ ਸਕਦੀ।

ਸਾਬਕ ਪਿੰਡ ਗੁਜ਼ਾਰੇ ਯੋਗ ਸਾਫ਼ ਤੇ ਚੰਗੀ ਜੁਗਤ ਨਾਲ਼ ਰੱਖਿਆ ਜਾਪਦਾ ਸੀ। ਅਰਾਮ ਕਰ ਰਹੀ ਰਜਮੰਟ ਦੇ ਬੰਦੇ ਏਸ ਗੜਬੜੀ ਤੇ ਵਿਹਲ ਵਿੱਚ ਸਭ ਤੋਂ ਵੱਧ ਆਪਣੇ ਮੁਲਕ ਬਾਰੇ ਖ਼ਬਰਾਂ ਲਈ ਤਾਂਘਦੇ ਸਨ।

ਸਾਰਜੰਟ ਮੇਜਰ ਕਾਤਾਰਾਮਾ ਨੇ ਉਹਨਾਂ ਨੂੰ ਖਿਝ ਕੇ ਜਵਾਬ ਦਿੱਤਾ, "ਘਰੋਂ ਕੀ ਖ਼ਬਰਾਂ ਹੋਣੀਆਂ ਨੇ ? ਕੁਝ ਵੀ ਨਹੀਂ। ਸਮਝ ਆਈ ? ਇਸ ਤੋਂ ਛੁਟ ਬਾਕੀ ਹੋਰ ਸਭ ਠੀਕ ਠਾਕ ਏ। ਮੈਂ ਸੁਣਿਆਂ ਏ ਕਿ ਤੁਹਾਡੇ ਵਿੱਚੋਂ ਸਿਰਫ਼ ਦੋ ਸੌ ਤੀਹ ਹੀ ਬਚੇ ਨੇ ?"

"ਮੇਰੇ ਸਣੇ, ਦੋ ਸੌ ਇਕੱਤੀ ਜਨਾਬ," ਦਾਨੀਲਾ ਨਾਂ ਦੇ ਸਿਪਾਹੀ ਨੇ ਉਦਾਸ ਜਹੀ ਵਾਜ ਵਿੱਚ ਕਿਹਾ। ਇਹ ਬਾਤਰੀ ਦਾ ਦਰਜ਼ੀ ਸੀ।

"ਹੱਛਾ! – ਤੂੰ ਵੀ ਓਥੇ ਸੈਂ ?"

"ਹਾਂ, ਜਨਾਬ! ਮੈਂ ਤਾਂ ਮਸਾਂ ਮੌਤ ਦੇ ਮੂੰਹੋਂ ਨਿੱਕਲ਼ ਕੇ ਆਇਆ ਹਾਂ! ਸਾਡੇ ਵਿੱਚੋਂ ਬਹੁਤ ਹੀ ਥੋੜ੍ਹੇ ਬਚੇ ਨੇ..."

"ਫ਼ਿਕਰ ਨਾ ਕਰ! ਛੇਤੀ ਹੀ ਸਾਡੇ ਸਭਨਾਂ ਵਿੱਚੋਂ ਵੀ ਬਹੁਤ ਹੀ ਥੋੜ੍ਹੇ ਬਚਣਗੇ...ਤੁਹਾਡੇ ਕੋਲ਼ ਆਪਣੀ ਲੋੜ ਦੀ ਹਰ ਸ਼ੈਅ ਹੈ ?"

"ਹਾਂ – ਕਰੀਬ ਕਰੀਬ।"

"ਤਾਂ ਫੇਰ ਸ਼ੁਕਰ ਜਾਣੋ। ਅਸੀਂ ਕੁਝ ਮੱਕੀ ਦਾ ਆਟਾ ਵੀ ਲਿਆਂਦਾ ਏ।"

ਜਿਹੜੇ ਇੱਕ ਦੂਜੇ ਨੂੰ ਜਾਣਦੇ ਸਨ, ਉਹ ਇੱਕ ਵਾਰ ਫੇਰ ਮਿਲ਼ ਪਏ ਤੇ ਉੱਚੀ-ਉੱਚੀ ਹੱਸ ਕੇ ਤੇ ਇੱਕ ਦੂਜੇ ਦੀ ਪਿੱਠ ਉੱਤੇ ਜ਼ੋਰ-ਜ਼ੋਰ ਦੀ ਧੱਪੇ ਮਾਰ ਕੇ ਆਪਣੀ ਖ਼ੁਸ਼ੀ ਦੱਸ ਰਹੇ ਸਨ।

ਮੀਤ੍ਰਿਆ ਦਾ ਧਿਆਨ ਦੋ ਕਰਨੈਲਾਂ ਦੀ ਮਿਲ਼ਣੀ ਵੱਲ ਖਿੱਚਿਆ ਗਿਆ। ਕਰਨੈਲ ਚਿਓਜ਼ੂ, ਪਤਲਾ ਤੇ ਧੁੱਪ ਨਾਲ਼ ਕਾਲ਼ਾ ਹੋਇਆ ਬੰਦਾ ਚੰਗੇ ਰੌਂਅ ਵਿੱਚ ਸੀ – ਜਿਵੇਂ ਉਹ ਆਮ ਰਹਿੰਦਾ ਸੀ। ਉਹਦੀਆਂ ਅੱਖਾਂ ਚਿੱਟੀ ਭਾਅ ਮਾਰਦੇ ਨੀਲ਼ੇ ਰੰਗ ਦੀਆਂ ਸਨ – ਇੰਨ-ਬਿੰਨ ਇਹ ਰੰਗ ਕਈ ਵਾਰੀ ਸ਼ੀਸ਼ੇ ਦੇ ਟੁਕੜਿਆਂ ਵਿੱਚ ਹੁੰਦਾ ਹੈ – ਤੇ ਉਹਨੇ ਸੱਜਰੀ ਹਜਾਮਤ ਕਰਾਈ ਹੋਈ ਸੀ। ਉਹਦੀ ਨੌਕਰੀ ਪਾਲਾਦੀ ਤੋਂ ਵੱਧ ਸੀ। ਆਪਣੇ ਨਵੇਂ ਆਏ ਸਾਥੀ ਨੂੰ ਜੱਫੀ ਵਿੱਚ ਲੈਣ ਪਿੱਛੋਂ ਉਹਨੇ ਪਾਲਾਦੀ ਦੀ ਬੇਮਲੂਮੀ ਜਿਹੀ ਨਿੱਕਲ਼ੀ ਗੋਗੜ ਨੂੰ ਛੂਹ ਕੇ ਮੁਸਕਰਾਂਦਿਆਂ ਕਿਹਾ, "ਇਹ ਛੇਤੀ ਹੀ ਪਿੱਛੇ ਲੱਗ ਜਾਏਗੀ।"

ਮੀਤ੍ਰਿਆ ਨੇ ਸੋਚਿਆ, "ਅਜੀਬ ਗੱਲ ਏ, ਜਦੋਂ ਅਸੀਂ ਮਿਲ਼ਦੇ ਹਾਂ ਤਾਂ ਇੱਕ ਦੂਜੇ ਦੀ ਪਿੱਠ ਉੱਤੇ ਧੱਪਾ ਮਾਰਦੇ ਆਂ, ਤੇ ਇਹ ਵੱਡੇ ਲੋਕੀਂ ਇੱਕ ਦੂਜੇ ਦੇ ਢਿੱਡ ਉੱਤੇ!"

"ਚੰਗਾ, ਪਿਆਰੇ ਪਾਲਾਦੀ, ਕੱਲ੍ਹ ਫੇਰ ਰਜਮੰਟ ਦੀ ਕਮਾਨ ਤੇ ਸਾਰਾ ਹਿਸਾਬ ਮੈਂ ਤੇਰੇ ਹਵਾਲੇ ਕਰ ਦਿਆਂਗਾ, ਏਨਾ ਚਿਰ ਉਡੀਕਣ ਪਿੱਛੋਂ ਅਖ਼ੀਰ ਡੇਢ ਵਰ੍ਹੇ ਦੀ ਸਰਵਿਸ

ਬਾਅਦ ਮੈਂ ਕੋਈ ਬੰਦੋਬਸਤ ਕਰ ਹੀ ਲਿਆ ਏ। ਮੇਰੀ ਮਹੀਨੇ ਦੀ ਛੁੱਟੀ ਮਨਜ਼ੂਰ ਹੋਈ ਏ। ਮੈਂ ਆਪਣੇ ਚਾਚੇ ਦੇ ਪੁੱਤ ਭਰਾ ਜਰਨੈਲ ਨਾਲ਼ ਘਰ ਜਾ ਰਿਹਾ ਹਾਂ। ਜਿਕਣ ਵੀ ਏ, ਏਥੇ ਤੈਨੂੰ ਕੋਈ ਸ਼ਿਕਾਇਤ ਨਹੀਂ ਹੋਣ ਲੱਗੀ। ਬਸ ਤੁਸਾਂ ਅਰਾਮ ਕਰਨਾ ਏ, ਤੇ ਤੁਹਾਡੇ ਜ਼ਿੰਮੇ ਸਿਰਫ਼ ਪਿਛਾਂਹ ਹਟਣ ਦਾ ਹੀ ਕੰਮ ਹੋਏਗਾ!"

"ਇੰਜ ਜਾਪਦਾ ਏ ਜਿਵੇਂ ਅਸੀਂ ਪਿਛਾਂਹ ਹਟਣ ਲਈ ਹੀ ਏਥੋਂ ਤੱਕ ਅੱਗੇ ਵਧੇ ਹਾਂ!" ਮੀਤ੍ਰਿਆ ਨੇ ਆਪਣੇ ਦੁਆਲ਼ੇ ਜੁੜੇ ਸਿਪਾਹੀਆਂ ਨੂੰ ਕਿਹਾ।

ਫ਼ੌਜੀ ਕੈਂਪ ਵਿੱਚ ਸ਼ਾਮ ਪੈਂਦੀ ਜਾ ਰਹੀ ਸੀ। ਸਭਨੀਂ ਪਾਸੀਂ ਬੰਦਿਆਂ ਦੀਆਂ ਢਾਣੀਆਂ ਫਿਰ ਰਹੀਆਂ ਸਨ। ਸਾਰੇ ਰਾਤ ਬਿਤਾਣ ਲਈ ਕੋਈ ਚੰਗਾ ਆਸਰਾ ਤੇ ਲੇਟਣ ਨੂੰ ਥਾਂ ਤਾੜ ਰਹੇ ਸਨ। ਨਾ ਹੀ ਅੱਗ ਬਲੀ ਤੇ ਨਾ ਹੀ ਬੱਤੀਆਂ ਜਗੀਆਂ। ਜਿਹੜੇ ਪਹਿਲਾਂ ਹੀ ਆ ਕੇ ਠਹਿਰੇ ਹੋਏ ਸਨ ਉਹਨਾਂ ਵੀ ਨਵੇਂ ਆਇਆਂ ਵਾਂਗ ਠੰਢੀ ਰੋਟੀ ਦੀਆਂ ਕੁਝ ਬੁਰਕੀਆਂ ਅੰਦਰ ਸੁੱਟ ਲਈਆਂ ਤੇ ਨਾੜ ਵਿਛਾ ਕੇ ਲੇਟ ਜਾਂ ਸੌਂ ਗਏ।

ਪੁਰਾਣੇ ਹੰਢਿਆਂ ਸਿਪਾਹੀਆਂ ਵਿੱਚੋਂ ਇੱਕ ਨੇ ਮੀਤ੍ਰਿਆ ਨੂੰ ਦੱਸਿਆ, "ਮੋਰਚਾ ਏਥੋਂ ਕੋਈ ਬਾਹਲੀ ਦੂਰ ਨਹੀਂ। ਜਿਹੜਾ ਏਸ ਵੇਲ਼ੇ ਤੁਹਾਨੂੰ ਇੰਜੇ ਵੀਰਾਨ ਪਿਆ ਲੱਗਦਾ ਏ, ਓਥੋਂ ਕਿਰਨ ਭਰ ਵੀ ਲੋਅ ਹੋਈ ਨਹੀਂ ਤੇ ਬਸ ਕੁਝ ਪੰਛੀ ਉੱਡਦੇ-ਉੱਡਦੇ ਆ ਜਾਂਦੇ ਨੇ ਤੇ ਆਪਣੇ ਆਂਡੇ ਤੁਹਾਡੇ ਉੱਤੇ ਸੁੱਟ ਜਾਂਦੇ ਨੇ। ਇਹ ਆਂਡੇ ਬੜਾ ਰੌਲਾ ਪਾਂਦੇ, ਤੇ ਚੂਚੇ ਨਿੱਕਲ਼ਣ ਵੇਲ਼ੇ ਬੜੀ ਬੋ ਮਾਰਦੇ ਨੇ। ਰੱਬ ਇਹਨਾਂ ਤੋਂ ਦੂਰ ਹੀ ਰੱਖੇ...!"

ਪੁਰਾਣੇ ਹੰਢੇ ਹੋਏ ਸਿਪਾਹੀ ਬੜੀਆਂ ਫੂਟਾਂ ਮਾਰਦੇ ਤੇ ਇੰਜ ਜਾਪਦਾ ਸੀ ਜਿਵੇਂ ਸਾਰੀਆਂ ਮੁਸੀਬਤਾਂ ਉੱਤੇ ਉਹਨਾਂ ਨੂੰ ਇੱਕ ਤਰ੍ਹਾਂ ਨਾਲ਼ ਮਾਣ ਸੀ। ਉਹ ਸੋਵੀਅਤ ਹਵਾਈ ਜਹਾਜ਼ਾਂ ਬਾਰੇ, ਉਹਨਾਂ ਦੇ ਟੈਂਕਾਂ ਤੇ ਤੋਪਖ਼ਾਨਿਆਂ ਬਾਰੇ ਸਭ ਕੁਝ ਜਾਣਦੇ ਸਨ! ਨਵੇਂ ਆਏ ਸਹਿਮੇ ਸਹਿਮੇ ਤੇ ਕੁਝ ਇੱਜ਼ਤ ਨਾਲ਼ ਉਹਨਾਂ ਦੀਆਂ ਗੱਲਾਂ ਸੁਣਦੇ ਸਨ।

"ਸਾਨੂੰ ਦੱਸਿਆ ਗਿਆ ਏ ਕਿ ਜੇ ਉਹ ਫੜ ਲੈਣ ਤਾਂ ਕੈਦੀਆਂ ਦਾ ਗਲ ਹੀ ਵੱਢ ਦੇਂਦੇ ਨੇ...।"

"ਕੌਣ ? ਰੂਸੀ ? ਉੱਕਾ ਬਕਵਾਸ! ਉਹ ਸਾਡੇ ਵਰਗੇ ਹੀ ਮਨੁੱਖ ਨੇ। ਸਾਨੂੰ ਤਾਂ ਉਲਟਾ ਇਹਨਾਂ ਆਪਣੇ ਮਿੱਤਰਾਂ ਜਰਮਨਾਂ ਕੋਲ਼ੋਂ ਖ਼ਬਰਦਾਰ ਰਹਿਣਾ ਚਾਹੀਦਾ ਏ। ਜੇ ਤੁਸੀਂ ਰਤਾ ਢਿੱਲੇ ਮੱਠੇ ਹੋਏ ਜਾਂ ਇੱਕ ਪਾਸੇ ਨੂੰ, ਭਾਵੇਂ ਝਾੜੇ ਬਹਿਣ ਲਈ ਹੀ ਜਾਂਦੇ ਉਹਨਾਂ ਨੂੰ ਦਿਸ ਪਓ – ਬਸ, ਉਹ ਬਿੰਦ ਨਹੀਂ ਖੁੰਝਾਂਦੇ! ਤੁਹਾਡੀ ਪਿੱਠ ਵਿੱਚ ਆਪਣੀ ਸੰਗੀਨ ਘੋਪ ਦੇਂਦੇ ਨੇ ਜਾਂ ਤੁਹਾਨੂੰ ਗਰਮ ਕਰਨ ਲਈ ਤੁਹਾਡੇ ਉੱਤੇ ਆਪਣੀ ਮਸ਼ੀਨਗੰਨ ਖ਼ਾਲੀ ਕਰ ਦੇਂਦੇ ਨੇ... ਉਹਨਾਂ ਨੂੰ ਹਾਸੇ-ਮਖ਼ੌਲ ਦਾ ਤਾਂ ਪਤਾ ਹੀ ਨਹੀਂ ਕਿ ਕਾਹਦੇ ਨਾਲ਼ ਖਾਈਦਾ ਏ!"

"ਕੀ ਉਹ ਆਪ ਨਹੀਂ ਕਦੇ ਭਾਂਜ ਖਾਂਦੇ ?"

"ਇਹ ਕਿਵੇਂ ਹੋ ਸਕਦਾ ਏ। ਕਈ ਵਾਰੀ ਅਜਿਹੀ ਕੁੜਿਕੀ ਵਿੱਚ ਜਾ ਫਸੀਦਾ ਏ ਕਿ ਹੋਰ ਕੋਈ ਚਾਰਾ ਹੀ ਨਹੀਂ ਰਹਿੰਦਾ..." ਮੀਤ੍ਰਿਆ ਸੁੱਤਾ ਨਹੀਂ ਸੀ। ਉਹ ਸੁਣ ਰਿਹਾ ਸੀ। ਕੁਝ ਚਿਰ ਪਿੱਛੋਂ ਉਹ ਤੇ ਫ਼ਲੋਰੀਆ ਉੱਠ ਪਏ ਤੇ ਅਜਿਹੀ ਇਕੱਲੀ ਚੁੱਪ ਥਾਂ ਤਾੜਨ ਲੱਗੇ

ਜਿੱਥੇ ਉਹ ਅਰਾਮ ਨਾਲ਼ ਲੇਟ ਕੇ ਰਾਤ ਦਾ ਅਮਨ ਵੀ ਮਾਣ ਸਕਣ ਤੇ ਉਹਨਾਂ ਮਾਮਲਿਆਂ ਬਾਰੇ ਗੱਲਾਂ ਵੀ ਕਰ ਸਕਣ ਜਿਹੜੇ ਉਹ ਦੋਵੇਂ ਹੀ ਸਮਝਦੇ ਸਨ। ਉਹ ਤੁਰਦੇ ਗਏ, ਪਰ ਉਹਨਾਂ ਨੂੰ ਕੋਈ ਸਵਾਦ ਦੀ ਥਾਂ ਨਾ ਲੱਭੀ। ਅਖ਼ੀਰ ਉਹ ਬੰਬ ਨਾਲ਼ ਬਣੇ ਇੱਕ ਟੋਏ ਜਿਹੇ ਵਿੱਚ ਡਿੱਗ ਪਏ। ਇਹ ਟੋਇਆ ਸੰਘਣੇ ਝਾੜਾਂ ਦੇ ਵਿਚਾਲ਼ੇ ਸੀ, ਤੇ ਰਾਤ ਏਥੇ ਕੁਝ ਵੱਧ ਨਿੱਘੀ-ਨਿੱਘੀ ਸੀ।

ਉਹ ਪਿੱਠ-ਪਰਨੇ ਨੰਗੀ ਜ਼ਮੀਨ 'ਤੇ ਪਏ ਰਹੇ, ਤੇ ਉੱਪਰ ਉਹਨਾਂ ਆਪਣੀਆਂ ਬਰਾਂਡੀਆਂ ਪਾ ਲਈਆਂ। ਹਾਲੀ ਮਸਾਂ ਦੋ ਚਾਰ ਗੱਲਾਂ ਹੀ ਹੋਈਆਂ ਹੋਣੀਆਂ ਸਨ ਕਿ ਉਹਨਾਂ ਦੀ ਅੱਖ ਲੱਗ ਗਈ।

ਇੱਕ ਘੰਟਾ ਜਾਂ ਕਈ ਘੰਟਿਆਂ ਪਿੱਛੋਂ, ਉਹਨਾਂ ਨੂੰ ਪੂਰਾ ਪਤਾ ਨਹੀਂ ਸੀ ਲੱਗ ਰਿਹਾ ਕਿ ਕਿੰਨਿਆਂ ਪਿੱਛੋਂ, ਉਹ ਜਾਗ ਪਏ ਤੇ ਇੱਕ ਦੂਜੇ ਵੱਲ ਮੂੰਹ ਕਰ ਕੇ ਆਪਣੇ ਕੰਨ ਲਾਈ ਏਸੇ ਤਰ੍ਹਾਂ ਕੁਝ ਚਿਰ ਪਏ ਰਹੇ। ਤੋਪਾਂ ਦੀ ਗੜ੍ਹਕ ਤੇ ਡੰਮ੍ਹ-ਡੰਮ੍ਹ ਕਰਦੀ ਵਾਜ ਸੁਣਾਈ ਦੇ ਰਹੀ ਸੀ, ਵਾਜ ਮੱਧਮ ਸੀ ਪਰ ਬਹੁਤ ਦੁਰੇਡੀ ਨਹੀਂ। ਕੁਝ ਚਿਰ ਪਿੱਛੋਂ ਇਹ ਧਮਕ ਜਿਹੀ ਪੈਣੀ ਬੰਦ ਹੋ ਗਈ। ਦੋਵਾਂ ਦੋਸਤਾਂ ਨੂੰ ਜਾਪਿਆ ਕਿ ਤ੍ਰੂਕ ਰਹੇ ਬੂਟਿਆਂ ਦੀ ਹਲਕੀ ਜਹੀ ਮੁਸ਼ਕ ਉਹਨਾਂ ਦੀਆਂ ਨਾਸਾਂ ਜਲੂਣ ਰਹੀ ਸੀ, ਤੇ ਉਹ ਚੁੱਪ-ਚਾਪ ਓਥੇ ਪਏ ਨੀਂਦਰ ਨੂੰ ਉਡੀਕ ਹੀ ਰਹੇ ਸਨ ਕਿ ਉਹਨਾਂ ਨੂੰ ਪੂਰਬ ਵੱਲ ਉੱਠਦੀਆਂ ਸਾਵੀਆਂ-ਸਾਵੀਆਂ ਰੌਸ਼ਨੀਆਂ ਨਜ਼ਰ ਆਈਆਂ, ਤੇ ਤੋਪਾਂ ਦੀ ਗੂੰਜ ਫੇਰ ਛਿੜ ਪਈ। ਹੁਣ ਇਹ ਗੂੰਜ ਬੇਰੋਕ ਧਮਾਕਿਆਂ ਦੇ ਸ਼ੋਰ ਵਿੱਚ ਬਦਲਦੀ ਜਾ ਰਹੀ ਸੀ, ਜਿਨ੍ਹਾਂ ਨਾਲ਼ ਉਸ ਨੀਵੀਂ ਥਾਂ ਦੀ ਧੂੜ ਵੀ, ਜਿੱਥੇ ਉਹ ਲੇਟੇ ਹੋਏ ਸਨ, ਕੰਬਣ ਲੱਗ ਪਈ ਸੀ।

ਮੁੰਨਾ ਘੰਟਾ-ਅੱਧਾ ਘੰਟਾ-ਘੰਟਾ... ਫੇਰ ਇੱਕ ਦਮ ਹਰ ਪਾਸਿਓਂ, ਦਿਸਹੱਦੇ ਦੀਆਂ ਭੌਂਦਲੀਆਂ ਡੂੰਘਾਣਾਂ ਵਿੱਚੋਂ ਨਿੱਕਲ਼ ਕੇ ਇੱਕ ਉਦਾਸ ਤੇ ਭਰੜਾਈ ਹੋਈ ਚਾਂਘਰ ਉਹਨਾਂ ਦੀ ਹੋਂਦ ਦੀ ਤਾਰ-ਤਾਰ ਨਾਲ਼ ਜਿਵੇਂ ਟਕਰਾ ਗਈ। ਇੰਜ ਲੱਗਦਾ ਸੀ ਕਿ ਤਾਰਿਆਂ ਦੀ ਛੁਹਲੀ ਟਿਮਕਾਰ ਥੱਲੇ ਕਿਸੇ ਕੁਲਹਿਣੀ ਬਿਮਾਰੀ ਕਰਕੇ ਧਰਤੀ ਦਾ ਦਿਲ ਵੀ ਜ਼ੋਰ-ਜ਼ੋਰ ਦੀ ਵੱਜਣ ਲੱਗ ਪਿਆ ਸੀ। ਉਹ ਕਾਹਲ਼ੀ-ਕਾਹਲ਼ੀ ਉੱਠੇ ਤੇ ਕੈਂਪ ਵਿੱਚ ਵਾਪਸ ਚਲੇ ਗਏ। ਓਥੇ ਸਾਰੇ ਬੰਦੇ ਉੱਠ ਚੁੱਕੇ ਸਨ। ਪੁਰਾਣੇ ਹੰਢੇ ਹੋਏ ਸਿਪਾਹੀ ਤੇ ਨਵੇਂ ਰੰਗਰੂਟ ਆਪਸ ਵਿੱਚ ਬਹਿਸ ਕਰ ਰਹੇ ਸਨ ਤੇ ਹਰ ਕੋਈ ਆਪਣੀ ਜ਼ਾਤੀ ਰਾਏ ਦੱਸਣਾ ਆਪਣਾ ਫ਼ਰਜ਼ ਸਮਝਦਾ ਸੀ। ਕਈ ਕਹਿ ਰਹੇ ਸਨ ਕਿ ਉਹਨਾਂ ਕਰਨੈਲ ਚਿਓਜ਼ੂ ਨੂੰ ਇਹ ਆਖਦਿਆਂ ਸੁਣਿਆਂ ਸੀ, "ਉੱਕਾ ਫ਼ਿਕਰ ਨਾ ਕਰੋ - ਜਰਮਨਾਂ ਨੇ ਉਹਨਾਂ ਨੂੰ ਸਾਂਭ ਲਿਆ ਏ।"

ਪਰ ਕਰਨੈਲ, ਜਿਵੇਂ ਉਹਨੇ ਕੁਝ ਕਿਹਾ ਹੀ ਨਹੀਂ ਸੀ, ਤੇ ਜਿਵੇਂ ਉਹਨੂੰ ਆਪਣੇ ਕਹੇ ਉੱਤੇ ਯਕੀਨ ਨਹੀਂ ਸੀ, ਹਨੇਰੇ ਵਿੱਚੋਂ ਕਦੇ ਏਧਰ ਆਉਂਦਾ, ਕਦੇ ਓਧਰ ਜਾਂਦਾ, ਫੇਰ ਠਹਿਰ ਕੇ ਦਿਸਹੱਦੇ ਵੱਲ ਵੇਖਦਾ ਤੇ ਕੁਝ ਸੁਣਨ ਦੀ ਕੋਸ਼ਿਸ਼ ਕਰਦਾ।

"ਜੋ ਉਹ ਸੁਣ ਰਿਹਾ ਏ, ਉਹ ਸਾਨੂੰ ਵੀ ਸੁਣਾਈ ਦੇਂਦਾ ਏ," ਇੱਕ ਪੁਰਾਣੇ ਸਿਪਾਹੀ ਨੇ ਕਿਹਾ। ਪਹਿਲੇ ਅਟਕਾਅ ਪਿੱਛੋਂ ਹੁਣ ਰੂਸੀ ਤੋਪਖ਼ਾਨਾ ਨੇੜੇ ਆਉਂਦਾ ਜਾ ਰਿਹਾ

ਸੀ।

ਤਿੰਨ ਘੰਟੇ ਬੰਦੇ ਦੋਚਿਤੀ ਵਿੱਚ ਰਹੇ। ਗੂੰਜਾਂ ਤੇ ਦਿਸਹੱਦੇ ਕੋਲ਼ ਧਮਕਾਂ ਜਾਰੀ ਰਹੀਆਂ ਤੇ ਵਧਦੀਆਂ ਗਈਆਂ।

ਘਟਣ ਜਾਂ ਚੁੱਪ ਹੋਣ ਦੀ ਥਾਂ ਰੰਗਰੂਟਾਂ ਭਾਣੇ ਇਹ 'ਪਰਲੋ' ਵੱਧਦੀ ਗਈ ਤੇ ਆਪਣੇ ਨਾਲ਼ ਲਗਵੇਂ ਹਲਕਿਆਂ ਵਿੱਚ ਵੀ ਫੈਲਦੀ ਗਈ। ਅਚਨਚੇਤ ਮੀਤ੍ਰਿਆ ਨੂੰ ਮਹਿਸੂਸ ਹੋਇਆ ਕਿ ਉਹਦੀਆਂ ਲੱਤਾਂ ਕੰਬ ਰਹੀਆਂ ਸਨ। ਉਹਨੇ ਆਪਣੀਆਂ ਲੱਤਾਂ ਵੱਲ ਇੰਜ ਹੈਰਾਨੀ ਤੇ ਡਰ ਨਾਲ਼ ਤੱਕਿਆ ਜਿਵੇਂ ਇਹ ਹੋਰ ਕਿਸੇ ਦੀਆਂ ਲੱਤਾਂ ਹੋਣ, ਤੇ ਉਹ ਇਹਨਾਂ ਨੂੰ ਗਾਲ੍ਹਾਂ ਕੱਢਦਾ ਗਿਆ। ਅਖ਼ੀਰ ਉਹਨੇ ਆਪਣੇ ਆਪ ਨੂੰ ਜ਼ਮੀਨ ਉੱਤੇ ਡਿੱਗ ਜਾਣ ਦਿੱਤਾ। ਫੇਰ ਏਸ ਧੁੰਦਲਕੇ ਵਿੱਚ ਉਹਨੂੰ ਦਿਸਿਆ – ਬੜੇ ਸਾਰੇ ਪੁਰਾਣੇ ਸਿਪਾਹੀ ਹਾਲੀ ਖੜੋਤੇ ਹੋਏ ਸਨ। ਉਹਨੂੰ ਆਪਣੀ ਬੁਜ਼ਦਿਲੀ ਉੱਤੇ ਸ਼ਰਮ ਆਈ। ਫ਼ਲੋਰੀਆ ਕਿੱਥੇ ਹੋ ਸਕਦਾ ਸੀ ?

"ਕੀ ਓਥੇ ਤੂੰ ਏ ?"

"ਹਾਂ।" ਦੋਵਾਂ ਦੇ ਦੰਦ ਵਜ ਰਹੇ ਸਨ।

ਉਹਨਾਂ ਦੇ ਦੁਆਲ਼ੇ ਪੁਰਾਣੇ ਹੰਢੇ ਹੋਏ ਸਿਪਾਹੀ ਨੀਵੀਂ ਪਾਈ ਤੇ ਫ਼ਿਕਰਾਂ ਵਿੱਚ ਡੁੱਬੇ ਇਹਨਾਂ ਧਮਾਕਿਆਂ ਤੇ ਅੱਗਾਂ ਨੂੰ ਚੁੱਪ-ਚਾਪ ਵੇਖੀ ਜਾ ਰਹੇ ਸਨ। ਉਹਨਾਂ ਦੇ ਮੂੰਹਾਂ ਉੱਤੇ ਅਜਿਹੀ ਗੁੰਗੀ ਮਜ਼ਬੂਰੀ ਸੀ ਕਿ ਉਹ ਹੋਰ ਵੀ ਸੰਜੀਦਾ ਦਿਸਦੇ ਸਨ। ਜਾਪਦਾ ਸੀ ਉਹਨਾਂ ਵਿੱਚ ਕੋਈ ਹਰਕਤ ਨਹੀਂ ਰਹੀ ਤੇ ਉਹ ਨਿਰਜਿੰਦ ਵਕਤ ਦੀ ਜਕੜ ਵਿੱਚ ਆ ਗਏ ਸਨ। ਓਥੇ ਖ਼ਤਰਿਆਂ ਭਰੇ ਫ਼ਾਸਲੇ ਉੱਤੇ ਜੋ ਕੁਝ ਹੋ ਰਿਹਾ ਸੀ, ਤੇ ਨੇੜੇ ਤੇ ਹੋਰ ਨੇੜੇ ਆ ਰਿਹਾ ਸੀ ਉਹ ਇਹਨਾਂ ਲਈ ਨਵਾਂ ਨਹੀਂ ਸੀ।

ਜਦੋਂ ਅਚਾਨਕ ਪਹਿਲੀਆਂ ਲਾਰੀਆਂ ਨਜ਼ਰ ਪਈਆਂ ਓਦੋਂ ਹਾਲੇ ਪਹੁ-ਫੁੱਟਣੀ ਸ਼ੁਰੂ ਹੀ ਹੋਈ ਸੀ। ਇਹ ਲਾਰੀਆਂ ਉਹਨਾਂ ਸਿਪਾਹੀਆਂ ਨਾਲ਼ ਤੂੜੀਆਂ ਪਈਆਂ ਸਨ ਜਿਨ੍ਹਾਂ ਨੂੰ ਅੱਗ ਤੇ ਡਰ ਦਾ ਝੱਖੜ ਏਥੇ ਧੱਕੀ ਲਿਆਇਆ ਸੀ।

"ਇੱਕ ਹੋਰ ਮੋਰਚਾ ਖ਼ਾਲੀ !" ਇੱਕ ਪੁਰਾਣੇ ਸਿਪਾਹੀ ਨੇ ਹੌਲ਼ੀ ਜਿਹੀ ਕਿਹਾ।

ਮੀਤ੍ਰਿਆ ਨੇ ਉਹਦਾ ਹੱਥ ਫੜ ਲਿਆ, "ਕੀ ਇਹ ਪਿਛਾਂਹ ਭੱਜ ਰਹੇ ਜਰਮਨ ਨੇ ?"

"ਤੇਰੀ ਜਾਚੇ ਇਹ ਅਗਾਂਹ ਵੱਧ ਰਹੇ ਹੋਣੇ ਨੇ ! – ਰਤਾ ਅੱਖਾਂ ਖੋਲ੍ਹ ਕੇ ਵੇਖ ਖ਼ਾਂ !"

"ਪਰ ਅਸੀਂ, ਅਸੀਂ ਤਾਂ ਹੁਣੇ ਆਏ ਹਾਂ..."

ਇਸ ਬੇਸਿਰ-ਪੈਰ ਗੱਲ ਉੱਤੇ ਸਭ ਹੱਸ ਪਏ। ਇੰਜ ਜਾਪ ਰਿਹਾ ਸੀ ਕਿ ਜੋ ਕੁਝ ਹੁਣ ਵਾਪਰ ਰਿਹਾ ਹੈ, ਉਹ ਏਨੀ ਦੇਰ ਸਿਰਫ਼ ਉਹਨਾਂ ਦੇ ਅਪੜਨ ਨੂੰ ਹੀ ਉਡੀਕਦਾ ਰਿਹਾ ਸੀ।

ਨਵੇਂ ਆਏ ਦਸਤੇ ਦੇ ਜਵਾਨਾਂ ਨੇ ਲੋੜੀਂਦੇ ਬੰਦੋਬਸਤ ਨੂੰ ਵੀ ਨਾ ਉਡੀਕਿਆ ਤੇ ਢਾਣੀਆਂ ਬਣ ਏਧਰ-ਓਧਰ ਫੇਰੇ ਪਾਣ ਲੱਗ ਪਏ। ਤੇ ਅਖ਼ੀਰ ਜਦੋਂ ਅਫ਼ਸਰਾਂ ਨੇ ਇਹਨਾਂ ਨੂੰ

ਕਿਸੇ ਤਰਤੀਬ ਵਿੱਚ ਖੜੇ ਹੋਣ ਦਾ ਹੁਕਮ ਦਿੱਤਾ, ਤਾਂ ਕਿਸੇ ਵੀ ਨਾ ਗੌਲ਼ਿਆ। ਲਾਰੀਆਂ ਤੇ ਰੇੜ੍ਹਿਆਂ ਦੀਆਂ ਤਿੰਨ-ਤਿੰਨ ਭੀੜੀਆਂ ਪਾਲ਼ਾਂ ਇੱਕ ਦੂਜੇ ਨਾਲ਼ ਖਹਿੰਦੀਆਂ ਲੰਘ ਰਹੀਆਂ ਸਨ। ਏਸ ਘੜਮੱਸ ਵਿੱਚ ਰਜਮੰਟ ਨੇ ਹਫੜਾ ਦਫੜੀ ਵਿੱਚ ਆਪਣਾ ਮਾਲ ਅਸਬਾਬ ਕੱਠਾ ਕੀਤਾ ਤੇ ਵਾਰੀ ਸਿਰ ਨੱਠ ਚੱਲਣ ਦੀ ਤਿਆਰੀ ਕੀਤੀ। ਇੰਜ ਲੱਗਦਾ ਸੀ ਕਿ ਡਰ ਨਾਲ਼ ਉਹਨਾਂ ਦੀ ਮੱਤ ਮਾਰੀ ਗਈ ਸੀ - ਪਹਿਲਾਂ ਇੱਕ ਬੰਦਾ ਆਪਣੀ ਢਾਣੀ ਵਿੱਚ ਝਾੜੂ ਫੜੀ ਆਣ ਖੜੋਤਾ, ਤੇ ਫੇਰ ਦੂਜਾ ਬਹੀ ਰੋਟੀ ਦਾ ਟੁਕੜਾ ਲਈ ਤੇ ਤੀਜਾ ਬਿਨ-ਕਾਠੀ ਤੇ ਬਿਨ-ਲਗਾਮ ਘੋੜੇ ਉੱਤੇ ਚੜ੍ਹਿਆ ਅੱਪੜਿਆ!

"ਇਹਦੇ ਵੱਲ ਤਾਂ ਤੱਕੋ! ਜਿਵੇਂ ਬਾਦਸ਼ਾਹ ਸਲਾਮਤ ਆਪ ਆ ਗਏ ਹੋਣ।"

ਇੱਕ ਦਮ ਮੀਤ੍ਰਿਆ ਉਹਨਾਂ ਨੂੰ ਓਸ ਭੂਤਰੇ ਹੋਏ ਸਾਨ੍ਹ ਵਾਂਗ ਪਿਆ ਜਿਹੜਾ ਆਪਣੇ ਸਿङਾਂ ਨਾਲ਼ ਕਿਸੇ ਦਾ ਢਿੱਡ ਪਾੜਨ ਲੱਗਾ ਹੋਏ। ਭਾਵੇਂ ਉਹਦੇ ਇਸ਼ਾਰੇ ਤੇ ਮੂੰਹ ਬਣਾਨਾ ਬੜਾ ਅਜੀਬ ਲੱਗ ਰਿਹਾ ਸੀ ਪਰ ਉਹ ਦੂਜਿਆਂ ਵਾਂਗ ਹੋਸ਼ ਨਹੀਂ ਸੀ ਗੁਆ ਬੈਠਾ। ਉਹ ਭਬਕਿਆ, "ਹਰ ਕੋਈ ਆਪਣੀ ਚਮੜੀ ਲਾਹ ਕੇ ਮੇਰੇ ਕੋਲ਼ ਲੈ ਆਏ...?"

ਸਾਰੇ ਅਹਿਲ ਖੜੋ ਗਏ, ਤੇ ਕਿਉਂਕਿ ਉਹਨਾਂ ਨੂੰ ਪਤਾ ਸੀ ਹੁਣੇ ਮੀਤ੍ਰਿਆ ਕੋਈ ਨਵਾਂ ਮਖ਼ੌਲ ਪੂਰਾ ਕਰੇਗਾ, ਉਹਨਾਂ ਸਭਨਾ ਦੇ ਸਾਂਝੀ ਦਹਿਸ਼ਤ ਨਾਲ਼ ਵਿਗੜੇ ਮੂੰਹਾਂ ਉੱਤੇ ਬੇਮਲੂਮੀ ਜਹੀ ਮੁਸਕਰਾਹਟ ਨੇ ਥਾਂ ਲੈ ਲਈ।

"ਹਾਂ, ਹਰ ਕੋਈ ਆਪਣੀ ਚਮੜੀ ਲਾਹ ਕੇ ਮੇਰੇ ਕੋਲ਼ ਲੈ ਆਏ। ਸਿਰਫ਼ ਏਸੇ ਤਰ੍ਹਾਂ ਹੀ ਅਸੀਂ ਆਪਣੇ ਪਾਪਾਂ ਦਾ ਮੁੱਲ ਤਾਰ ਸਕਦੇ ਹਾਂ।"

ਸਿਪਾਹੀਆਂ ਦੇ ਅਚਨਚੇਤ ਹਾਸੇ ਨੇ ਕਰਨੈਲ ਪਾਲਾਦੀ ਨੂੰ ਬੌਂਦਲਾ ਦਿੱਤਾ। ਉਹ ਇੱਕਦਮ ਵਧਿਆ, ਕਰਨੈਲ ਚਿਓਜ਼ੂ ਉਹਦੇ ਤੋਂ ਇੱਕ ਕਦਮ ਪਿੱਛੇ ਸੀ, "ਬੇਵਕੂਫ਼ ਦੇ ਪੁੱਤਰੋ! ਕੀ ਮਾਰ ਵਗ ਗਈ ਏ ਤੁਹਾਨੂੰ, ਇੰਜ ਬੇ-ਮਤਲਬਾ ਹੱਸੀ ਜਾ ਰਹੇ ਓ? ਮੇਰਾ ਡਰਾਈਵਰ ਕਿੱਥੇ ਵੇ?"

ਸਿਪਾਹੀ ਡਰ ਕੇ ਪਿਛਾਂਹ ਹਟ ਗਏ।

"ਤੈਨੂੰ ਮੋਟਰ ਚਲਾਣੀ ਆਉਂਦੀ ਏ?"

"ਜਨਾਬ, ਮੈਂ ਸਿਰਫ਼ ਬਲ਼ਦਾਂ ਵਾਲ਼ਾ ਗੱਡਾ ਹੀ ਹੱਕ ਸਕਦਾ ਵਾਂ।"

"ਤਾਂ ਫੇਰ ਰਾਹ ਵਿੱਚ ਇੰਜ ਅੱਖਾਂ ਟੱਡ ਕੇ ਨਾ ਖੜੋ। ਇੱਕ ਦਮ ਜਾ ਤੇ ਮੇਰੇ ਡਰਾਈਵਰ ਵਿਜ਼ਰੈਸਕੂ ਨੂੰ ਲੱਭ ਕੇ ਲਿਆ। ਫ਼ੌਰਨ, ਡਬਲ ਮਾਰਚ!"

ਮੀਤ੍ਰਿਆ ਚਲਿਆ ਗਿਆ, ਪਰ ਕੁਝ ਕਦਮਾਂ ਪਿੱਛੋਂ ਹੀ ਉਹਨੂੰ ਭੁੱਲ ਗਿਆ ਕਿ ਉਹਨੇ ਕਿਸ ਨੂੰ ਲੱਭਣਾ ਸੀ, ਕੀ ਨਾਂ ਸੀ ਉਹਦਾ? ਪਰ ਫੇਰ ਵੀ ਉਹਦੀ ਹੋਸ਼ ਹੁਣ ਹੋਰ ਸੰਭਲ ਗਈ ਸੀ। ਹੁਣ ਉਹਨੂੰ ਸਾਫ਼ ਹੋ ਗਿਆ ਕਿ ਜੋ ਵੀ ਰਾਹ ਵਿੱਚ ਉਹਨਾਂ ਦੇ ਹੱਥ ਆਇਆ ਉਹ ਫੜ ਕੇ ਉਹਦੀ ਰਜਮੰਟ ਦੇ ਸਾਰੇ ਜਵਾਨ ਵਾਹੋ ਦਾਹੀ ਪਿੰਡ ਦੇ ਸਿਰੇ ਉਤਲੇ ਚੌਂਕ ਵੱਲ ਨੱਠੀ ਜਾ ਰਹੇ ਸਨ, ਤਾਂ ਜੋ ਕਿਸੇ ਤਰ੍ਹਾਂ ਏਥੋਂ ਬਚ ਕੇ ਨਿੱਕਲ਼ ਸਕਣ। ਦੋ ਹਥਿਆਰਾਂ ਵਾਲ਼ੀਆਂ ਗੱਡੀਆਂ ਤੇ ਉਹਨਾਂ ਦੇ ਘੋੜੇ, ਰਜਮੰਟ ਦੀਆਂ ਲਾਰੀਆਂ ਤੇ ਅਫ਼ਸਰਾਂ ਦੀਆਂ ਦੌਰੇ ਵਾਲ਼ੀਆਂ

ਕਾਰਾਂ ਵੀ ਏਸ ਭਾਜੜ ਵਿੱਚ ਆਪਣੇ ਥਾਂ ਉਡੀਕ ਰਹੀਆਂ ਸਨ। ਕਈ ਸਿਪਾਹੀ ਆਪਣੀਆਂ ਹਥਲੀਆਂ ਚੀਜ਼ਾਂ ਸੁੱਟ ਕੇ ਇਹਨਾਂ ਗੱਡੀਆਂ ਨੂੰ ਇੱਕ ਦੂਜੇ ਦੇ ਉੱਪਰ-ਥੱਲੀ ਘਾਬਰੇ ਹੋਏ ਹੱਥ ਪਾ ਰਹੇ ਸਨ। ਪਰ ਏਸ ਚੌਂਕ ਤੋਂ ਜਿਹੜੀਆਂ ਸੜਕਾਂ ਜਾਂਦੀਆਂ ਸਨ ਉਹਨਾਂ ਉੱਤੇ ਏਨੇ ਬੰਦਿਆਂ, ਪਸ਼ੂਆਂ ਤੇ ਗੱਡੀਆਂ ਦੀ ਸਮਾਈ ਕਿੱਥੇ ਸੀ। ਇੰਜ ਜਾਪਦਾ ਸੀ ਜਿਵੇਂ ਕੋਈ ਦੇਵ-ਦਾਨੂੰ, ਲੋਹੇ ਦੇ ਪੈਰਾਂ ਵਾਲ਼ੀ ਸੁੰਢੀ ਬੜੀ ਪੀੜ ਵਿੱਚ ਅਗਾਂਹ ਨੂੰ ਸਰਕਣ ਦੀ ਕੋਸ਼ਿਸ਼ ਕਰ ਰਹੀ ਸੀ, ਬੜੇ ਹਠ ਨਾਲ਼ ਅਗਾਂਹ ਨੂੰ ਉਲਰਦੀ ਪਰ ਵੱਧ ਨਹੀਂ ਸੀ ਸਕਦੀ।

ਏਸੇ ਪਲ ਇਕਦਮ ਹਵਾਈ ਜਹਾਜ਼ਾਂ ਦੀ ਸ਼ੂਕਦੇ ਝੱਖੜਾਂ ਵਰਗੀ ਘੂਕਰ ਸੁਣਾਈ ਦੇਣ ਲੱਗ ਪਈ। ਪਹਿਲੀ ਵਾਰੀ ਮੀਤ੍ਰਿਆ ਨੇ ਏਨੀਂ ਨੇੜਿਓਂ ਜਰਮਨਾਂ ਨੂੰ ਤੱਕਿਆ। ਇਹ ਸੱਚ ਸੀ ਕਿ ਉਹ ਕੋਈ ਵੱਖਰੀ ਤਰ੍ਹਾਂ ਦੇ ਬੰਦੇ ਨਹੀਂ ਸਨ... ਪਰ ਇੰਜ ਜਾਪਦਾ ਸੀ ਕਿ ਉਹ ਗੂੰਗੀਆਂ ਤੇ ਡਰੀਆਂ ਹੋਈਆਂ ਕਠਪੁਤਲੀਆਂ ਸਨ। ਨੱਸਦੀ ਫ਼ੌਜ ਉੱਤੇ ਹਵਾਈ ਜਹਾਜ਼ ਨੀਵੇਂ ਹੋ ਕੇ ਝਪਟ ਰਹੇ ਸਨ, ਤੇ ਉਹਨਾਂ ਨੂੰ ਮਸ਼ੀਨਗੰਨਾਂ ਦੀ ਕਾੜ ਕਾੜ ਸੁਣਾਈ ਦੇਂਦੀ - "ਮਾਲੀ ਫੁੱਲਾਂ ਦੀਆਂ ਕਿਆਰੀਆਂ ਨੂੰ ਪਾਣੀ ਦੇ ਰਿਹਾ ਸੀ...।" ਹਵਾਈ ਜਹਾਜ਼ ਚਲੇ ਜਾਂਦੇ, ਉੱਚੇ ਹੋ ਜਾਂਦੇ, ਤੇ ਫੇਰ ਮੁੜ ਕੇ ਕਾਨਵਾਈ ਉੱਤੇ ਲੋਹੇ ਦੇ ਅੱਗ ਦੀ ਵਾਛੜ ਸੁੱਟਣ ਲਈ ਪਰਤ ਆਂਦੇ। ਆਸੇ ਪਾਸੇ ਦੀਆਂ ਪੈਲ਼ੀਆਂ ਵਿੱਚ ਲੁਕ ਕੇ ਜਾਨ ਬਚਾਣ ਦੇ ਖ਼ਿਆਲ ਨਾਲ਼ ਕਿੰਨੇ ਹੀ ਸਾਰੇ ਬੰਦੇ ਲਾਰੀਆਂ ਵਿੱਚੋਂ ਧੜਾਧੜ ਥੱਲੇ ਲਹਿ ਗਏ।

ਤਬਾਹੀ ਤੇ ਮੌਤ ਵਰ੍ਹਾਣ ਵਾਲ਼ਾ ਕੰਮ ਮੁਕਾ ਕੇ ਅਖ਼ੀਰ ਹਵਾਈ ਜਹਾਜ਼ ਪਰਤ ਗਏ। ਇੱਕਦਮ ਉਹ ਸਾਰੇ ਸਿਪਾਹੀ ਜਿਨ੍ਹਾਂ ਹੁਣੇ ਘਾਹ ਜਾਂ ਬੰਬਾਂ ਨਾਲ਼ ਬਣੇ ਪੁਰਾਣੇ ਟੋਇਆਂ ਵਿੱਚ ਸਿਰ ਲੁਕਾਣ ਦੀ ਕੀਤੀ ਸੀ, ਉੱਠ ਕੇ ਉਹਨਾਂ ਹੀ ਗੱਡੀਆਂ ਨੂੰ ਵਾਹੋਦਾਹੀ ਚੰਬੜਨ ਲੱਗੇ ਜਿਨ੍ਹਾਂ ਨੂੰ ਉਹ ਕੁਝ ਬਿੰਦ ਪਹਿਲਾਂ ਇੰਜ ਛੱਡ ਕੇ ਆਏ ਸਨ। ਪੈਲ਼ੀਆਂ ਵਿੱਚੋਂ ਨਿੱਕਲ਼ਦਿਆਂ ਸਾਰ ਹੀ ਇਹ ਭੱਜਦੇ ਸਿਪਾਹੀ, ਕੀ ਪੁਰਾਣੇ ਹੰਢੇ ਹੋਏ ਤੇ ਕੀ ਨਵੇਂ ਰੰਗਰੂਟ, ਦੋਵੇਂ ਗੱਡੀਆਂ ਉੱਤੇ ਥਾਂ ਮੱਲਣ ਲਈ ਆਪਸ ਵਿੱਚ ਖਹਿਬੜ ਪਏ। ਮੀਤ੍ਰਿਆ ਨੇ ਤਕੜੀ ਹੱਥਾ-ਪਾਈ ਵੇਖੀ। ਹਰ ਪਾਸੇ ਪਿਸਤੌਲ ਲਿਸ਼ਕ ਰਹੇ ਸਨ। ਨਵੀਂ ਕਾਨਵਾਈ ਦੇ ਜਵਾਨ ਕੁਝ ਵੱਧ ਛੁਹਲੇ ਸਨ, ਤੇ ਉਹਨਾਂ ਵਿੱਚੋਂ ਹੀ ਬਹੁਤੇ ਲਾਰੀਆਂ ਤੇ ਗੱਡੀਆਂ ਉੱਤੇ ਮੁੜ ਥਾਂ ਲੈ ਸਕੇ।

ਬਾਰ੍ਹਾਂ ਕੁ ਕਦਮਾਂ ਦੀ ਵਿੱਥ ਉੱਤੇ ਮੀਤ੍ਰਿਆ ਨੂੰ ਆਪਣੇ ਯਾਰ ਬੇਲੀਆਂ ਦੀ ਢਾਣੀ ਨਜ਼ਰ ਆਈ। ਏਸ ਢਾਣੀ ਦੇ ਵਿਚਕਾਰ ਸਾਰਜੰਟ ਮੇਜਰ ਕਾਤਾਰਾਮਾ ਜ਼ੋਰ-ਜ਼ੋਰ ਦੀ ਲੱਤਾਂ ਬਾਹਾਂ ਮਾਰ ਰਿਹਾ ਤੇ ਉਹਦੇ ਮੂੰਹ ਵਿੱਚੋਂ ਝੱਗ ਜਹੀ ਨਿੱਕਲ਼ ਰਹੀ ਸੀ। ਉਹ ਆਪਣੇ ਲਈ ਰਾਹ ਸਾਫ਼ ਕਰਦਾ ਭਬਕ ਰਿਹਾ ਸੀ। ਅਖ਼ੀਰ ਉਹਦਾ ਇੱਕ ਹੱਥ ਲਾਰੀ ਨੂੰ ਪੈ ਗਿਆ, ਤੇ ਉਹ ਕੁੱਦਣ ਹੀ ਲੱਗਾ ਸੀ ਕਿ ਅੰਦਰੋਂ ਕਿਸੇ ਨੇ ਕੁਹਾੜੀ ਦਾ ਵਾਰ ਕਰ ਕੇ ਉਹਨੂੰ ਥੱਲੇ ਡੇਗ ਦਿੱਤਾ। ਕਾਤਾਰਾਮਾ ਦੀ ਚੀਕ ਸਾਰੇ ਸ਼ੋਰ ਨੂੰ ਚੀਰਦੀ ਉੱਚੀ ਹੋਈ। ਆਪਣਾ ਲਹੂ ਲੁਹਾਨ ਹੱਥ ਹਿਲਾਂਦਿਆਂ ਉਹਨੇ ਦੂਜੇ ਹੱਥ ਨਾਲ਼ ਆਪਣਾ ਰੀਵਾਲਵਰ ਕੱਢਿਆ। ਪਰ ਲਾਰੀ ਵਿਚਲੇ ਬੰਦਿਆਂ ਨੇ ਇਹ ਵਰਤਣ ਦਾ ਉਹਨੂੰ ਮੌਕਾ ਨਾ ਦਿੱਤਾ।

"ਉਹਨਾਂ ਉਹਦੇ ਵਾਲ਼ੀ ਤਾਂ ਅਲਖ ਮੁਕਾ ਦਿੱਤੀ ਏ!" ਮੀਤ੍ਰਿਆ ਨੇ ਚੀਕ ਕੇ

ਕਿਹਾ।

ਸਾਰਜੰਟ ਮੇਜਰ ਥੱਲੇ ਟੋਏ ਵਿੱਚ ਪਾਸੇ-ਪਰਨੇ ਡਿੱਗ ਪਿਆ। ਏਸ ਮਰਨ-ਕੰਢੇ ਆਦਮੀ ਦੇ ਕਾਂਬੇ ਵੱਲੋਂ ਉੱਕਾ ਬੇ-ਧਿਆਨ ਕਈ ਸਿਪਾਹੀ ਉਹਦੇ ਜਿਸਮ ਉੱਤੋਂ ਲੰਘਦੇ ਲਾਰੀ ਫੜਨ ਦਾ ਜਤਨ ਕਰਦੇ ਰਹੇ; ਪਰ ਜਿਹੜੇ ਪਹਿਲਾਂ ਹੀ ਅੰਦਰ ਥਾਂ ਮੱਲ ਚੁੱਕੇ ਸਨ ਉਹਨਾਂ ਬੇ-ਝਿਜਕ ਕੁਹਾੜੀਆਂ, ਪਿਸਤੌਲਾਂ, ਮਸ਼ੀਨਗੰਨਾਂ, ਜੋ ਵੀ ਹੱਥ ਆਇਆ ਵਰਤ ਕੇ ਇਹਨਾਂ ਹਮਲਾਵਰਾਂ ਤੋਂ ਖਹਿੜਾ ਛੁਡਾਇਆ।

ਤਿੰਨ ਵੱਡੇ ਸਾਰੇ ਹਵਾਈ ਜਹਾਜ਼ ਫੇਰ ਆ ਗਏ। ਜਿੱਧਰ ਜਹਾਜ਼ ਹੁਣੇ ਪਰਤੇ ਸਨ ਓਧਰੋਂ ਹੀ ਓਸ ਤੋਂ ਕੁਝ ਚੜ੍ਹਦੇ ਪਾਸਿਓਂ ਇਹ ਆਏ ਸਨ। ਪਹਿਲਾਂ ਵਰਗੇ ਧਕਮ-ਧੱਕੇ ਤੇ ਗਾਲ੍ਹੋ-ਗਾਲ੍ਹੀ ਨਾਲ਼ ਹੀ ਭੱਜਦੇ ਸਿਪਾਹੀਆਂ ਦਾ ਕਾਫ਼ਲਾ ਫੇਰ ਰੁਕ ਗਿਆ ਤੇ ਸੜਕ ਦੇ ਬੰਨੇ ਜਿੰਨੀਆਂ ਪੈਲ਼ੀਆਂ ਸਨ ਉਹਨਾਂ ਵਿੱਚ ਡਰ ਨਾਲ਼ ਸ਼ੁਦਾਈ ਹੋਏ ਕੀੜਿਆਂ ਵਾਂਗ ਖਿੰਡ-ਪੁੰਡ ਗਿਆ। ਸੋਵੀਅਤ ਹਵਾਬਾਜ਼ਾਂ ਨੇ ਪੰਜ ਸੌ ਫੁੱਟ ਦੀ ਉਚਾਈ ਤੋਂ ਆ ਕੇ ਬੰਬ ਵਰ੍ਹਾਏ। ਪਹਿਲੇ ਹੀ ਧਮਾਕੇ ਦੀ ਗੂੰਜ ਨਾਲ਼ ਮੀਤ੍ਰਿਆ ਮੂੰਹ ਪਰਨੇ ਜ਼ਮੀਨ ਉੱਤੇ ਲੇਟ ਗਿਆ। ਦੂਜਾ ਧਮਾਕਾ ਹੋਣ ਉੱਤੇ ਉਹਨੇ ਆਪਣਾ ਆਪ ਜ਼ਮੀਨ ਨਾਲ਼ ਹੋਰ ਕਸ ਕੇ ਘੁੱਟ ਲਿਆ, ਤੇ ਇੱਕ ਪ੍ਰਾਰਥਨਾ ਏਸ ਵੇਲ਼ੇ ਉਹਦੇ ਬੁੱਲ੍ਹਾਂ ਉੱਤੇ ਆਈ- 'ਧਰਤੀ! ਸਾਡੀ ਸਭਨਾਂ ਦੀ ਮਾਂ...!'

ਏਸੇ ਬਿੰਦ ਉਹਨੂੰ ਜਾਪਿਆ ਲਹੂ ਦੀ ਇੱਕ ਘਰਾਲ ਉਹਦਾ ਮੂੰਹ ਸਾੜ ਰਹੀ ਸੀ। ਲਹੂ ਦੀ ਕਚਿਆਣੀ ਮੁਸ਼ਕ ਉਹਦਾ ਸਾਹ ਘੁੱਟ ਰਹੀ ਸੀ।

"ਭਰਾਵਾ..."

ਫ਼ਲੋਰੀਆ ਉਹਦੇ ਨੇੜੇ ਪਿਆ ਸਿਸਕ ਰਿਹਾ ਸੀ।

ਮੀਤ੍ਰਿਆ ਨੇ ਸਿਰ ਚੁੱਕਿਆ ਤੇ ਇੰਜ ਉਹਨੂੰ ਤਰਲੋ-ਮੱਛੀ ਹੋਇਆ ਪਿਆ ਵੇਖਿਆ। ਲਹੂ ਗਰ-ਗਰ ਕਰਦਾ ਉਹਦੀ ਇੱਕ ਜੁੱਤੀ ਕੋਲ਼ੋਂ ਕਿੰਨਾ ਹੀ ਸਾਰਾ ਵਗ ਤੁਰਿਆ ਸੀ। ਜਦੋਂ ਮੀਤ੍ਰਿਆ ਨੇ ਆਪਣਾ ਹੱਥ ਉਸ ਉੱਤੇ ਰੱਖਿਆ, ਤਾਂ ਉਹਦੇ ਦੋਸਤ ਦੀ ਫੱਟੜ ਲੱਤ ਗੋਡੇ ਥੱਲਿਓਂ ਇੰਜ ਮੁੜ ਗਈ ਜਿਵੇਂ ਕਿਤੇ ਇਹਦਾ ਉਹਦੇ ਬਾਕੀ ਦੇ ਸਾਰੇ ਸਰੀਰ ਨਾਲ਼ ਕੋਈ ਵਾਸਤਾ ਨਹੀਂ ਸੀ ਰਿਹਾ।

ਚੁਪਾਸੀਂ ਧਮਾਕੇ ਹੁੰਦੇ ਤੇ ਲਿਸ਼ਕਾਰੇ ਉੱਠ ਰਹੇ ਸਨ। ਮੀਤ੍ਰਿਆ ਨੇ ਆਪਣੇ ਬਚਾਅ ਦਾ ਕੋਈ ਉਪਰਾਲਾ ਨਾ ਕੀਤਾ। ਉਹਨੂੰ ਪੱਕ ਹੋ ਗਿਆ ਸੀ ਕਿ ਉਹਦੀ ਅਖ਼ੀਰਲੀ ਘੜੀ ਆਣ ਪੁੱਜੀ ਹੈ। ਉਹਨੂੰ ਯਕੀਨ ਸੀ ਕਿ ਏਸ ਵੇਲ਼ੇ ਉਹ ਨਰਕ ਦੇ ਦਰਵਾਜ਼ੇ ਸਾਹਮਣੇ ਖਲੋਤਾ ਸੀ ਤੇ ਉਹਦੇ ਕੋਲ਼ ਬੰਦਿਆਂ ਦੀ ਮੂਰਖਤਾ ਨਾਲ਼ ਭਰੀਆਂ ਦੋ ਗੰਢੜੀਆਂ ਸਨ... ਓਸ ਤੋਂ ਕੁਝ ਕਦਮਾਂ ਦੀ ਵਿੱਥ ਉੱਤੇ ਢਿੱਡ-ਪਰਨੇ ਪਿਆ ਲਫ਼ਟੈਨ ਮਿਕਸੂਨੀਆ ਉਹਦੇ ਵੱਲ ਝਾਕ ਰਿਹਾ ਸੀ। ਲਫ਼ਟੈਨ ਦੇ ਮੂੰਹ ਉੱਤੇ ਕਿਸੇ ਅਨਿਸ਼ਚਿਤ ਹਾਸੇ ਦੀਆਂ ਝੁਰੜੀਆਂ ਜੰਮ ਚੁੱਕੀਆਂ ਸਨ। ਜਿਵੇਂ ਕਿਤੇ ਲੋਥਾਂ ਗਿਣਨ ਦਾ ਕੰਮ ਉਹਦੇ ਜ਼ਿੰਮੇ ਲਗਾ ਹੋਵੇ, ਮੀਤ੍ਰਿਆ ਨੇ ਉੱਚੀ ਕਿਹਾ, "ਇਹ ਵੀ ਮਰ ਗਿਆ।" ਕੁਝ ਵਿੱਥ ਉੱਤੇ ਦਾਫ਼ੀਨੈਸਕੂ ਆਪਣਾ ਢਿੱਡ ਦੋਹਾਂ ਹੱਥਾਂ ਨਾਲ਼ ਫੜੀ ਟੱਪੀ ਜਾ ਰਿਹਾ ਸੀ। ਉਹ ਪੂਰਾ ਪਾਗਲ ਹੋ ਗਿਆ ਸੀ ਜਾਂ ਐਵੇਂ ਮਮੂਲੀ ਕਸਰ ਹੀ ਸੀ

– ਇਹ ਪਤਾ ਲੱਗਣ ਤੋਂ ਪਹਿਲਾਂ ਹੀ ਉਹ ਜ਼ਮੀਨ ਉੱਤੇ ਧੜੈਂ ਡਿੱਗ ਪਿਆ। ਉਹ ਕੁਝ ਦੇਰ ਗੰਡੋਏ ਵਾਂਗ ਵਲਾਵੇਂ ਖਾਂਦਾ ਰਿਹਾ ਤੇ ਫੇਰ ਬਿਲਕੁਲ ਨਾ ਹਿੱਲਿਆ।

"ਮੈਂ ਵੀ ਮਰਨ ਲੱਗਾ ਹਾਂ," ਮੀਤ੍ਰਿਆ ਨੇ ਹਉਕਾ ਭਰਿਆ, "ਉਫ਼! ਸ਼ੈਦ ਇੰਜ ਹੀ ਸਭ ਤੋਂ ਚੰਗੀ ਮੌਤ..."

ਪੀਲ਼ਾ ਤੇ ਕਮਜ਼ੋਰ ਕਰਨੈਲ ਪਾਲਾਦੀ ਅੱਧੀ ਤਬਾਹ ਹੋ ਚੁੱਕੀ ਲਾਰੀ ਦਾ ਆਸਰਾ ਲਈ ਖੜੋਤਾ ਸੀ। ਉਹਦੀ ਕੂਹਣੀ ਇੱਕ ਤਖ਼ਤੇ ਉੱਤੇ ਟਿੱਕੀ ਹੋਈ ਤੇ ਆਪਣੀ ਇੱਕ ਪੁੜਪੁੜੀ ਉੱਤੇ ਉਹਨੇ ਆਪਣਾ ਹੱਥ ਰੱਖਿਆ ਹੋਇਆ ਸੀ।

"ਇਹ ਵੇ ਸਾਡੀ ਇੱਕ ਲਾਰੀ! ਇੰਜ ਲੱਗਦਾ ਏ ਜਿਵੇਂ ਕਿਤੇ ਸਾਡਾ ਕਰਨੈਲ ਫ਼ੋਟੋ ਖਿਚਵਾ ਰਿਹਾ ਹੋਵੇ।"

ਮੀਤ੍ਰਿਆ ਨੇ ਪੂਰੇ ਧਿਆਨ ਨਾਲ਼ ਲੋਥਾਂ ਗਿਣਨੀਆਂ ਸ਼ੁਰੂ ਕੀਤੀਆਂ। ਪਰ ਮੁਰਦੇ ਏਨੇ ਸਨ ਕਿ ਝੱਟ ਹੀ ਉਹਨੂੰ ਇਹ ਜਤਨ ਛੱਡਣਾ ਪਿਆ। ਫੱਟਿਆਂ, ਲੋਹੇ ਤੇ ਲੋਥਾਂ ਦੇ ਢੇਰ ਵਿਚਾਲ਼ੇ ਉਹ ਸਭ ਲਾਰੀਆਂ ਫੀਤੀ–ਫੀਤੀ ਹੋਈਆਂ ਪਈਆਂ ਸਨ। ਇਹਨਾਂ ਲਾਰੀਆਂ ਵਿੱਚ ਬੈਠਿਆਂ ਨੇ ਹੁਣੇ ਬਾਹਰੋਂ ਜ਼ਬਰਦਸਤੀ ਅੰਦਰ ਆਣ ਵਾਲ਼ਿਆਂ ਉੱਤੇ ਕੁਹਾੜੀਆਂ ਤੇ ਗੋਲ਼ੀਆਂ ਚਲਾਈਆਂ ਸਨ। ਤੇ ਉਹ ਜਿਨ੍ਹਾਂ ਪਹਿਲੋਂ ਸਾਰਜੰਟ ਮੇਜਰ ਕਾਤਾਰਾਮਾ ਉੱਤੇ ਵਾਰ ਕੀਤਾ ਤੇ ਫੇਰ ਉਹਨੂੰ ਮਾਰ ਦਿੱਤਾ ਸੀ, ਹੁਣ ਇੱਕ ਬੇ–ਡੌਲ ਲਹੂ–ਚੋਂਦਾ ਢੇਰ ਬਣ ਗਏ ਸਨ।

"ਫ਼ਲੋਰੀਆ," ਮੀਤ੍ਰਿਆ ਨੇ ਹਮਦਰਦੀ ਭਰੇ ਮਖ਼ੌਲ ਨਾਲ਼ ਕਿਹਾ, "ਸ਼ੈਦ ਇਵੇਂ ਹੀ ਚੰਗਾ ਏ। ਇੱਕ ਤਾਂ ਚੰਗਾ ਹੋਇਆ ਕਿ ਸਭ ਮੁਸੀਬਤਾਂ ਵਿੱਚੋਂ ਅਸੀਂ ਬਚ ਨਿੱਕਲ਼ੇ ਹਾਂ, ਤੇ ਦੂਜਾ ਇਹ ਕਿ ਹੁਣ ਫੇਰ ਸਾਡੇ ਵਿੱਚੋਂ ਕਿਸੇ ਨੂੰ ਜੋੜਾਂ ਦੀ ਦਰਦ ਨਹੀਂ ਹੋਣ ਲੱਗੀ..."

ਪਰ ਕਾਰਪੋਰਲ ਨੇ ਕੋਈ ਜਵਾਬ ਨਾ ਦਿੱਤਾ, ਉਹ ਬੇ–ਹੋਸ਼ ਹੋ ਚੁੱਕਿਆ ਸੀ।

ਅਗਲੇ ਬਿੰਦ, ਜਦੋਂ ਮੀਤ੍ਰਿਆ ਨੇ ਆਪਣੀਆਂ ਅੱਖਾਂ ਚੁੱਕੀਆਂ ਤਾਂ ਉਹਨੇ ਵੇਖਿਆ ਵੱਡੇ–ਵੱਡੇ ਸੁਆਹ–ਰੰਗੇ ਦੈਂਤ ਪੈਲ਼ੀਆਂ ਵਿੱਚੋਂ ਦਹਾੜਦੇ ਅੱਗੇ ਵੱਧਦੇ ਆ ਰਹੇ ਸਨ। ਇਹ ਟੈਂਕ ਸਨ। ਤਬਾਹ ਹੋਈ ਕਾਨਵਾਈ ਤੇ ਸੜਕ ਦੇ ਦੁਪਾਸੀਂ ਢੇਰ ਹੋਏ ਸਿਪਾਹੀਆਂ ਵਿੱਚੋਂ ਜੋ ਵੀ ਬਚਿਆ ਸੀ ਉਹ ਇੱਕ ਦਮ ਪਹਿਲੇ ਸੋਵੀਅਤ ਟੈਂਕ ਉਤਲੇ ਲਾਲ ਝੰਡੇ ਵੱਲ ਨਸ ਪਿਆ।

"ਤਾਂ ਜਰਮਨਾਂ ਨੂੰ ਪਤਾ ਲੱਗ ਚੁੱਕਾ ਏ ਕਿਸ ਭਾ ਵਿਕਦੀ ਏ!" ਮੀਤ੍ਰਿਆ ਨੇ ਹੈਰਾਨ ਹੋ ਕੇ ਸੋਚਿਆ।

ਆਪਣੀ ਵਾਰੀ ਸਿਰ, ਉਹਨੇ ਦੂਜਿਆਂ ਦੀ ਰੀਸੋ–ਰੀਸੀ ਪੇਟੀ ਤੇ ਪਿਸਤੌਲ ਥੱਲੇ ਸੁੱਟ ਪਾਇਆ। ਰੁਮਾਨੀਅਨ ਤੇ ਜਰਮਨ ਦੋਵੇਂ ਸਿਪਾਹੀ ਇੱਕੋ ਤਰ੍ਹਾਂ ਉੱਪਰ ਨੂੰ ਹੱਥ ਖੜੇ ਕਰ ਕੇ ਕਤਾਰਾਂ ਵਿੱਚ ਖੜੋ ਗਏ। ਉਹਨੇ ਵੀ ਆਪਣੇ ਹੱਥ ਉਤਾਂਹ ਕੀਤੇ, ਪਰ ਕਿਸੇ ਉਹਦੇ ਵੱਲ ਧਿਆਨ ਨਾ ਦਿੱਤਾ।

ਦੂਰ, ਹਾਲੀ ਓਸੇ ਤਰ੍ਹਾਂ ਲਗਾਤਾਰ ਝੱਖੜ ਝੁਲ ਰਿਹਾ ਸੀ। ਨੇੜੇ, ਧਰਤੀ ਤੇ ਪੌਣ ਦੋਵੇਂ ਹਵਾਈ ਜਹਾਜ਼ਾਂ ਦੀ ਗਾੜ੍ਹ–ਗਾੜ੍ਹ ਨਾਲ਼ ਭਰੇ ਹੋਏ ਸਨ। ਮੈਦਾਨ ਵਿਚਲੇ ਸਰਕੜੇ ਤੇ

ਝਾੜੀਆਂ ਵਿੱਚੋਂ ਸਭਨਾਂ ਪਾਸਿਆਂ ਤੋਂ ਟੈਂਕ ਸਿਪਾਹੀਆਂ ਦੀਆਂ ਬੌਂਦਲ਼ੀਆਂ ਟੁਕੜੀਆਂ ਨੂੰ ਧਸੀ ਆ ਰਹੇ ਸਨ।

"ਬੜੇ ਮਾਰੇ ਗਏ ਨੇ," ਮੀਤ੍ਰਿਆ ਨੇ ਆਪਣੇ ਆਪ ਨੂੰ ਕਿਹਾ, "ਪਰ ਫੇਰ ਵੀ ਬੜੇ ਹੀ ਬਚ ਗਏ ਨੇ। ਜਿਵੇਂ ਫੱਟੜਾਂ ਦੇ ਸਿਰ ਵਿੱਚ ਗੋਲ਼ੀ ਮਾਰ ਦਈਦੀ ਏ, ਸ਼ੈਦ ਇਵੇਂ ਹੀ ਸਾਨੂੰ ਜਿਊਂਦਿਆਂ ਨੂੰ ਇਹ ਮਾਰ ਦੇਣ!"

ਜਦੋਂ ਸਟਰੈੱਚਰ ਵਾਲ਼ੇ ਅਖ਼ੀਰ ਲੋਥਾਂ ਵਿੱਚੋਂ ਫੱਟੜਾਂ ਨੂੰ ਲੱਭਣ ਆਏ ਤਾਂ ਮੀਤ੍ਰਿਆ ਰੋ ਰਿਹਾ ਸੀ। ਉਹਨਾਂ ਓਸ ਤੋਂ ਰੂਸੀ ਵਿੱਚ ਪੁੱਛਿਆ, "ਕੀ ਗੱਲ ਏ? ਕੀ ਤੈਨੂੰ ਕੋਈ ਸੱਟ ਲੱਗੀ ਏ?"

ਮੀਤ੍ਰਿਆ ਨੂੰ ਉਹਨਾਂ ਦੀ ਗੱਲ ਸਮਝ ਆ ਗਈ। ਉਹਨੇ ਉਹਨਾਂ ਦਾ ਧਿਆਨ ਫ਼ਲੋਰੀਆ ਵੱਲ ਕਰਾ ਕੇ ਕਿਹਾ, "ਯਾ ਨੀਅਤ। ਫੱਟ ਮੈਨੂੰ ਨਹੀਂ... ਇਹਨੂੰ... ਮੇਰੇ ਦੋਸਤ ਨੂੰ..."

"ਖ਼ਰਾਸ਼ੋਵ, ਖ਼ਰਾਸ਼ੋਵ..." (ਚੰਗਾ, ਚੰਗਾ), ਉਹਨਾਂ ਉਹਦੀ ਪਿੱਠ ਉੱਤੇ ਥਾਪੀ ਦੇਂਦਿਆਂ ਕਿਹਾ, "ਜਾ ਤੂੰ ਉਹਨਾਂ ਕੈਦੀਆਂ ਵਿੱਚ ਰਲ ਜਾ!"

ਫ਼ਲੋਰੀਆ ਨੇ ਅੱਖਾਂ ਖੋਲ੍ਹੀਆਂ। ਮੀਤ੍ਰਿਆ ਉਹਦੇ ਵੱਲ ਤੱਕ ਕੇ ਮੁਸਕਰਾਇਆ, ਤੇ ਆਪਣਾ ਕੁਝ ਫ਼ਿਕਰ ਲਾਹ ਕੇ ਓਧਰ ਨੂੰ ਤੁਰ ਗਿਆ।

## 13.

"ਮੈਂ ਬੰਦਿਆਂ ਦੀ ਮੂਰਖਤਾ ਨਾਲ਼ ਭਰੀਆਂ ਆਪਣੀਆਂ ਦੋ ਗੰਢੜੀਆਂ ਖ਼ਾਲੀ ਕਰ ਲਈਆਂ, ਤੇ ਭੋਰਾ ਕੁ ਅਕਲ ਪੱਲੇ ਬੰਨ੍ਹ ਲਈ ਏ।" ਜੇ ਮੀਤ੍ਰਿਆ ਕੋਕੋਰ ਪੰਛੀਵਾੜੇ ਦੇ ਮੈਦਾਨ ਲਾਗੇ ਆਪਣੇ ਪਿੰਡ ਢੱਠੀ-ਕੰਢੀ ਵਿੱਚ ਕਿਸੇ ਨੂੰ ਚਿੱਠੀ ਲਿਖ ਸਕਦਾ ਹੁੰਦਾ ਤਾਂ ਉਹ ਇਹ ਚਿੱਠੀ ਜ਼ਰੂਰ ਇਹਨਾਂ ਲਫ਼ਜ਼ਾਂ ਨਾਲ਼ ਹੀ ਸ਼ੁਰੂ ਕਰਦਾ।

"ਜਿਸ ਦੇਸ਼ ਵਿੱਚ ਹੁਣ ਮੈਂ ਹਾਂ, ਤੇ ਏਥੇ ਜਿਹੜੇ ਲੋਕ ਵਸਦੇ ਨੇ, ਇਹਨਾਂ ਦੋਵਾਂ ਬਾਰੇ ਜੋ ਮੈਨੂੰ ਹਾਲੀ ਤੱਕ ਪਤਾ ਸੀ ਉਹ ਸਭ ਬੰਦਿਆਂ ਦੀ ਮੂਰਖਤਾ ਨਾਲ਼ ਭਰੀਆਂ ਗੰਢੜੀਆਂ ਵਿੱਚ ਹੀ ਸੀ। ਹੁਣ ਮੈਨੂੰ ਸੱਚਾਈ ਪ੍ਰਤੱਖ ਦਿਸ ਪਈ ਏ: ਸਾਡੇ ਵਰਗੇ ਕਿਰਤੀ ਮਾਲਕਾਂ ਤੋਂ ਬਗ਼ੈਰ ਬੜੀ ਚੰਗੀ ਤਰ੍ਹਾਂ ਜਿਊ ਸਕਦੇ ਨੇ। ਏਸ ਦੇਸ਼ ਵਿੱਚ ਵੀ ਸਾਡੇ ਤ੍ਰੈ-ਨੱਕੇ ਵਰਗੇ ਜਗੀਰਦਾਰ ਕਦੇ ਹੁੰਦੇ ਸਨ। ਪਰ ਲੋਕਾਂ ਦੇ ਇਨਕਲਾਬ ਨੇ ਉਹਨਾਂ ਦਾ ਬੀ ਨਾਸ ਕਰ ਦਿੱਤਾ ਏ। ਏਸ ਲਫ਼ਜ਼ ਤੋਂ ਤੁਹਾਨੂੰ ਉੱਕਾ ਨਹੀਂ ਡਰਨਾ ਚਾਹੀਦਾ, ਕਿਉਂਕਿ ਆਪਣੇ ਦੇਸ਼ ਵਿੱਚ ਵੀ ਇੱਕ ਦਿਨ ਇਹਨਾਂ ਜਗੀਰਦਾਰਾਂ ਦਾ ਏਸੇ ਤਰ੍ਹਾਂ ਬੀ ਨਾਸ ਹੋਣਾ ਏ। ਇਸ ਬਾਰੇ ਰਤਾ ਵੀ ਸੰਸਾ ਤੁਹਾਡੇ ਮਨ ਵਿੱਚ ਨਹੀਂ ਹੋਣਾ ਚਾਹੀਦਾ। ਅਸੀਂ ਜਿਹੜੇ ਉਮਰਾਂ ਭਰ ਗ਼ਰੀਬ ਰਹੇ ਹਾਂ, ਅਸੀਂ ਹੀ ਇੱਕ ਸੁਭਾਗੇ ਦਿਨ ਓਸ ਧਰਤ ਦੇ ਮਾਲਕ ਬਣ ਜਾਵਾਂਗੇ, ਜਿਹੜੀ ਏਨੀ ਦੇਰ ਅਸੀਂ ਦੂਜਿਆਂ ਦੀ ਐਸ਼ ਲਈ ਹੀ ਵਾਂਹਦੇ ਬੀਜਦੇ ਰਹੇ ਹਾਂ। ਇੱਕ ਪਤਝੜ ਨੂੰ ਮੈਂ ਪੰਛੀਵਾੜੇ ਦੇ ਮੈਦਾਨ ਵਿੱਚ ਓਸ ਥਾਂ ਨਿਰੋਲ ਆਪਣੇ ਲਈ ਸਿਆੜ ਕੱਢਣਾ ਚਾਹਾਂਗਾ ਜਿੱਥੇ ਮੈਨੂੰ ਇੱਕ

ਚੰਦਰੇ ਗੋਲ਼ੇ ਵਾਂਗ ਤਸੀਹੇ ਦਿੱਤੇ ਗਏ ਸਨ। ਮੈਂ ਆਪਣੇ ਨੇੜੇ ਚਾਚਾ ਤ੍ਰਿਗਲੀਆ ਨੂੰ ਅਮਨ-ਅਮਾਨ ਨਿਸ਼ਚਿੰਤ ਬੁੱਢੀ ਉਮਰ ਬਿਤਾਂਦਿਆਂ ਤੇ ਉਹਦੀ ਵਹੁਟੀ ਕਿਤਜ਼ਾ ਨੂੰ ਅਰਾਮ ਕਰਦਿਆਂ ਤੱਕ ਕੇ ਖ਼ੁਸ਼ ਹੋਣਾ ਚਾਹਾਂਗਾ...”

ਪਰ ਮੀਤ੍ਰਿਆ ਅਜਿਹੀ ਚਿੱਠੀ ਨਹੀਂ ਸੀ ਪਾ ਸਕਦਾ ਕਿਉਂਕਿ ਕੈਦੀਆਂ ਦੇ ਕੈਂਪ ਵਿੱਚ ਸੀ, ਤੇ ਉਹਦੇ ਨਾਲ਼ ਦੇ ਸਾਥੀਆਂ ਨੇ ਉਹਨੂੰ ਦੱਸਿਆ ਸੀ ਕਿ ਹਾਲੀ ਉਹਨਾਂ ਨੂੰ ਚਿੱਠੀਆਂ ਭੇਜਣ ਦੀ ਖੁੱਲ੍ਹ ਨਹੀਂ ਸੀ ਹੋਈ। ਇਹ ਸਾਥੀ ਉਹਦੇ ਨਾਲ਼ੋਂ ਪਹਿਲਾਂ ਫੜੇ ਗਏ ਸਨ, ਸੋ ਇਹਨਾਂ ਨੂੰ ਕਈ ਕੁਝ ਪਤਾ ਸੀ, ਕਈਆਂ ਨੂੰ ਤਾਂ ਏਥੋਂ ਦੀ ਬੋਲੀ ਵੀ ਆ ਗਈ ਸੀ। ਮੀਤ੍ਰਿਆ ਨੇ ਵੀ ਜਲਦੀ ਤੋਂ ਜਲਦੀ ਇਹ ਸਿੱਖ ਲੈਣ ਦੀ ਧਾਰ ਲਈ।

ਸਿਰਫ਼ ਇਹ ਹੀ ਨਹੀਂ ਸੀ ਕਿ ਉਹ ਚਿੱਠੀਆਂ ਨਹੀਂ ਸਨ ਲਿਖ ਸਕਦੇ, ਜੇ ਕਿਤੇ ਖੁੱਲ੍ਹ ਵੀ ਹੁੰਦੀ, ਤਾਂ ਵੀ ਓਥੇ ਕਿਸੇ ਨੂੰ ਸਮਝ ਨਹੀਂ ਸੀ ਆਣਾ ਕਿ ਮੀਤ੍ਰਿਆ ਕੀ ਕਹਿ ਰਿਹਾ ਹੈ। ਉਹਦੇ ਦੇਸ਼ ਵਿੱਚ ਤੇ ਖ਼ਾਸ ਤੌਰ ਉੱਤੇ ਢੱਠੀ-ਕੰਡੀ ਵਿੱਚ ਕੁਝ ਨਹੀਂ ਸੀ ਬਦਲਿਆ, ਕਿਉਂਕਿ ਲੜਾਈ ਹਾਲੀ ਜਾਰੀ ਸੀ। ਇਹ ਸੱਚ ਸੀ ਕਿ ਸੋਵੀਅਤ ਫ਼ੌਜਾਂ ਵੱਧ ਰਹੀਆਂ ਸਨ, ਬੜੇ ਜ਼ੋਰ-ਸ਼ੋਰ ਨਾਲ਼ ਵੱਧਦੀਆਂ ਜਰਮਨਾਂ ਦਾ ਘਾਣ ਕਰਦੀਆਂ ਜਾ ਰਹੀਆਂ ਸਨ ਪਰ ਜੋ-ਜੋ ਇਲਾਕੇ ਜਰਮਨਾਂ ਹਥਿਆਏ ਹੋਏ ਸਨ ਉਹ ਹਾਲੀ ਅਜ਼ਾਦ ਨਹੀਂ ਸਨ ਕਰਾਏ ਜਾ ਸਕੇ। ਤੇ ਨਾਲ਼ੇ ਏਨਾ ਕੁਝ ਜੋ ਉਹਦੇ ਦਿਮਾਗ਼ ਵਿੱਚ ਏਸ ਵੇਲ਼ੇ ਤੂਫ਼ਾਨ ਲਿਆ ਰਿਹਾ ਸੀ, ਉਹ ਇਹ ਸਭ ਕਿਵੇਂ ਆਪਣੇ ਹੱਥ ਨਾਲ਼ੋਂ ਵੀ ਛੋਟੇ ਕਾਗਜ਼ ਵਿੱਚ ਬੰਦ ਕਰ ਸਕਦਾ ਸੀ ?

“ਪਿਆਰੀ ਨਾਸਤਾਸੀਆ, ਮੈਂ ਤੈਨੂੰ ਦੱਸਣਾ ਚਾਂਹਦਾ ਹਾਂ ਕਿ ਏਥੇ ਪੁੱਜਣ ਤੋਂ ਪਹਿਲਾਂ ਮੈਨੂੰ ਇਹ ਵੀ ਪੂਰੀ ਤਰ੍ਹਾਂ ਪਤਾ ਨਹੀਂ ਸੀ ਕਿ ਮੈਂ ਤੈਨੂੰ ਕਿੰਨਾ ਪਿਆਰ ਕਰਦਾ ਹਾਂ !”

ਪਰ ਕੀ ਨਾਸਤਾਸੀਆ ਨੂੰ ਇਹ ਸਭ ਓਸ ਦਿਨ ਤੋਂ ਹੀ ਪਤਾ ਨਹੀਂ ਸੀ ਲੱਗ ਚੁੱਕਿਆ, ਆਪਣੇ ਦੇਸ਼ ਵਿੱਚ ਬਹਾਰ ਦੇ ਓਸ ਨਿਖਰੇ ਦਿਨ ਤੋਂ, ਜਦੋਂ ਉਹ ਫੁੱਲਾਂ-ਪਲਮੇ ਇੱਕ ਬ੍ਰਿਛ ਥੱਲੇ ਕੱਠੇ ਖੜੋਤੇ ਸਨ ਤੇ ਕੋਇਲ ਕੂਕ ਉੱਠੀ ਸੀ ?

ਆਪਣੀਆਂ ਇਹਨਾਂ ਨਿੱਜੀ ਗੱਲਾਂ ਦੇ ਨਾਲ਼-ਨਾਲ਼ ਹੋਰ ਵੀ ਕਿੰਨਾ ਕੁਝ ਸੀ, ਜਿਹੜਾ ਉਹ ਉਹਨੂੰ ਦੱਸਣਾ ਚਾਂਹਦਾ ਸੀ ! ਮਿਸਾਲ ਵਜੋਂ – ਪਿਆਰੀ ਨਾਸਤਾਸੀਆ, ਏਥੇ ਇੱਕ ਬੰਦਾ ਸੀ, ਸਾਡੇ ਦੇਸ਼ ਦੇ ਵੱਡੇ-ਵੱਡੇ ਦਰਖ਼ਤਾਂ ਜਿੰਨਾ ਤਕੜਾ, ਜਿੰਨ੍ਹੇ ਫੱਟੜ ਟੁੱਟੀ ਲੱਤ ਵਾਲ਼ੇ ਫ਼ਲੋਰੀਆ ਨੂੰ ਛੱਡ ਕੇ ਮੈਨੂੰ ਕੈਦੀਆਂ ਦੀ ਕਤਾਰ ਵਿੱਚ ਜਾ ਰਲਣ ਦਾ ਹੁਕਮ ਦਿੱਤਾ ਸੀ। ਏਸ ਬੰਦੇ ਦੇ ਬੇਮਲੂਮੇ ਜਹੇ ਧੌਲ਼ੇ, ਕੱਕੇ ਭਰਵੱਟੇ ਤੇ ਉਹਨਾਂ ਮੋਤੀਆਂ ਵਰਗੀਆਂ ਨੀਲ਼ੀਆਂ ਅੱਖਾਂ ਸਨ ਜਿਹੜੇ ਤੂੰ ਐਤਵਾਰ ਨੂੰ ਪਾਂਦੀ ਹੁੰਦੀ ਏਂ। ਮੈਨੂੰ ਕੈਦੀਆਂ ਦੀ ਕਤਾਰ ਵਿੱਚ ਰਲਣ ਲਈ ਹੁਕਮ ਦੇਂਦਿਆਂ ਉਹ ਦੋਸਤਾਂ ਵਾਂਗ ਥਾਪੀ ਦੇ ਕੇ ਮੁਸਕਰਾਇਆ ਸੀ। ਮੈਂ ਉਹਨੂੰ ਦੱਸਿਆ ਸੀ ਕਿ ਮੈਂ ਰੁਮਾਨੀਆਂ ਦੇਸ਼ ਦਾ ਵਾਸੀ ਹਾਂ।

“ਹਾਂ, ਖ਼ਰਾਸ਼ੋਵ !” ਉਹਨੂੰ ਮੇਰੇ ਦੇਸ਼ ਦਾ ਪਤਾ ਸੀ।

ਸਾਨੂੰ ਦੋ ਹਿੱਸਿਆਂ ਵਿੱਚ ਵੰਡਿਆ ਗਿਆ: ਜਰਮਨ ਇੱਕ ਪਾਸੇ, ਤੇ ਸਾਡੇ ਵਤਨੀ ਇੱਕ ਪਾਸੇ। ਏਸ ਵੇਲ਼ੇ ਜਾ ਕੇ ਕਿਤੇ ਮੇਰੀ ਸੁਰਤ ਟਿਕਾਣੇ ਆਈ। ਮੈਂ ਓਸ ਸਿਪਾਹੀ ਨੂੰ ਲੱਭਣਾ

ਚਾਹਿਆ ਜਿਨ੍ਹੇ ਮੇਰੇ ਦੋਸਤ ਫ਼ਲੋਰੀਆ ਨੂੰ ਬਚਾਇਆ ਸੀ। ਪਰ ਮੈਂ ਏਥੋਂ ਨਿੱਕਲ਼ ਕੇ ਜਾ ਨਹੀਂ ਸਾਂ ਸਕਦਾ। ਤੇ ਮੇਰੇ ਪਾਸੇ ਖੜੋਤੇ ਕੈਦੀਆਂ ਵਿੱਚੋਂ ਕਿਸੇ ਨੂੰ ਵੀ ਉਹ ਨਜ਼ਰ ਨਹੀਂ ਸੀ ਆਇਆ। ਉਹ ਕੌਣ ਸੀ, ਕੀ ਨਾਂ ਸੀ ਉਹਦਾ ? ਰੂਸੀਆਂ ਨੂੰ ਮੇਰੀ ਉਤਾਵਲ ਨਾ ਸਮਝ ਆਈ। ਜਦੋਂ ਦੁਭਾਸ਼ੀਏ ਨੇ ਤਰਜਮਾ ਕਰਕੇ ਉਹਨਾਂ ਨੂੰ ਮੇਰੀ ਗੱਲ ਸਮਝਾਈ ਤਾਂ ਉਹ ਸਾਰੇ ਹੱਸਣ ਲੱਗ ਪਏ।

"ਚਿੰਤਾ ਨਾ ਕਰ। ਤੇਰੇ ਦੋਸਤ ਨੂੰ ਹਸਪਤਾਲ ਪੁਚਾ ਦਿੱਤਾ ਗਿਆ ਏ – ਉਹ ਠੀਕ ਹੋ ਜਾਏਗਾ।"

"ਪਰ ਮੈਂ ਇਹ ਜਾਣਨਾ ਚਾਂਹਦਾ ਹਾਂ ਜਿਨ੍ਹੇ ਉਹਨੂੰ ਸਾਂਭਿਆ ਉਹ ਬੇਮਲੂਮੇ ਧੌਲਿਆਂ ਵਾਲ਼ਾ ਬੰਦਾ ਕੌਣ ਸੀ ?"

"ਉਹਦਾ ਪਤਾ ਕਰਨ ਦਾ ਤੈਨੂੰ ਕੋਈ ਲਾਭ ਨਹੀਂ – ਤੂੰ ਸ਼ੈਦ ਫੇਰ ਉਹਨੂੰ ਹੁਣ ਕਦੇ ਵੀ ਨਾ ਮਿਲ਼ੇ। ਉਹ ਸਾਡੇ ਸਾਥੀਆਂ ਵਿੱਚੋਂ ਹੀ ਇੱਕ ਸੀ।"

ਪਹਿਲੇ ਛੇ ਮਹੀਨਿਆਂ ਵਿੱਚ ਕੈਂਪ ਅੰਦਰ ਮੀਤ੍ਰਿਆ ਨੇ ਦੋ ਸੋਵੀਅਤ ਸਿਪਾਹੀ ਦੋਸਤ ਬਣਾਏ: ਇੱਕ ਸੀ ਮੋਗੂਇਲੇਵ ਤੋਂ ਵਾਸਿਲੀ ਪਿਸਤਰੂਗਾ ਤੇ ਦੂਜਾ ਕਰੋਸਤੋਮਾ ਤੋਂ ਮਿਤੀਆ ਕਾਰਾਗਾਨੋਵ।

ਪਿਸਤਰੂਗਾ, ਮੱਧਰਾ ਤੇ ਸਿਆਣਾ ਨੌਜਵਾਨ ਸੀ। ਓਸ ਕੋਲ਼ੋਂ ਰੂਸੀ ਬੋਲਣੀ ਸਿਖਦਿਆਂ ਮੀਤ੍ਰਿਆ ਨੂੰ ਕੋਈ ਖ਼ਾਸ ਔਕੜ ਨਾ ਹੋਈ। ਨਾਲ਼ ਹੀ ਮਿਤੀਆ ਕਾਰਾਗਾਨੋਵ ਨੇ ਉਹਨੂੰ ਖੇਤੀ-ਵਿਗਿਆਨ ਬਾਰੇ ਕੁਝ ਸਿਖਾਣਾ ਵੀ ਸ਼ੁਰੂ ਕਰ ਦਿੱਤਾ। ਕਾਰਾਗਾਨੋਵ ਲੰਮਾ ਝੰਮਾ, ਅਡੋਲ ਤੇ ਗੰਭੀਰ ਸੀ, ਤੇ ਉਮਰੋਂ ਮੀਤ੍ਰਿਆ ਨਾਲ਼ੋਂ ਕੋਈ ਬਹੁਤਾ ਵੱਡਾ ਨਹੀਂ ਸੀ। ਇਹ ਉਹਨੂੰ ਆਪਣੇ ਦੇਸ਼ ਦੇ ਸਾਂਝੇ-ਖੇਤਾਂ ਤੇ ਆਪਣੇ ਕਿਸਾਨਾਂ ਦਾ ਸਾਰਾ ਹਾਲ ਦੱਸਦਾ ਰਹਿੰਦਾ। ਉਹ ਆਪਣੀਆਂ ਨਿੱਕੀਆਂ ਪਰ ਇਕਾਗਰ ਅੱਖਾਂ ਆਪਣੇ ਚੇਤੰਨ ਸ਼ਾਗਿਰਦ ਉੱਤੇ ਟਿਕਾਈ ਹੌਲ਼ੀ-ਹੌਲ਼ੀ ਬੋਲਦਾ ਹੁੰਦਾ ਸੀ।

ਮੌਸਮ ਨਿੱਘਾ ਤੇ ਦਿਹਾੜਾਂ ਨਿੱਖਰੀਆਂ ਹੋਈਆਂ ਸਨ, ਤੇ ਚਿਰਾਕੀ ਪਤਝੜ ਤੱਕ ਇਹ ਸਾਰੇ ਕੈਦੀ ਇੱਕ ਛੋਟੇ ਜਿਹੇ ਦਰਿਆ ਦੇ ਬੰਨ੍ਹ ਦੀ ਮੁੜ-ਉਸਾਰੀ ਵਿੱਚ ਹੱਥ ਵਟਾਂਦੇ ਰਹੇ। ਦਰਿਆ ਹੁਣੇ ਹੀ ਇੱਕ ਝੀਲ ਬਣ ਚੁੱਕਿਆ ਸੀ। ਇਹ ਝੀਲ ਹੌਲ਼ੀ-ਹੌਲ਼ੀ ਵਗਦੀ, ਤੇ ਇਹਦੀਆਂ ਨਿੱਕੀਆਂ-ਨਿੱਕੀਆਂ ਲਹਿਰਾਂ ਓਸ ਬੰਨ੍ਹ ਨਾਲ਼ ਟਕਰਾਂਦੀਆਂ ਜਿਸ ਨੂੰ ਸੰਗਲਾਂ ਤੇ ਕਾਬਲਿਆਂ ਨਾਲ਼ ਪੱਕਿਆਂ ਕੀਤਾ ਗਿਆ ਸੀ। ਏਸ ਦੂਣ ਵਿੱਚ ਕਿਤੇ-ਕਿਤੇ ਉੱਚੇ ਨੀਵੇਂ ਕਿੰਗਰੇ ਬਣਾਦੀਆਂ ਪਹਾੜੀਆਂ ਸਨ ਜਿਨ੍ਹਾਂ ਉੱਤੇ ਫਲ਼ਦਾਰ ਬ੍ਰਿਛ ਲੱਗੇ ਹੋਏ ਸਨ, ਤੇ ਦੂਣ ਦੇ ਸਿਰੇ ਉੱਤੇ ਗੇਲੀਆਂ ਦੇ ਬਣੇ ਤੇ ਛੱਪਰ ਦੇ ਛੱਤਾਂ ਵਾਲ਼ੇ ਮਕਾਨਾਂ ਦਾ ਇੱਕ ਪਿੰਡ ਸੀ। ਇਹਨਾਂ ਮਕਾਨਾਂ ਦੀਆਂ ਵੱਡੀਆਂ-ਵੱਡੀਆਂ ਬਾਰੀਆਂ ਦੇ ਭਿਤ ਸਾਵੇਂ ਰੰਗੇ ਹੋਏ ਸਨ। ਇਹ ਮਕਾਨ ਤੱਕ ਕੇ ਮੀਤ੍ਰਿਆ ਉਚੇਚਾ ਖੁਸ਼ ਹੁੰਦਾ ਹੁੰਦਾ ਸੀ। ਉਹਨੂੰ ਮਿਤੀਆ ਕਾਰਾਗਾਨੋਵ ਨੇ ਦੱਸਿਆ ਸੀ ਕਿ ਇਸ ਪਿੰਡ ਦੇ ਵਾਸੀ ਯਾਰਾਂ ਵਰ੍ਹੇ ਹੋਏ ਸਾਂਝੇ ਖੇਤ ਵਿੱਚ ਰਲ਼ੇ ਸਨ, ਸਬਜ਼ੀਆਂ ਤੇ ਫਲ਼ਦਾਰ ਬ੍ਰਿਛ ਉਗਾਣਾ ਉਹਨਾਂ ਦਾ ਕਿੱਤਾ ਸੀ। ਉਹ ਆਪਣੇ ਬਾਗ਼ਾਂ ਲਈ ਲੋੜੀਂਦਾ

ਪਾਣੀ ਝੀਲ ਵਿੱਚੋਂ ਸਿੱਧਾ ਹੀ ਪੰਪਾਂ ਰਾਹੀਂ ਖਿੱਚ ਲੈਂਦੇ ਸਨ। ਇਹ ਬੰਨ੍ਹ ਜਲ-ਚੱਕੀ ਚਲਾਣ ਲਈ ਵਰਤਿਆ ਜਾਂਦਾ ਸੀ। ਇਹਨਾਂ ਕਿਸਾਨਾਂ ਨੇ ਇੱਕ ਮਸ਼ੀਨ ਲਾਈ ਹੋਈ ਸੀ ਜਿਹੜੀ ਤਕਰੀਬਨ ਚੱਤੇ ਪਹਿਰ ਚਲਦੀ ਰਹਿੰਦੀ ਤੇ ਏਸ ਦੂਣ ਦੇ ਸਾਰੇ ਵਾਸੀਆਂ ਦੇ ਕੰਮ ਆਂਦੀ ਸੀ।

ਇਹ ਮਸ਼ੀਨ ਏਸ ਪਿੰਡ ਵਿੱਚ ਚਾਨਣ ਕਰਨ ਤੇ ਖੇਤੀ-ਬਾੜੀ ਦੇ ਸੰਦਾਂ ਦਾ ਇੱਕ ਕਾਰਖ਼ਾਨਾ ਚਲਾਣ ਲਈ ਬਿਜਲੀ ਪੈਦਾ ਕਰਦੀ ਸੀ। ਏਸ ਕਾਰਖ਼ਾਨੇ ਵਿੱਚ ਜਿਹੜੇ ਮਿਸਤਰੀ ਕੰਮ ਕਰਦੇ ਉਹ ਬੂਹੇ ਬਾਰੀਆਂ, ਕੁਰਸੀਆਂ, ਤੇ ਮੇਜ਼ਾਂ ਦੇ ਵੱਖ-ਵੱਖ ਹਿੱਸੇ ਵੀ ਬਣਾਂਦੇ ਸਨ।

ਕਾਰਾਗਾਨੋਵ ਨੇ ਇਹ ਵੀ ਸਮਝਾਇਆ ਕਿ ਖੇਤੀ ਦੇ ਇਹ ਸੰਦ ਉੱਤੇ ਪਹਾੜੀ ਇਲਾਕੇ ਵਿੱਚ ਭੇਜੇ ਜਾਂਦੇ ਸਨ, ਜਿੱਥੋਂ ਦੇ ਲੋਕ ਪਸ਼ੂ ਪਾਲਣ ਦੇ ਮਾਹਿਰ ਹੋ ਗਏ ਸਨ। ਉਹ ਇਹਨਾਂ ਦੀਆਂ ਚੰਗੀਆਂ ਨਸਲਾਂ ਪੈਦਾ ਕਰਦੇ, ਮੱਖਣ ਤੇ ਕਈ ਕਿਸਮਾਂ ਦੇ ਪਨੀਰ ਬਣਾਂਦੇ ਸਨ।

ਬਾਰੀਆਂ, ਬੂਹਿਆਂ ਤੇ ਕੁਰਸੀਆਂ ਮੇਜ਼ਾਂ ਲਈ ਚੀਰੀਆਂ ਲੱਕੜਾਂ ਕੈਸਪੀਅਨ ਤੋਂ ਪਾਰ ਝੀਲ ਆਰਾਲ ਵੱਲ ਕਜ਼ਾਖ਼ਸਤਾਨ ਵਿੱਚ ਭੇਜੀਆਂ ਜਾਂਦੀਆਂ ਸਨ, ਜਿੱਥੇ ਮਕਾਨਾਂ ਤੇ ਪਿੰਡਾਂ ਦੀ ਉਸਾਰੀ ਸ਼ੁਰੂ ਹੋਈ ਹੋਈ ਸੀ। ਇਹਨਾਂ ਇਲਾਕਿਆਂ ਵਿੱਚ ਵੱਸਦੇ ਲੋਕ ਹਜ਼ਾਰਾਂ ਵਰ੍ਹਿਆਂ ਤੋਂ ਟੱਪਰੀਵਾਸਾਂ ਵਾਂਗ ਜਿਊਂਦੇ ਆਏ ਸਨ। ਇੱਕ ਚਰਾਂਦ ਤੋਂ ਦੂਜੀ ਚਰਾਂਦ ਵੱਲ ਆਪਣੇ ਵੱਗ ਹੱਕਦੇ, ਉਹ ਹਜ਼ਾਰਾਂ ਵਰ੍ਹੇ ਭੁੱਖ ਤੇ ਤ੍ਰੇਹ ਨਾਲ਼ ਜੂਝਦੇ ਰਹੇ ਸਨ। ਜਿਸ ਚੀਜ਼ ਦੀ ਉਹਨਾਂ ਨੂੰ ਡਾਢੀ ਲੋੜ ਪੈਂਦੀ ਉਹ ਇਹ ਲੁੱਟਮਾਰ ਕਰ ਕੇ ਲੈ ਲੈਂਦੇ। ਉਹਨਾਂ ਦੇ ਮੁਖੀਏ ਖ਼ਾਨਾਂ ਦੇ ਦੋ-ਤਿੰਨ ਅੱਡੇ ਸਨ, ਜਿੱਥੇ ਚੜ੍ਹਾਵੇ ਚੜ੍ਹਾਨ ਲਈ ਆਮ ਲੋਕਾਂ ਨੂੰ ਮਜ਼ਬੂਰ ਕੀਤਾ ਜਾਂਦਾ ਸੀ। “ਗ਼ਰੀਬ ਆਜੜੀ, ਗ਼ਰੀਬ ਮਾਲਕ” ਉਹਨਾਂ ਦਾ ਕੌਮੀ ਮੁਹਾਵਰਾ ਸੀ। ਸਦੀਆਂ ਦੀ ਅਜਿਹੀ ਜ਼ਿੰਦਗੀ ਪਿੱਛੋਂ ਕਮਿਊਨਿਸਟ ਨਜ਼ਾਮ ਨੇ ਐਨ ਸ਼ਹਿਰਾਂ ਦੇ ਵਿਚਕਾਰ ਨਹਿਰਾਂ ਕੱਢ ਦਿੱਤੀਆਂ, ਤੇ ਇਹਨਾਂ ਟੱਪਰੀਵਾਸ ਆਜੜੀਆਂ ਨੂੰ ਕਿਸਾਨਾਂ ਦੀ ਟਿਕਵੀਂ ਜ਼ਿੰਦਗੀ ਦੇ ਦਿੱਤੀ।

ਅੱਜ ਉਹਨਾਂ ਦੇ ਵਤਨ ਦੀ ਰਾਜਧਾਨੀ ਇੱਕ ਬਾਗ਼ ਵਰਗੀ ਬਣ ਗਈ ਸੀ। ਇਹਦੀਆਂ ਸੜਕਾਂ ਦੇ ਦੋਵੇਂ ਪਾਸੇ ਨਿੱਕੀਆਂ-ਨਿੱਕੀਆਂ ਖਾਲ਼ਾਂ ਵਗਦੀਆਂ ਸਨ ਜਿਨ੍ਹਾਂ ਸਦਕਾ ਮਾਲਟਿਆਂ ਤੇ ਅੰਜੀਰਾਂ ਦੇ ਦਰਖ਼ਤਾਂ ਦੀਆਂ ਪਾਲ਼ਾਂ ਉੱਤੇ ਫੁੱਲ ਖਿੜਦੇ, ਬੂਰ ਪੈਂਦਾ, ਫਲ਼ ਪਲਮਦੇ।

ਨਵੇਂ ਉਸਰੇ ਪਿੰਡਾਂ ਵਿੱਚ ਸਕੂਲ ਸਨ, ਉਸਤਾਦ, ਕਾਰੀਗਰ ਤੇ ਡਾਕਟਰ ਸਨ। ਵਾਹ! ਪੁਰਾਣੇ ਕਜ਼ਾਖ਼ ਮੈਦਾਨਾਂ ਵਿੱਚ ਦੁਨੀਆਂ ਹੀ ਵਟ ਗਈ ਸੀ।

ਅਜਿਹੀ ਵਾਰਤਾ ਉਹ ਸ਼ਾਮਾਂ ਨੂੰ ਸੁਣਦਾ ਤੇ ਜਿਓਂ-ਜਿਓਂ ਸਿਆਲ਼ੇ ਦਾ ਅੱਧ ਆਉਂਦਾ ਗਿਆ ਇਹ ਸ਼ਾਮਾਂ ਲੰਮੇਰੀਆਂ, ਹੋਰ ਲੰਮੇਰੀਆਂ ਹੁੰਦੀਆਂ ਗਈਆਂ।

ਇੱਕ ਦਿਨ ਹੱਸ ਕੇ ਪਿਸਤਰੂਗਾ ਨੇ ਉਸ ਕੋਲ਼ੋਂ ਪੁੱਛਿਆ:

“ਸੱਚੀ ਸੱਚੀ ਦੱਸੀਂ, ਜੋ ਕਾਰਾਗਾਨੋਵ ਤੈਨੂੰ ਦੱਸਦਾ ਏ ਉਹ ਸਭ ਤੂੰ ਮੰਨੀ ਜਾਨਾ ਏਂ?”

"ਹਾਂ, ਮੈਂ ਮੰਨੀਂ ਜਾਨਾਂ ਵਾਂ! ਜੋ ਜੋ ਕੁਫ਼ਰ ਤੁਹਾਡੇ ਦੇਸ਼ ਬਾਰੇ ਮੈਂ ਆਪਣੇ ਪਿੰਡ ਸੁਣਦਾ ਹੁੰਦਾ ਸਾਂ – ਕਿ ਏਥੇ ਲੋਕੀ ਭੋਖੜਿਆਂ ਨਾਲ਼ ਮਰ ਰਹੇ ਤੇ ਬੱਚਿਆਂ ਤੱਕ ਨੂੰ ਖਾ ਜਾਂਦੇ ਨੇ – ਕਦੇ ਮੈਂ ਉਹ ਵੀ ਮੰਨ ਲਿਆ ਸੀ; ਤੇ ਹੁਣ ਜੋ ਮੈਂ ਆਪਣੀਆਂ ਅੱਖਾਂ ਨਾਲ਼ ਵੇਖ ਰਿਹਾ ਵਾਂ, ਇਹ ਭਲਾ ਕਿਉਂ ਨਾ ਮੰਨਾਂ!"

"ਕੀ ਮਤਲਬ? ਆਪਣੀਆਂ ਅੱਖਾਂ ਨਾਲ਼ ਤੂੰ ਕੀ ਵੇਖ ਰਿਹਾ ਏਂ?" ਪਿਸਤਰੂਗਾ ਨੇ ਪੁੱਛਿਆ, "ਕੀ ਤੂੰ ਕਜ਼ਾਖ਼ਸਤਾਨ ਹੋ ਆਇਆ ਏਂ? ਜਾਂ ਪਨੀਰ ਬਣਾਨ ਵਾਲ਼ੇ ਪਹਾੜੀਏ ਤੂੰ ਆਪਣੀ ਅੱਖੀਂ ਵੇਖ ਲਏ ਨੇ?"

"ਮੈਂ ਓਥੇ ਤੇ ਨਹੀਂ ਗਿਆ, ਪਰ ਜੋ ਏਥੇ ਮੇਰੇ ਸਾਹਮਣੇ ਏ ਉਹ ਤਾਂ ਚੰਗੀ ਤਰ੍ਹਾਂ ਵੇਖ ਲਿਆ ਏ।"

"ਕੀ ਤੈਨੂੰ ਪਸੰਦ ਨੇ ਇਹ ਸਾਵੀਆਂ ਬਾਰੀਆਂ ਵਾਲ਼ੇ ਮਕਾਨ?"

"ਸੁਣ ਮਿੱਤਰਾ! ਮੈਨੂੰ ਬਹੁਤਿਆਂ ਭੰਬਲ਼-ਭੂਸਿਆਂ ਵਿੱਚ ਨਾ ਪਾ। ਮੈਂ ਇੱਕ ਅਜਿਹੇ ਦੇਸ਼ ਵਿੱਚੋਂ ਆਇਆ ਵਾਂ ਜਿਸ ਵਿੱਚ ਸਦੀਆਂ ਦੇ ਦੁੱਖਾਂ ਨੇ ਬੜਾ ਜ਼ਹਿਰ ਰਲ਼ਾ ਦਿੱਤਾ ਏ। ਤੁਹਾਡੇ ਏਸ ਦੇਸ਼ ਵਿੱਚ ਝੀਲ ਆਰਾਲ ਦੇ ਦੁਆਲ਼ੇ ਜਿਹੋ ਜਿਹੇ ਦੁੱਖ ਪਹਿਲਿਆਂ ਵਕਤਾਂ ਵਿੱਚ ਕਦੇ ਹੁੰਦੇ ਹੁੰਦੇ ਸਨ, ਉਹ ਦੁੱਖ ਮੈਂ ਆਪ ਦੇਖੇ ਨੇ, ਉਹੋ ਜਿਹੇ ਦੁੱਖ ਮੇਰੇ ਆਪਣੇ ਪਿੰਡ ਵਿੱਚ ਮੇਰੇ ਹੱਡੀਂ ਵਰਤੇ ਨੇ। ਸਾਡੇ ਪਿੰਡ ਵੀ ਇੱਕ ਖ਼ਾਨ ਏ – ਮਾਲਕ ਕ੍ਰਿਸਤੀਆ – ਜਿਸ ਨੂੰ ਸਾਰੇ ਤ੍ਰੈ-ਨੱਕਾ ਸੱਦਦੇ ਨੇ। ਸੋ ਮਖ਼ੌਲ ਛੱਡੀਏ। ਮੈਂ ਤੇ ਤੁਹਾਨੂੰ ਕੁਝ ਹੋਰ ਪੁੱਛਣ ਲੱਗਾ ਸਾਂ। ਮੈਨੂੰ ਦੱਸੋ ਖ਼ਾਂ ਭਲਾ, ਇਹ ਬੰਨ੍ਹ ਤੇ ਝੀਲ ਦਾ ਏਸ ਤਰ੍ਹਾਂ ਦਾ ਬੰਦੋਬਸਤ ਬਣਾਇਆਂ ਕਿੰਨੇ ਕੁ ਵਰ੍ਹੇ ਹੋ ਗਏ ਹੋਏ ਨੇ?"

"ਕੋਈ ਬਹੁਤਾ ਚਿਰ ਨਹੀਂ ਹੋਇਆ ਹੋਣਾ। ਸ਼ੈਦ ਤੇਰਾਂ ਚੌਦਾਂ ਵਰ੍ਹੇ।"

"ਇਹ ਹਰ ਕੋਈ ਤੱਕ ਸਕਦਾ ਏ, ਤੇ ਇਹ ਵੀ ਕਿ ਸਿਉਂਆ ਦੇ ਰੁੱਖ ਵੀ ਹਾਲੀ ਛੋਟੀ ਉਮਰ ਦੇ ਹੀ ਨੇ, ਏਸੇ ਬੰਨ੍ਹ ਦੇ ਹਾਣ ਦੇ। ਪਿੰਡ ਹੋ ਸਕਦਾ ਏ ਪੁਰਾਣਾ ਹੋਵੇ, ਪਰ ਘਰ ਨਵੇਂ ਤੇ ਚੰਗੀ ਵਿਓਂਤ ਨਾਲ਼ ਬਣੇ ਨੇ। ਮਸ਼ੀਨ, ਕਾਰਖ਼ਾਨਾ, ਬਿਜਲੀ ਦਾ ਚਾਨਣ, – ਤੁਸੀਂ ਇੱਕ ਤਰ੍ਹਾਂ ਨਾਲ਼ ਆਖ ਸਕਦੇ ਹੋ ਇਹ ਸਭ ਏਸੇ ਬੰਨ੍ਹ ਦੇ ਹੀ ਬੱਚੇ ਨੇ। ਪਰ ਜਦੋਂ ਤੁਸਾਂ ਹਾਲੀਂ ਇਹ ਬੰਨ੍ਹ ਨਹੀਂ ਸੀ ਬਣਾਇਆ, ਓਦੋਂ ਏਥੇ ਧਰਤੀ ਉੱਤੇ ਸਵਰਗ ਤਾਂ ਨਹੀਂ ਸੀ ਉਤਰਿਆ ਹੁੰਦਾ, ਕਿਓਂ?"

ਪਿਸਤਰੂਗਾ ਬੜੀ ਉੱਚੀ-ਉੱਚੀ ਹੱਸ ਪਿਆ। "ਤੈਨੂੰ ਪੂਰਾ ਤੇ ਨਿਰੋਲ ਸੱਚ ਦੱਸ ਰਿਹਾ ਵਾਂ – ਸਵਰਗ ਨਾਲ਼ ਰਲਦਾ ਏਥੇ ਕੁਝ ਵੀ ਨਹੀਂ ਸੀ..."

"ਤਾਂ ਫੇਰ ਜੋ ਵੀ ਮੈਂ ਸਮਝਣਾ ਚਾਹਨਾ ਵਾਂ, ਉਹ ਸਭ ਮੈਨੂੰ ਸਮਝ ਆ ਗਿਆ ਏ। ਮੈਨੂੰ ਇਹ ਸਮਝ ਆ ਗਿਆ ਏ ਕਿ ਕਦੇ ਇਹ ਥਾਂ ਵੀ ਗ਼ਰੀਬ ਲੋਕਾਂ ਲਈ ਓਸੇ ਤਰ੍ਹਾਂ ਦਾ ਥਲ ਹੁੰਦੀ ਸੀ ਜਿਹੋ ਜਿਹਾ ਸਾਡੇ ਪਿੰਡ ਲਾਗੇ ਦਾ ਪੰਛੀਵਾੜੇ ਵਾਲ਼ਾ ਮੈਦਾਨ ਏ।"

ਮਿਤੀਆ ਕਾਰਾਗਾਨੋਵ ਨੇ ਮੁਸਕਰਾ ਕੇ ਆਪਣੇ ਸਾਥੀ ਨੂੰ ਕਿਹਾ, "ਤੱਕਿਆ ਈ, ਵਾਸਿਲੀ ਪਿਸਤਰੂਗਾ! ਇਹ ਕੋਕੋਰ ਬੜਾ ਕੁਝ ਤੇਰੇ ਕੋਲ਼ੋਂ ਸਿੱਖ ਗਿਆ ਏ। ਪਰ ਤੂੰ ਹਾਲੀ

ਇਹਨੂੰ ਓਨੀ ਚੰਗੀ ਤਰ੍ਹਾਂ ਨਹੀਂ ਜਾਣ ਸਕਿਆ ਜਿੰਨੀ ਚੰਗੀ ਤਰ੍ਹਾਂ ਤੈਨੂੰ ਜਾਣਨਾ ਚਾਹੀਦਾ ਏ। ਪਰ ਮੈਨੂੰ ਉਹਦੀ ਪੂਰੀ ਸਮਝ ਲੱਗ ਗਈ ਸੀ, ਤਦੇ ਉਹਨੂੰ ਮੈਂ ਇਹ ਸਾਰੀਆਂ ਗੱਲਾਂ ਸੁਣਾਂਦਾ ਰਹਿੰਦਾ ਹਾਂ।"

"ਪਰ ਮਿਤੀਆ ਕਾਰਾਗਾਨੋਵ," ਪਿਸਤਰੂਗਾ ਨੇ ਝਬਦੇ ਹੀ ਜਵਾਬ ਦਿੱਤਾ, "ਜੇ ਮੈਂ ਗ਼ਲਤ ਨਹੀਂ ਤਾਂ ਜਾਪਦਾ ਏ ਕਿ ਡੈਨਿਊਬ ਦਰਿਆ ਦੇ ਕੰਢੇ ਵਸਣ ਵਾਲ਼ੇ ਏਸ ਜੱਟ ਨੂੰ ਤੂੰ ਸਿਆਸਤਦਾਨ ਬਣਾਨ ਉੱਤੇ ਤੁਲਿਆ ਹੋਇਆ ਏਂ!"

"ਬਿਲਕੁਲ ਠੀਕ।"

"ਕੀ ਤੂੰ ਓਸ ਦੀ ਮਰਜ਼ੀ ਪੁੱਛ ਲਈ ਏ?"

ਮੀਤ੍ਰਿਆ ਨੇ ਝੱਟ ਪਿਸਤਰੂਗਾ ਵੱਲ ਮੂੰਹ ਕਰ ਲਿਆ। "ਵਾਸਿਲੀ, ਜਦੋਂ ਦਾ ਮੈਂ ਏਥੇ ਆਇਆ ਵਾਂ ਮੈਂ ਹੋਰ ਵੀ ਕੁਝ ਸਮਝ ਗਿਆ ਵਾਂ। ਅੱਜ ਤੱਕ ਮਾਲਕਾਂ ਨੇ ਸਾਨੂੰ ਸਿਆਸਤ ਤੋਂ ਬੜੀ ਦੂਰ ਇੱਕ ਪਿੰਜਰੇ ਵਿੱਚ ਪਾਈ ਰੱਖਿਆ ਏ। ਤੇ ਉਹ ਸਾਨੂੰ ਸਿਖਾਂਦੇ ਰਹੇ ਨੇ ਕਿ ਅਸੀਂ ਆਣ ਵਾਲ਼ੀ ਜ਼ਿੰਦਗੀ, ਤੇ ਦੂਜੀ ਦੁਨੀਆਂ ਵਿੱਚ ਆਪਣੀਆਂ ਰੂਹਾਂ ਤੇ ਅਜਿਹੇ ਗੋਰਖ-ਧੰਦਿਆਂ ਵਿੱਚ ਹੀ ਉਲਝੇ ਰਹੀਏ। ਆਮੀਨ! ਤੇ ਓਧਰ ਉਹ ਏਸ ਦੁਨੀਆਂ ਵਿੱਚ ਆਪਣੀ ਮਨ-ਮਰਜ਼ੀ ਦੀ ਨੀਤੀ ਬੇ-ਖਟਕੇ ਚਲਾਂਦੇ ਰਹਿਣ।"

ਕਾਰਾਗਾਨੋਵ ਗੁਣਗੁਣਾਇਆ:

"ਸ਼ੇਰ ਨਹੀਂ ਬਿਗਾਨੇ ਹੱਥਾਂ ਵੱਲ ਵੇਖਦਾ,
ਆਪਣਾ ਭੋਜਨ ਉਹ ਆਪ ਲੱਭਦਾ।"

"ਬਿਲਕੁਲ," ਮੀਤ੍ਰਿਆ ਨੇ ਗੱਲ ਜਾਰੀ ਰੱਖੀ, "ਏਸ ਲਈ ਹੁਣ ਸਾਨੂੰ ਸਾਰਿਆਂ ਗ਼ਰੀਬਾਂ ਨੂੰ ਰਲ਼ ਕੇ ਆਪਣੀ ਸਿਆਸਤ ਏਸ ਦੁਨੀਆਂ ਤੇ ਏਸੇ ਜ਼ਿੰਦਗੀ ਵਿੱਚ ਲਾਗੂ ਕਰਨੀ ਚਾਹੀਦੀ ਏ। ਮੈਨੂੰ ਪਤਾ ਏ ਇੰਜ ਮਾਲਕਾਂ ਨੂੰ ਸੂਲ਼ ਉੱਠਣਗੇ। ਕਿਉਂਕਿ ਏਸੇ ਤਰ੍ਹਾਂ ਉਹਨਾਂ ਦੀ ਮੌਤ ਯਕੀਨੀ ਏ। ਪਰ ਮੈਂ ਕੀ ਕਰ ਸਕਦਾ ਵਾਂ? ਜਦੋਂ ਵਕਤ ਆ ਗਿਆ ਮੈਂ ਇਹ ਖ਼ਤਰਾ ਆਪਣੇ ਨਾਲ਼ ਲੈ ਕੇ ਢੱਠੀ-ਕੰਢੀ ਜ਼ਰੂਰ ਪੁੱਜਾਂਗਾ..."

"ਉਹ ਤੈਨੂੰ ਜੇਲ੍ਹ ਵਿੱਚ ਪਾ ਦੇਣਗੇ, ਤੇ ਪਿੱਛੋਂ ਤੇਰੀ ਨਾਸਤਾਸੀਆ ਰੋਂਦੀ ਰਹੇਗੀ..."

"ਇਹ ਵੀ ਹੋ ਸਕਦਾ ਏ। ਪਰ ਜੇ ਜਿੱਤ ਸਾਡੀ ਹੋਈ ਤਾਂ ਕੌਣ ਜੰਮਿਆਂ ਏ ਮੈਨੂੰ ਜੇਲ੍ਹ ਵਿੱਚ ਪਾਣ ਵਾਲ਼ਾ?"

"ਕੀ ਮਤਲਬ ਏ ਤੇਰਾ? ਜੇ ਜਿੱਤ ਸਾਡੀ ਹੋਈ! ਮੈਨੂੰ ਸਾਫ਼-ਸਾਫ਼ ਸਮਝ ਨਹੀਂ ਆਇਆ।"

"ਜੋ ਮੈਂ ਕਹਿ ਰਿਹਾ ਹਾਂ, ਵਾਸਿਲੀ, ਉਹ ਤੈਨੂੰ ਬਹੁਤ ਚੰਗੀ ਤਰ੍ਹਾਂ ਸਮਝ ਆ ਗਿਆ ਏ। ਜੋ ਰੂਸ ਵਿੱਚ ਹੋਇਆ ਏ ਇੰਨ-ਬਿੰਨ ਓਸੇ ਤਰ੍ਹਾਂ ਸਾਡੇ ਦੇਸ਼ ਵਿੱਚ ਵੀ ਹੋ ਕੇ ਰਹਿਣਾ ਏਂ। ਅਖ਼ੀਰ ਗ਼ੁਲਾਮ ਉੱਠ ਪੈਣਗੇ, ਮਾਲਕਾਂ ਕੋਲ਼ ਇਸ ਦੁਨੀਆਂ ਨੂੰ ਛੱਡ ਜਾਣ ਦੇ ਸਿਵਾ ਹੋਰ ਕੋਈ ਚਾਰਾ ਨਹੀਂ ਰਹਿਣ ਲੱਗਾ। ਮੇਰਾ ਇੱਕ ਦੋਸਤ ਹੁੰਦਾ ਸੀ, ਜੋ ਜੋ ਮੈਨੂੰ ਪਤਾ ਹੋਣਾ ਚਾਹੀਦਾ ਸੀ - ਉਹ ਓਸ ਮੈਨੂੰ ਸਮਝਾ ਦਿੱਤਾ ਸੀ। ਤੇ ਫੇਰ ਮੇਰੀਆਂ ਅੱਖਾਂ ਨੇ, ਕੰਨ ਨੇ।

ਮੈਂ ਵੇਖਣਾ ਤੇ ਸੁਣਨਾ ਸ਼ੁਰੂ ਕਰ ਦਿੱਤਾ ਏ...”

ਦੋਵਾਂ ਰੂਸੀਆਂ ਨੇ ਘੁੱਟ ਕੇ ਉਹਦੇ ਨਾਲ਼ ਹੱਥ ਮਿਲ਼ਾਇਆ। “ਸੁਣ ਲੈ ਵਾਸਿਲੀ,” ਕਾਰਾਗਾਨੋਵ ਨੇ ਬੜੇ ਭਰੋਸੇ ਨਾਲ਼ ਕਿਹਾ, “ਜਿਸ ਨੂੰ ਤੂੰ ‘ਡੈਨਿਊਬ ਦਰਿਆ ਕੰਢੇ ਵਸਣ ਵਾਲ਼ਾ ਜੱਟ’, ਕਹਿੰਦਾ ਏਂ, ਉਹ ਤਾਂ ਹੁਣੇ ਹੀ ਸਿਆਸਤਦਾਨ ਬਣ ਚੁੱਕਿਆ ਏ, ਤੇ ਮੈਨੂੰ ਏਸ ਗੱਲ ਦੀ ਬੜੀ ਹੀ ਖ਼ੁਸ਼ੀ ਏ।”

## 14.

ਜਦੋਂ ਮੀਤ੍ਰਿਆ ਕਦੇ ਕੱਲਾ ਹੁੰਦਾ ਤਾਂ ਉਹ ਡੂੰਘਾ ਸਾਹ ਭਰਦਿਆਂ ਸੋਚਦਾ, “ਦਿਨ ਲੰਘ ਕੇ ਹਫ਼ਤੇ ਬਣੀ ਜਾਂਦੇ ਨੇ। ਦਿਲ ਮੇਰਾ ਕਿਸੇ ਖ਼ੁਸ਼ਖ਼ਬਰੀ ਲਈ ਤਾਂਘਦਾ ਰਹਿੰਦਾ ਏ, ਪਰ ਪਤਾ ਨਹੀਂ ਕਿਧਰੋਂ ਆਵੇ ਇਹ ਖ਼ੁਸ਼ਖ਼ਬਰੀ!”

ਪਿਸਤਰੂਗਾ ਤੇ ਕਾਰਾਗਾਨੋਵ ਏਥੋਂ ਜਾ ਚੁੱਕੇ ਸਨ। ਆਪਣੇ ਅਰਾਮ ਦੇ ਵਕਤ ਵਿੱਚ ਕਦੇ-ਕਦੇ ਮੀਤ੍ਰਿਆ ਚੁੱਪ-ਚਾਪ ਹੋ ਕੇ ਖ਼ਿਆਲਾਂ ਦੀ ਦੁਨੀਆਂ ਵਿੱਚ ਗੁਆਚ ਜਾਂਦਾ। ਹੌਲ਼ੀ-ਹੌਲ਼ੀ ਕਮਰੇ ਵਿਚਲਾ ਰੌਲ਼ਾ ਉਹਨੂੰ ਸੁਣਾਈ ਨਾ ਦੇਂਦਾ, ਤੇ ਜਿਸ ਕੁੜੀ ਲਈ ਉਹਦਾ ਦਿਲ ਲੋਚਦਾ ਸੀ ਉਹਦੀ ਮੂਰਤ ਉਹਦੀਆਂ ਅੱਧ-ਮੀਟੀਆਂ ਅੱਖਾਂ ਸਾਹਮਣੇ ਆਣ ਖੜੋਂਦੀ। “ਜਦੋਂ ਉਹ ਮੇਰੇ ਵੱਲ ਤੱਕ ਕੇ ਇੰਜ ਮੁਸਕਰਾਂਦੀ ਏ,” ਉਹ ਆਪਣੇ ਦਿਲ ਵਿੱਚ ਹੀ ਆਖਦਾ, “ਤਾਂ ਮੇਰਾ ਦਿਲ ਜ਼ਰੂਰ ਪੰਘਰ ਪੈਣਾ ਚਾਹੀਦਾ ਏ - ਪਰ ਇੰਜ ਹੁੰਦਾ ਨਹੀਂ। ਉਫ਼ ਨਹੀਂ! ਇਸ ਦਿਲ ਵਿੱਚ ਨਫ਼ਰਤ ਦੀ ਸੂਲ਼ ਏ, ਇਹ ਸੂਲ਼ ਹੋਰ ਡੂੰਘੀ ਧਸਦੀ ਜਾਂਦੀ ਏ। ਜਿੰਨਾਂ ਚਿਰ ਤੱਕ ਉਹ ਸਾਰੇ ਲੋਕੀ, ਜਿਨ੍ਹਾਂ ਮੇਰੇ ਅੰਦਰ ਇਹ ਨਫ਼ਰਤ ਤੇ ਮਾਯੂਸੀ ਪੈਦਾ ਕੀਤੀ ਏ, ਮੈਨੂੰ ਉਹ ਸਭ ਕੁਝ ਮੋੜ ਨਹੀਂ ਦੇਂਦੇ ਜੋ ਉਹਨਾਂ ਮੇਰੇ ਕੋਲੋਂ ਖੋਹਿਆ ਏ, ਓਨਾ ਚਿਰ ਤੱਕ ਮੇਰਾ ਇਹੀ ਹਾਲ ਰਹੇਗਾ, ਤੇ ਓਨਾ ਚਿਰ ਮੈਂ ਆਪਣੀ ਏਸ ਕੁੜੀ ਨਾਲ਼ ਵੀ ਖ਼ੁਸ਼-ਖ਼ੁਸ਼ ਜ਼ਿੰਦਗੀ ਨਹੀਂ ਜਿਊ ਸਕਾਂਗਾ!”

ਏਸ ਸਿਆਲ਼ੇ ਖ਼ਾਸ ਹੀ ਵੱਧ ਬਰਫ਼ ਪਈ। ਚੰਨ ਚਾਨਣੀਆਂ ਰਾਤਾਂ ਨੂੰ ਮੀਤ੍ਰਿਆ ਆਪਣੇ ਹੋਰ ਕੁਝ ਸਾਥੀਆਂ ਨਾਲ਼ ਬਾਹਰ ਨਿੱਕਲ਼ ਜਾਂਦਾ ਤੇ ਬਰਫ਼ ਵਿਚਲੇ ਮਘੋਰਿਆਂ ਥਾਣੀਂ ਝੀਲ ਦੀਆਂ ਡੂੰਘਾਣਾਂ ਵਿੱਚ ਊਦ-ਬਿਲਿਆਂ ਨੂੰ ਗੁਆਚਦੇ ਵੇਖਦਾ। ਅਨੰਤ ਤਾਰਿਆਂ-ਜੜਿਆ ਅਕਾਸ਼ ਕਿਸੇ ਬਲੌਰੀ ਗੁੰਬਦ ਵਾਂਗ ਸੀ, ਜਿਦ੍ਹੇ ਥੱਲੇ ਨਿੱਕੀ ਤੋਂ ਨਿੱਕੀ ਸਰਗੋਸ਼ੀ, ਛੋਟੀ ਤੋਂ ਛੋਟੀ ਹਿਲ-ਜੁਲ ਜਾਂ ਰਾਤ ਦੇ ਕਿਸੇ ਪੰਖੇਰੂ ਦੀ ਵਾਜ ਵੀ ਬੜੀ ਸਾਫ਼ ਗੂੰਜ ਉੱਠਦੀ ਸੀ। ਕੱਕਰ ਤੁਹਾਨੂੰ ਉਸਤਰੇ ਵਾਂਗ ਕੱਟਦਾ, ਤੇ ਤੁਹਾਡੀਆਂ ਨਾਸਾਂ ਵਿੱਚ ਅੱਗ ਦੇ ਚੰਗਿਆੜਿਆਂ ਵਾਂਗ ਜਾ ਵੜਦਾ ਸੀ।

ਮੀਤ੍ਰਿਆ ਨੂੰ ਪੰਛੀਵਾੜੇ ਦੇ ਸਿਆਲ਼ੇ ਚੇਤੇ ਆ ਗਏ। ਓਥੇ ਸਿਆਲ਼ਾ ਮੌਜ-ਮੇਲਾ ਹੁੰਦਾ ਸੀ - ਬਰਫ਼-ਗੱਡੀ ਦੀਆਂ ਦੌੜਾਂ, ਬੱਚਿਆਂ ਦੀ ਚਹਿਕਾਰ। ਓਥੋਂ ਨਾਲ਼ੋਂ ਉਲਟ ਏਥੇ ਸਿਆਲ਼ਾ ਉਹਨਾਂ ਬੇਅੰਤ ਕੁਤਬੀ ਫ਼ਾਸਲਿਆਂ ਦਾ ਇਕ ਅੰਗ ਸੀ ਜਿਨ੍ਹਾਂ ਵਿੱਚ ਬਰਫ਼ ਦੇ ਝੱਖੜ ਕੀੜਿਆਂ ਤੋਂ ਲੈ ਕੇ ਪਸ਼ੂਆਂ ਤੇ ਮਨੁੱਖਾਂ ਤੱਕ ਸਾਰੀ ਜ਼ਿੰਦਗੀ ਲਈ ਮੌਤ-ਸੁੰਨ ਦਾ

ਖ਼ਤਰਾ ਲੈ ਆਉਂਦੇ ਸਨ। ਡੂੰਘੀਆਂ ਖੁੰਧਰਾਂ ਵਿੱਚ ਲੁਕੇ ਪਸ਼ੂ ਇਹਦੇ ਲੰਘ ਜਾਣ ਨੂੰ ਉਡੀਕਦੇ ਰਹਿੰਦੇ ਸਨ, ਪਰ ਮਨੁੱਖ ਸਿਆਲ਼ੇ ਦੀਆਂ ਮੁਸੀਬਤਾਂ ਸਾਹਮਣੇ ਬੜੀ ਮਜ਼ਬੂਤੀ ਨਾਲ਼ ਡਟ ਜਾਂਦਾ ਤੇ ਅਖ਼ੀਰ ਇਹਨੂੰ ਜਿੱਤ ਲੈਂਦਾ ਸੀ। ਇਸ ਗੱਲ ਦਾ ਮੀਤ੍ਰਿਆ ਉੱਤੇ ਸਭ ਤੋਂ ਵੱਧ ਅਸਰ ਹੋਇਆ।

ਇੱਕ ਐਤਵਾਰ ਨੂੰ, ਦੁਪਹਿਰੇ ਤਿੰਨ ਕੁ ਵਜੇ ਕੈਦੀ ਆਪਣੇ ਕੈਂਪ ਦੀ ਕੈਂਟੀਨ ਵਿੱਚੋਂ ਨਿੱਕਲ਼ ਕੇ ਬਾਰਕਾਂ ਵਿੱਚ ਜਾ ਚੁੱਕੇ ਸਨ। ਅੰਦਰ ਜਾਣ ਤੋਂ ਪਹਿਲਾਂ ਇੱਕ ਬਰਫ਼-ਗੱਡੀ ਨੂੰ ਤੱਕਣ ਲਈ ਮੀਤ੍ਰਿਆ ਬਿੰਦ ਕੁ ਠਹਿਰਿਆ। ਗੱਡੀ ਬਰਫ਼ ਦੇ ਇੱਕ ਵਰੋਲੇ ਵਿੱਚੋਂ ਲੰਘ ਗਈ ਤੇ ਉੱਡਦੀ ਬਰਫ਼ ਦੇ ਗੋਹੜਿਆਂ ਦੀ ਮਾਰ ਤੋਂ ਬਚਣ ਲਈ ਮੀਤ੍ਰਿਆ ਨੂੰ ਆਪਣਾ ਮੂੰਹ ਓਵਰ-ਕੋਟ ਦੇ ਕਾਲਰ ਥੱਲੇ ਲੁਕਾਣਾ ਪਿਆ।

ਉਹ ਹਾਲੀਂ ਏਸ ਪਾਲ਼ ਵਿੱਚ ਅਖ਼ੀਰਲੀ ਆਪਣੀ ਸੱਤ ਨੰਬਰ ਦੀ ਬਾਰਕ ਦੇ ਬਾਹਰਵਾਰ ਖੜੋਤਾਂ ਬੂਟਾਂ ਤੇ ਕੱਪੜਿਆਂ ਤੋਂ ਬਰਫ਼ ਹੀ ਝਾੜ ਰਿਹਾ ਸੀ ਕਿ ਬੁਕੋਵੀਨਾ ਦਾ ਇੱਕ ਗੱਭਰੂ, ਉਹਦਾ ਸਾਥੀ-ਕੈਦੀ ਜਾਰਜ ਸਰਪੇ, ਉਹਨੂੰ ਸੁਨੇਹਾ ਦੇਣ ਆਇਆ। ਕੋਈ ਉਹਨੂੰ ਮਿਲ਼ਣ ਆਇਆ ਸੀ ਤੇ ਕੈਂਪ ਕਮਾਂਡਰ ਦੇ ਦਫ਼ਤਰ ਵਿੱਚ ਉਡੀਕ ਰਿਹਾ ਸੀ।

ਮੀਤ੍ਰਿਆ ਦਾ ਦਿਲ ਜ਼ੋਰ ਦੀ ਧੜਕਣ ਲੱਗ ਪਿਆ। 'ਕੀ ਹੋ ਸਕਦਾ ਏ ?"

"ਸ਼ੈਦ ਉਹ ਤੇਰਾ ਕੈਂਪ ਬਦਲਾਣ ਲੱਗੇ ਨੇ," ਸਰਪੇ ਨੇ ਆਪਣਾ ਕਿਆਫ਼ਾ ਦੱਸਿਆ।

"ਹੋਰ ਵੀ ਕਿਸੇ ਕੈਦੀ ਨੂੰ ਸੱਦਿਆ ਨੇ ?"

"ਮੈਨੂੰ ਪਤਾ ਨਹੀਂ।"

"ਸ਼ੈਦ ਉਹੀ ਬੰਦਾ ਏ ਜਿਹੜਾ ਹੁਣੇ ਬਰਫ਼-ਗੱਡੀ ਵਿੱਚ ਆਇਆ ਏ ?"

"ਮੈਂ ਨਹੀਂ ਤੱਕਿਆ।"

"ਪਤਾ ਨਹੀਂ ਕੀ ਏ ?" ਮੀਤ੍ਰਿਆ ਨੇ ਚਾਣਚੱਕੀ ਖੁਤ-ਖੁਤੀ ਵਿੱਚ ਗਿਲਾ ਕੀਤਾ।

ਉਹ ਆਪਣੀ ਪਸ਼ਮੀ ਟੋਪੀ ਤੇ ਓਵਰ-ਕੋਟ ਠੀਕ ਕਰ ਕੇ ਦਫ਼ਤਰ ਵੱਲ ਹੋ ਪਿਆ। ਢਲਦੇ ਸੂਰਜ ਦੇ ਚਾਨਣ ਵਿੱਚ ਬਰਫ਼ ਗੁਲਾਬੀ ਡਲ੍ਹਕਾਂ ਮਾਰ ਰਹੀ ਸੀ। ਦਫ਼ਤਰ ਦੇ ਬਾਹਰਲੇ ਦਰਵਾਜ਼ੇ ਕੋਲ਼ ਪੁੱਜਣ ਤੱਕ ਉਹਨੂੰ ਬੜਾ ਸਾਹ ਚੜ੍ਹ ਗਿਆ, ਤੇ ਉਹ ਇੱਕ ਬਿੰਦ ਲਈ ਖੜੋ ਗਿਆ। ਕਮਰੇ ਅੰਦਰਲੀਆਂ ਅਵਾਜ਼ਾਂ ਉਹਨੂੰ ਬਾਹਰ ਸੁਣਾਈ ਦਿੱਤੀਆਂ। ਇਹਨਾਂ ਵਿੱਚ ਕਮਾਂਡਰ ਬਾਰਾਂਤਾ, ਇੱਕ ਫੱਟੜ ਸਾਇਬੇਰੀਅਨ ਦੀ ਮੱਧਮ ਮਰਦਾਵੀਂ ਵਾਜ ਵੀ ਸੀ। ਉਹਦੀ ਇੱਕ ਲੱਤ ਲੱਕੜ ਦੀ ਸੀ ਤੇ ਏਸ ਉੱਤੇ ਉਹਨੂੰ ਬੜਾ ਫ਼ਖ਼ਰ ਸੀ। ਜਿਨ੍ਹਾਂ ਬਾਰਕਾਂ ਦਾ ਉਹਨੇ ਮੁਆਇਨਾ ਕਰਨਾ ਹੁੰਦਾ, ਉਹਨਾਂ ਦੇ ਬੂਹੇ ਉਹ ਇਸ ਲੱਤ ਨਾਲ਼ ਖੜਕਾਂਦਾ। ਉਹਦੀਆਂ ਬੜੀਆਂ ਵੱਡੀਆਂ-ਵੱਡੀਆਂ ਮੁੱਛਾਂ ਸਨ। ਮੁੱਛਾਂ ਉੱਤੇ ਵੀ ਉਹਨੂੰ ਏਸ ਲੱਤ ਜਿੰਨਾ ਹੀ ਫ਼ਖ਼ਰ ਸੀ, ਤੇ ਇਹਨਾਂ ਮੁੱਛਾਂ ਕਰਕੇ ਹੀ ਸਾਰੇ ਰੁਮਾਨੀਅਨ ਕੈਦੀ ਉਹਨੂੰ 'ਬੂਦੇਨੀ' ਆਖਦੇ ਹੁੰਦੇ ਸਨ।

ਅਰਦਲੀ ਇੱਕ ਵੱਡੀ ਸਾਰੀ ਲੱਕੜ ਅੰਗੀਠੀ ਵਿੱਚ ਪਾ ਰਿਹਾ ਸੀ। ਲੱਕੜ ਟਿਕਾ ਕੇ ਜਦੋਂ ਉਹਨੇ ਪਿਛਾਂਹ ਤੱਕਿਆ ਤਾਂ ਉਹ ਮੀਤ੍ਰਿਆ ਨੂੰ ਏਥੇ ਇੰਜ ਚੁੱਪ-ਚਾਪ ਅਟੈਨਸ਼ਨ

ਖੜੋਤਾ ਤੱਕ ਕੇ ਬੜਾ ਹੈਰਾਨ ਹੋਇਆ।

"ਮੈਨੂੰ ਕਮਾਂਡਰ ਨੇ ਸੱਦਿਆ ਸੀ ?"

"ਹਾਂ !"

ਮੀਤ੍ਰਿਆ ਆਪਣੀ ਥਾਂ ਤੋਂ ਨਾ ਹਿਲਿਆ।

"ਅੰਦਰ ਆ ਜਾਓ, ਸਾਥੀ। ਤੁਹਾਡੀ ਬੜੀ ਮਿਹਰਬਾਨੀ ਹੋਏਗੀ ਜੇ ਬਾਹਰ ਦਾ ਬੂਹਾ ਤੁਸੀਂ ਆਪ ਬੰਦ ਕਰਦੇ ਆਓ।"

ਅਰਦਲੀ ਇੱਕ ਲੰਮਾ ਝੰਮਾ ਦਾੜ੍ਹੀ ਵਾਲ਼ਾ ਬੰਦਾ ਸੀ। ਇਹ ਵੀ ਕਮਾਂਡਰ ਬਾਰਾਂਤਾ ਵਾਂਗ ਸਾਇਬੇਰੀਆ ਵਿੱਚੋਂ ਦਰਿਆ ਯਾਂਸੀ ਦੇ ਇਲਾਕੇ ਤੋਂ ਆਇਆ ਸੀ। ਇਹਦੀ ਇੱਕ ਬਾਂਹ ਕੱਟੀ ਗਈ ਸੀ, ਤੇ ਇਹਨੇ ਬਣਾਉਟੀ ਬਾਂਹ ਲੁਆਈ ਹੋਈ ਸੀ ਜਿਦ੍ਹੇ ਸਿਰੇ ਉੱਤੇ ਇੱਕ ਕੁੰਡੀ ਅਖ਼ੀਰ ਦਿਸ ਰਹੀ ਸੀ। ਉਹਨੇ ਅੰਗੀਠੀ ਦਾ ਭਿਤ ਏਸ ਕੁੰਡੀ ਨਾਲ਼ ਧੱਕਿਆ ਤੇ ਫੇਰ ਇਹਨੂੰ ਆਪਣੇ ਓਵਰ ਕੋਟ ਦੀਆਂ ਬਾਹਾਂ ਵਿੱਚ ਲੁਕਾ ਲਿਆ। ਆਪਣੇ ਚੰਗੇ ਹੱਥ ਨਾਲ਼ ਉਹਨੇ ਮੀਤ੍ਰਿਆ ਨੂੰ ਅਗਾਂਹ ਆਉਣ ਲਈ ਸੈਨਤ ਕੀਤੀ ਤੇ ਬੜੇ ਆਦਰ ਨਾਲ਼ ਮੁਸਕਰਾ ਕੇ ਕਹਿਣ ਲੱਗਾ: "ਪਯਾਵਸਤਾ !"

ਮੀਤ੍ਰਿਆ ਅੱਗੇ ਵਧਿਆ। ਓਥੇ ਕਿਸੇ ਤਰ੍ਹਾਂ ਦੀ ਗੜਬੜ ਦੀ ਕੋਈ ਸੂਰਤ ਨਹੀਂ ਸੀ, ਉਹਨੂੰ ਕਿਸੇ ਕਸੂਰ ਦਾ ਪਛਤਾਵਾ ਨਹੀਂ ਸੀ; ਪਰ 'ਅਜ਼ਾਦੀ' ਦੀ ਘੜੀ ਵੀ ਹਾਲੇ ਨਹੀਂ ਸੀ ਪੁੱਜੀ ! 'ਬੂਦੇਨੀ' ਬੜੇ ਉਤਸ਼ਾਹ ਨਾਲ਼ ਬੋਲ ਰਿਹਾ ਸੀ, ਸ਼ੈਦ ਉਹ ਬੂਹੇ ਵੱਲ ਪਿੱਠ ਕੀਤੇ ਆਦਮੀ ਕੋਲ਼ੋਂ ਆਪਣੇ ਮਿੱਤਰਾਂ ਦੀ ਸੁੱਖ ਸਾਂਦ ਪੁੱਛ ਰਿਹਾ ਸੀ। ਕਮਾਂਡਰ ਖੜੋਤਾ ਹੋਇਆ ਤੇ ਦੂਜਾ ਆਦਮੀ ਲੱਕੜੀ ਦੇ ਇੱਕ ਸਟੂਲ ਉੱਤੇ ਬੈਠਾ ਸੀ। ਉਹਦੀ ਪਸ਼ਮੀ ਟੋਪੀ ਤੇ ਖੱਲ ਦਾ ਕੋਟ ਲਾਪਰਵਾਹੀ ਨਾਲ਼ ਫ਼ਰਸ਼ ਉੱਤੇ ਉਹਦੇ ਪੈਰਾਂ ਕੋਲ਼ ਡਿੱਗੇ ਪਏ ਸਨ।

ਬਾਰਾਂਤਾਂ ਨੇ ਫ਼ਰਸ਼ ਨੂੰ ਆਪਣੀ ਲੱਕੜ ਦੀ ਲੱਤ ਨਾਲ਼ ਠਕੋਰਿਆ ਤੇ ਏਸ ਨਵੇਂ ਆਏ ਬੰਦੇ ਵੱਲ ਅੱਖ ਮਾਰੀ। ਨਵੇਂ ਆਏ ਬੰਦੇ ਨੇ ਕਾਹਲ਼ੀ ਨਾਲ਼ ਪਿਛਾਂਹ ਪਰਤ ਕੇ ਤੱਕਿਆ।

ਮੀਤ੍ਰਿਆ ਨੇ ਇੱਕਦਮ ਉਹਨੂੰ ਪਛਾਣ ਲਿਆ। ਇਹ ਉਹੀ ਕੱਕੇ ਭਰਵੱਟਿਆਂ ਵਾਲ਼ਾ ਬੰਦਾ ਸੀ ਜਿਨ੍ਹੇ ਫੱਟੜ ਫ਼ਲੋਰੀਆ ਨੂੰ ਚੁੱਕਿਆ ਤੇ ਮੀਤ੍ਰਿਆ ਨੂੰ ਕੈਦੀਆਂ ਦੀ ਕਤਾਰ ਵਿੱਚ ਜਾ ਰਲ਼ਣ ਲਈ ਕਿਹਾ ਸੀ, ਉਹੀ ਜਿਹੜਾ ਮੀਤ੍ਰਿਆ ਲਈ ਲੜਾਈ ਦੇ ਪਹਿਲੇ ਦਿਨ ਓਸ ਧੂੰਏਂ ਤੇ ਲਹੂ ਦੇ ਝੱਖੜ ਵਿੱਚ ਪਿੱਠ ਉੱਤੇ ਥਾਪੀ ਦੇਂਦਾ ਅਜਿਹੀ ਸਨੇਹੀ ਮੁਸਕਾਨ ਨਾਲ਼ ਉਹਨੂੰ ਮਿਲ਼ਿਆ ਸੀ। ਉਹਨੇ ਫ਼ੌਜੀ ਵਰਦੀ ਪਾਈ ਹੋਈ ਸੀ, ਪਰ ਉਹਦੇ ਰੈਂਕ ਦੀ ਕੋਈ ਨਿਸ਼ਾਨੀ ਇਸ ਉੱਤੇ ਨਹੀਂ ਸੀ।

ਮੀਤ੍ਰਿਆ ਨੂੰ ਪਤਾ ਨਹੀਂ ਸੀ ਲੱਗ ਰਿਹਾ ਕਿ ਉਹ ਕਿਵੇਂ ਉਹਨੂੰ ਮਿਲ਼ੇ। ਉਹਨੇ ਆਪਣੇ ਵੱਲ ਉਹਦਾ ਵਧਿਆ ਹੱਥ ਘੁੱਟ ਕੇ ਫੜ ਲਿਆ।

"ਕੋਕੋਰ ਦਿਮਿਤ੍ਰੀਅਸ ?" ਓਦੋਂ ਵਰਗੀ ਮੁਸਕਾਨ ਨਾਲ਼ ਹੀ ਏਸ ਨਵੇਂ ਆਏ ਬੰਦੇ ਨੇ ਪੁੱਛਿਆ।

"ਹਾਂ।"

"ਮੈਂ ਤੇਰੇ ਲਈ ਤੇਰੇ ਦੋਸਤ ਕੋਸਤੀਆ ਫ਼ਲੋਰੀਆ ਦੀ ਖ਼ਬਰ ਲਿਆਇਆ ਹਾਂ।" ਉਹਨੇ ਬੜੇ ਅਜੀਬ ਲਹਿਜੇ ਤੇ ਇੱਕੋ ਲਫ਼ਜ਼ ਬਣਾ ਕੇ ਇਹ ਨਾਂ ਲਿਆ: 'ਕਾਸਤਾਫ਼ਲੋਰਾ'। ਪਰ ਉਹਦੀ ਵਾਜ ਮੀਤ੍ਰਿਆ ਨੂੰ ਸੰਗੀਤ ਜਾਪੀ। ਤੇ ਉਹਦੀ ਮੁਸਕਰਾਹਟ ਨੇ ਮੀਤ੍ਰਿਆ ਦੇ ਅੰਦਰ ਦੀ ਪੀੜ, ਚਿਰ-ਪੁਰਾਣੀ ਨਾ ਮੱਠੀ ਕੀਤੀ ਪੀੜ ਨੂੰ ਕੁਝ ਘਟਾਇਆ।

"ਕੀ ਹਾਲ ਏ ਉਹਦਾ? ਉਹ ਰਾਜ਼ੀ ਏ?"

"ਹਾਂ, ਉਹ ਬਿਲਕੁਲ ਰਾਜ਼ੀ ਏ।"

ਮੀਤ੍ਰਿਆ ਨੇ ਪੰਘਰੀਆਂ ਅੱਖਾਂ ਨਾਲ਼ ਉਹਦੇ ਵੱਲ ਤੱਕ ਕੇ ਕਿਹਾ, "ਕੀ ਤੁਹਾਨੂੰ ਪਤਾ ਏ, ਜਿੱਦਣ ਅਸੀਂ ਮਿਲ਼ੇ ਸਾਂ, ਓਦੋਂ ਤੋਂ ਹੀ ਮੈਂ ਤੁਹਾਡਾ ਨਾਂ ਜਾਣਨ ਲਈ ਉਤਾਵਲਾ ਰਿਹਾ ਹਾਂ। ਸਾਨੂੰ ਓਦੋਂ ਝੱਟ ਹੀ ਇੱਕ ਦੂਜੇ ਤੋਂ ਵਿਛੜ ਜਾਣਾ ਪਿਆ...।"

"ਹੋ ਸਕਦਾ ਏ, ਪਰ ਮੈਨੂੰ ਚੇਤੇ ਨਹੀਂ।"

ਕਮਾਂਡਰ ਬਾਰਾਂਤਾ ਵੀ ਖੁਸ਼ ਜਾਪ ਰਿਹਾ ਸੀ, ਭਾਵੇਂ ਉਹਨੂੰ ਗੱਲ ਦਾ ਪਤਾ ਨਹੀਂ ਸੀ ਲੱਗ ਰਿਹਾ।

"ਇਹ ਸਾਡੇ ਡਾਕਟਰ ਨੇ," ਉਹਨੇ ਕਿਹਾ, "ਸਾਥੀ ਓਸਤਾਪ ਬੋਰੀਓਜ਼ੋਵ।"

"ਮੈਂ ਡਾਕਟਰ ਨਹੀਂ, ਮੈਂ ਤੇ ਡਾਕਟਰ ਦਾ ਅਰਦਲੀ ਹਾਂ," ਬੋਰੀਓਜ਼ੋਵ ਨੇ ਹੱਸਦਿਆਂ-ਹੱਸਦਿਆਂ ਕਿਹਾ।

"ਵਾਹ, ਖ਼ੂਬ ਬਣਦੇ ਓ! ਉੱਕਾ ਝੂਠ! ਅਰਦਲੀ ਨਾ ਅਰਦਲੀ, ਤੁਸੀਂ ਤੇ ਬੜੇ ਮਸ਼ਹੂਰ ਸਰਜਨ ਹੋ! ਤੁਸੀਂ ਹੀ ਤਾਂ ਮੇਰੀ ਲੱਤ ਦਾ ਅਪ੍ਰੇਸ਼ਨ ਕੀਤਾ ਸੀ, ਤੇ ਹੋਰ ਅਨੇਕਾਂ ਅਜਿਹੇ ਅਪ੍ਰੇਸ਼ਨ ਤੁਸੀਂ ਕਰ ਚੁੱਕੇ ਹੋ। ਅਹਿ ਤੱਕੋ - ਹੁਣ ਮੈਂ ਇਹਨੂੰ ਚੰਗੀ ਤਰ੍ਹਾਂ ਵਰਤ ਸਕਦਾ ਹਾਂ, ਏਥੋਂ ਤੱਕ ਕਿ ਕਈ ਹੁਕਮ ਮੈਂ ਏਸ ਨਾਲ਼ ਦੇਂਦਾ ਹਾਂ।" ਬਾਰਾਂਤਾ ਨੇ ਲੱਕੜੀ ਦੀ ਲੱਤ ਨਾਲ਼ ਫ਼ਰਸ਼ ਨੂੰ ਤਿੰਨ ਵਾਰੀ ਠਕੋਰਿਆ ਤੇ ਫੇਰ ਆਪਣੀਆਂ ਵੱਡੀਆਂ-ਵੱਡੀਆਂ ਮੁੱਛਾਂ ਨੂੰ ਵੱਟਦਿਆਂ ਇਸ ਲੱਤ ਵੱਲ ਤੱਕਦਾ ਰਿਹਾ।

ਬੋਰੀਓਜ਼ੋਵ ਨੇ ਮੀਤ੍ਰਿਆ ਨੂੰ ਕਿਹਾ, "ਕੋਕੋਰ, ਬਾਰਾਂਤਾ ਦੀ ਇਹ ਲੱਤ ਤੱਕ ਰਿਹਾ ਏਂ? ਇਹਦੇ ਉੱਤੇ ਇੱਕ ਚੰਗਾ ਬੂਟ ਏ, ਤਾਂ ਜੋ ਇਹਦੀ ਸੋਹਣੀ ਸਾਈਬੇਰੀਅਨ ਸ਼ਕਲ ਨੂੰ ਬੱਜ ਨਾ ਲੱਗੇ। ਤੇ ਇਹ ਉਹਦਾ ਕੰਮ ਵੀ ਚੰਗਾ ਭੁਗਤਾਂਦੀ ਏ। ਸਾਥੀ ਕਾਸਤਾਫ਼ਲੋਰਾ ਦੀ ਵੀ ਅਜਿਹੀ ਹੀ ਲੱਕੜ ਦੀ ਲੱਤ ਏ, ਫ਼ੌਲਾਦ ਦੇ ਸਪ੍ਰਿੰਗਾਂ ਵਾਲ਼ੀ, ਤੇ ਉਹ ਬੜੇ ਚਿਰ ਤੋਂ ਤੇਰੇ ਬਾਰੇ ਮੈਨੂੰ ਪੁੱਛਦਾ ਰਿਹਾ ਹੈ, ਉਹ ਮੈਨੂੰ ਕਹਿੰਦਾ ਰਿਹਾ ਹੈ ਕਿ ਮੈਂ ਕਿਸੇ ਨਾ ਕਿਸੇ ਤਰ੍ਹਾਂ ਤੈਨੂੰ ਲੱਭ ਕੇ ਉਹਦੀ ਸੁੱਖ ਸਾਂਦ ਤੈਨੂੰ ਪੁੱਚਾ ਦਿਆਂ। ਜਦੋਂ ਮੈਂ ਰਣ-ਖੇਤਰ ਵਿੱਚੋਂ ਉਹਨੂੰ ਚੁੱਕਿਆ ਤਾਂ ਉਹਨੇ ਮੈਨੂੰ ਦੱਸਿਆ ਕਿ ਕੁਝ ਚਿਰ ਪਹਿਲਾਂ ਤੂੰ ਉਹਨੂੰ ਆਪਣੀਆਂ ਬਾਹਾਂ ਵਿੱਚ ਆਸਰਾ ਦਿੱਤਾ ਹੋਇਆ ਸੀ। ਮੈਂ ਤੇਰੇ ਮੂੰਹ ਤੋਂ ਹੀ ਵੇਖ ਸਕਦਾ ਹਾਂ ਕਿ ਤੂੰ ਉਹਦੀਆਂ ਗੱਲਾਂ ਸੁਣ ਕੇ ਓਨਾ ਹੀ ਖ਼ੁਸ਼ ਏਂ ਜਿੰਨੀਆਂ ਉਹ ਤੇਰੀਆਂ ਕਰ ਕੇ ਖੁਸ਼ ਹੁੰਦਾ ਏ। ਮੈਨੂੰ ਛੇਤੀ ਹੀ ਪਤਾ ਲੱਗ ਗਿਆ ਸੀ ਕਿ ਕਾਸਤਾਫ਼ਲੋਰਾ ਸਾਡੇ ਕਮਿਊਨਿਸਟ ਸਾਥੀਆਂ ਵਿੱਚੋਂ ਇੱਕ ਏ। ਮੈਂ ਕੋਸ਼ਿਸ਼ ਕੀਤੀ ਤੇ ਤੇਰਾ ਅਤਾ ਪਤਾ ਲਭਾਇਆ। ਏਥੇ ਆਣ ਲਈ ਬਸ ਮੈਨੂੰ ਆਪਣੇ ਕੰਮ ਵਿੱਚੋਂ ਕੁਝ ਵਿਹਲ ਦੀ

ਲੋੜ ਸੀ। ਤੇ ਅੱਜ ਹੀ ਜਾ ਕੇ ਕਿਤੇ ਮੈਨੂੰ ਵਿਹਲ ਮਿਲ਼ੀ ਏ। ਤੇਰੇ ਕੋਲ਼ ਆਣ ਵਿੱਚ ਮੈਨੂੰ ਅਠਤਾਲ਼ੀ ਘੰਟੇ ਲੱਗੇ ਨੇ, ਤੇ ਏਨੇ ਕੁ ਹੀ ਵਾਪਸ ਆਪਣੀ ਥਾਂ ਉੱਤੇ ਪੁੱਜਣ ਵਿੱਚ ਲੱਗਣਗੇ। ਮੈਂ ਏਥੇ ਇੱਕ ਦਿਨ ਲਈ ਠਹਿਰਾਂਗਾ, ਤਾਂ ਜੋ ਮੈਂ ਤੇਰੇ ਨਾਲ਼ ਉਹਦੀਆਂ ਗੱਲਾਂ ਕਰ ਸਕਾਂ, ਤੇ ਤੂੰ ਆਪਣੇ ਬਾਰੇ ਮੇਰੇ ਨਾਲ਼ ਗੱਲਾਂ ਕਰ ਸਕੇ। ਮੈਂ ਤੇਰੇ ਦੋਸਤ ਨੂੰ ਜਾ ਕੇ ਦੱਸਾਂਗਾ ਕਿ ਅਸੀਂ ਦੋਵੇਂ ਕਿਸੇ ਦੁਭਾਸ਼ੀਏ ਦੇ ਤਰਜਮੇ ਦੀ ਮਦਦ ਬਿਨਾਂ ਇੱਕ ਦੂਜੇ ਨਾਲ਼ ਖ਼ੂਬ ਗੱਲਾਂ ਕਰਦੇ ਰਹੇ ਹਾਂ। ਜਦੋਂ ਉਹਨੂੰ ਇਹ ਪਤਾ ਲੱਗੇਗਾ ਤਾਂ ਉਹ ਬਹੁਤ ਹੀ ਖ਼ੁਸ਼ ਹੋਏਗਾ।"

ਕਮਾਂਡਰ ਬਾਰਾਂਤਾ ਨੇ ਆਪਣੀ ਲੱਕੜ ਦੀ ਲੱਤ ਨਾਲ਼ ਫ਼ਰਸ਼ ਨੂੰ ਤਿੰਨ ਵਾਰੀ ਠਕੋਰਿਆ। "ਮੈਨੂੰ ਵੀ ਕੁਝ ਆਖ ਲੈਣ ਦਿਓ। ਮੈਂ ਉਹਨਾਂ ਨੂੰ ਸਮਾਵਾਰ ਲਿਆ ਕੇ ਚਾਹ ਦਾ ਸਾਰਾ ਇੰਤਜ਼ਾਮ ਕਰਨ ਲਈ ਆਖਣ ਲੱਗਾ ਹਾਂ। ਜਿੰਨਾ ਚਿਰ ਮੈਂ ਪਰਤਦਾ ਨਹੀਂ ਤੁਸੀਂ ਆਪਣੀਆਂ ਖ਼ਬਰਾਂ ਤੇ ਕਹਾਣੀਆਂ ਦੀਆਂ ਬੋਰੀਆਂ ਲੁਦਦੇ ਜਾਓ! ਫੇਰ ਅਸੀਂ ਖ਼ਬਰਾਂ ਸੁਣਾਂਗੇ। ਕੋਕੋਰ ਨੂੰ ਰੇਡੀਓ ਸੁਣਨਾ ਚੰਗਾ ਲੱਗਦਾ ਏ, ਤੇ ਸਭ ਤੋਂ ਵੱਧ ਇਹਨੂੰ ਚੰਗੀਆਂ ਖ਼ਬਰਾਂ ਸੁਣਨੀਆਂ ਪਸੰਦ ਨੇ। ਇਹਨੇ ਇੱਕ ਵਾਰੀ ਸਤਾਲਿਨ ਨੂੰ ਵੀ ਬੋਲਦਿਆਂ ਸੁਣਿਆਂ ਸੀ। ਜੇ ਡਾਕਟਰ ਤੁਸੀਂ ਓਦੋਂ ਕਿਤੇ ਤੱਕ ਸਕਦੇ, ਕੋਕੋਰ ਨੂੰ ਸਤਾਲਿਨ ਦੀ ਤਕਰੀਰ ਸੁਣ ਕੇ ਕਿੰਨਾ ਸੁਆਦ ਆਇਆ ਸੀ...!"

"ਖ਼ਰਾਸ਼ੋਵ! (ਬਹੁਤ ਅੱਛਾ)" ਡਾਕਟਰ ਬੋਰੀਓਜ਼ੋਵ ਨੇ ਖ਼ੁਸ਼ ਹੋ ਕੇ ਕਿਹਾ।

ਜਦੋਂ ਉਹ ਦੋਵੇਂ ਰਹਿ ਗਏ ਤਾਂ ਉਹਨੇ ਆਪਣੀ ਗੱਲ ਜਾਰੀ ਰੱਖੀ, "ਦੋਸਤ ਕੋਕੋਰ, ਸਿਹਤ ਤਾਂ ਤੇਰੀ ਬੜੀ ਚੰਗੀ ਜਾਪਦੀ ਏ, ਪਰ ਮੈਂ ਤੇਰੀਆਂ ਅੱਖਾਂ ਵਿੱਚੋਂ ਪੜ੍ਹ ਸਕਦਾ ਹਾਂ ਕਿ ਤੇਰਾ ਦਿਲ ਪੂਰਾ ਰਾਜ਼ੀ ਨਹੀਂ।"

ਸਿਰ ਨੀਵਾਂ ਪਾਈ ਮੀਤ੍ਰਿਆ ਨੇ ਡੂੰਘਾ ਸਾਹ ਭਰਿਆ।

"ਸਬਰ ਕਰ, ਕੋਕੋਰ, ਤੇ ਚੁੱਪ-ਚਾਪ ਉਡੀਕਦਾ ਰਹੋ। ਇਹ ਸੁਨੇਹਾ ਤੇਰੇ ਵੱਲ ਕਾਸਤਾਫ਼ਲੋਰਾ ਨੇ ਘੱਲਿਆ ਏ। ਉਹ ਚਾਂਹਦਾ ਏ ਕਿ ਤੂੰ ਆਪਣਾ ਕੈਂਪ ਬਦਲ ਕੇ ਉਹਦੇ ਵਾਲ਼ੇ ਕੈਂਪ ਵਿੱਚ ਆ ਜਾ, ਤਾਂ ਜੋ ਤੇਰੀ ਤਾਲੀਮ ਮੁਕੰਮਲ ਹੋ ਸਕੇ। ਕਮਾਂਡਰ ਬਾਰਾਂਤਾ ਤੇਰੇ ਉੱਤੇ ਬੜਾ ਖ਼ੁਸ਼ ਏ। ਤੇਰੇ ਆਉਣ ਤੋਂ ਪਹਿਲਾਂ ਅਸੀਂ ਇਹ ਹੀ ਗੱਲਾਂ ਕਰਦੇ ਪਏ ਸਾਂ। ਓਥੇ ਜਾਣ ਵਿੱਚ ਤੇਰਾ ਬੜਾ ਫਾਇਦਾ ਏ। ਤੂੰ ਏਥੇ ਬਹਾਰ ਦੇ ਸ਼ੁਰੂ ਤੱਕ ਰਹਿ ਸਕਦਾ ਏਂ, ਫੇਰ ਤੇਰੀ ਬਦਲੀ ਲਈ ਲੋੜੀਂਦੇ ਹੁਕਮ ਭਿਜਵਾ ਦਿੱਤੇ ਜਾਣਗੇ। ਆਪਣੀ ਸੋਸ਼ਲਿਸਟ ਦੁਨੀਆਂ ਵਿੱਚ ਜੋ ਕੁਝ ਵੀ ਅਸੀਂ ਚੰਗਾ ਕੀਤਾ ਤੇ ਉਸਾਰਿਆ ਹੈ, ਉਹ ਤੂੰ ਵੇਖ ਤੇ ਸਮਝ ਲਏਂ — ਇਸ ਵਿੱਚ ਅਸੀਂ ਤੇਰੀ ਹਰ ਤਰ੍ਹਾਂ ਮਦਦ ਕਰਾਂਗੇ।"

ਮੀਤ੍ਰਿਆ ਨੇ ਸਿਰ ਹਿਲਾ ਕੇ ਸੰਗਦੀ ਜਹੀ ਹਾਮੀ ਭਰੀ। ਉਹ ਬੜਾ ਖ਼ੁਸ਼ ਸੀ, ਪਰ ਆਪਣੀ ਖ਼ੁਸ਼ੀ ਪੂਰੀ ਤਰ੍ਹਾਂ ਦੱਸਣ ਦਾ ਹੀਆ ਉਹਦੇ ਅੰਦਰ ਨਹੀਂ ਸੀ।

ਕਮਾਂਡਰ ਦੀ ਲੱਕੜ ਦੀ ਲੱਤ ਫ਼ਰਸ਼ ਉੱਤੇ ਤਿੰਨ ਵਾਰੀ ਖੜਕੀ।

ਅਰਦਲੀ ਸ਼ੂਕਦਾ ਸਮਾਵਾਰ ਲੈ ਆਇਆ। ਇੱਕ ਹੋਰ ਸਿਪਾਹੀ ਉਹਦੇ ਮਗਰ ਟਰੇ ਵਿੱਚ ਗਲਾਸ ਚੁੱਕੀ ਆਇਆ।

ਮੀਤ੍ਰਿਆ ਡਾਕਟਰ ਵੱਲ ਤੱਕ ਕੇ ਮੁਸਕਰਾਇਆ: "ਮੈਂ ਬੜੀ ਸੌਖੀ ਤਰ੍ਹਾਂ ਤਿੰਨ ਗਲਾਸ ਪੀ ਸਕਦਾ ਵਾਂ, ਤੇ ਚੌਥੇ ਤੱਕ ਪੁੱਜ ਕੇ ਮੈਂ ਬਸ ਕਰ ਦਿਆਂਗਾ... ਮੈਂ ਅਗਲੀ ਬਹਾਰ ਤੱਕ ਜਿਊਂਦਾ ਰਹਿਣਾ ਚਾਹੁੰਦਾ ਹਾਂ, ਸਾਥੀ ਬੇਰੀਓਜ਼ੋਵ !"

## 15.

ਮਈ ਦੇ ਅਖ਼ੀਰ, ਮਾਸਕੋ ਤੋਂ ਗੱਡੀ ਰਾਹੀਂ ਕੁਝ ਘੰਟੇ ਦੂਰ ਕੈਦੀਆਂ ਦੇ ਇੱਕ ਸੈਂਟਰ ਵਿੱਚ ਮੀਤ੍ਰਿਆ ਆਪਣੇ ਦੋਸਤ ਫ਼ਲੋਰੀਆ ਨੂੰ ਮਿਲ਼ਿਆ। ਏਥੇ ਰੂਮਾਨੀਅਨ ਬੜੇ ਥੋੜ੍ਹੇ ਸਨ, ਬਹੁ-ਗਿਣਤੀ ਇਟਾਲੀਅਨਾਂ ਤੇ ਸਲੋਵਾਕੀਅਨਾਂ ਦੀ ਸੀ। ਕੈਦੀਆਂ ਦਾ ਇਹ ਸੈਂਟਰ ਏਨਾ ਕੈਂਪ ਨਹੀਂ ਜਿੰਨਾ ਸਕੂਲ ਜਾਪਦਾ ਸੀ। ਛੋਟੇ ਜਹੇ ਸ਼ਹਿਰ ਤੋਂ ਬਾਹਰ ਇੱਕ ਪੁਰਾਣੇ ਪਾਰਕ ਅੰਦਰ ਬਣਾਏ ਘਰਾਂ ਵਿੱਚ ਇਹ ਰਹਿੰਦੇ ਸਨ। ਬਹਾਰ ਦਾ ਖੇੜਾ ਚਾਰੇ ਪਾਸੇ ਸੀ। ਧਰੇਕਾਂ ਫੁੱਲੀਆਂ ਹੋਈਆਂ ਸਨ ਤੇ ਕੁਝ ਸੰਗਦੇ ਪੰਛੀ ਸੜਕ ਦੁਆਲ਼ੇ ਉੱਗੇ ਭੋਜ-ਪੱਤਰ ਦੇ ਰੁੱਖਾਂ ਦੀ ਪਾਲ਼ ਵਿੱਚ ਆਪਣੇ ਗੀਤਾਂ ਦੀ ਮਸ਼ਕ ਕਰ ਰਹੇ ਸਨ। ਸਭ ਕੁਝ ਓਹੋ ਜਿਹਾ ਹੀ ਸੀ ਜਿਹੋ ਜਿਹਾ ਆਪਣੇ ਵਤਨ ਵਿੱਚ ਬਹਾਰ ਨੂੰ ਹੁੰਦਾ ਸੀ - ਸਿਰਫ਼ ਓਦੂੰ ਰਤਾ ਪਛੇਤਰਾ। ਸੁਨਹਿਰੀ ਧੂੜ ਦੀ ਧੁੰਦ ਵਿੱਚ ਸੂਰਜ ਚਮਕ ਰਿਹਾ ਸੀ। ਕੰਮੀਂ ਜਾ ਰਹੇ ਲੋਕ ਸੜਕ ਦੇ ਦੋਵਾਂ ਪਾਸਿਆਂ ਤੋਂ ਇੱਕ ਦੂਜੇ ਨੂੰ ਖਿੜੇ ਮੱਥੇ ਬੁਲਾਂਦੇ।

"ਹਰ ਕੋਈ ਜੰਗ ਲਈ ਕੰਮ ਕਰ ਰਿਹਾ ਏ," ਫ਼ਲੋਰੀਆ ਨੇ ਕਿਹਾ, "ਪਰ ਜੰਗ ਹੁਣ ਹੋਰ ਬਹੁਤਾ ਚਿਰ ਨਹੀਂ ਲੱਗੀ ਰਹਿਣੀ।"

"ਇਹਨਾਂ ਭੋਜ-ਪੱਤਰਾਂ ਦੇ ਰੁੱਖਾਂ ਉੱਤੇ ਜਿਹੜੇ ਪੰਛੀ ਗੌਂਦੇ ਪਏ ਨੇ ਇਹ ਸਾਡੀਆਂ ਬੁਲਬੁਲਾਂ ਦੇ ਈ ਭਾਈਬੰਦ ਜਾਪਦੇ ਨੇ", ਮੀਤ੍ਰਿਆ ਬੋਲਿਆ, ਉਹਦੀਆਂ ਅੱਖਾਂ ਬੀਤੇ ਦੇ ਦੁੱਖ ਨਾਲ਼ ਹਨੇਰੀਆਂ ਸਨ।

ਫ਼ਲੋਰੀਆ ਹੱਸ ਪਿਆ। "ਜੋ ਮੈਂ ਆਖ ਰਿਹਾ ਹਾਂ, ਉਹ ਤੇ ਤੂੰ ਸੁਣ ਹੀ ਨਹੀਂ ਰਿਹਾ। ਕੀ ਗੱਲ ਏ ?" ਉਹਨੇ ਮੀਤ੍ਰਿਆ ਦਾ ਹੱਥ ਫੜ ਕੇ ਉਹਦੀਆਂ ਅੱਖਾਂ ਵਿੱਚ ਤੱਕਿਆ। "ਤੂੰ ਬਿਮਾਰ ਜਾਪਦਾ ਏਂ। ਹੁਣ ਮੈਨੂੰ ਦਿਸਿਆ ਏ ਕਿ ਤੂੰ ਲਿੱਸਾ ਹੋ ਗਿਆ ਏਂ। ਆ ਚੱਲ - ਧੁੱਪੇ ਕਿਸੇ ਬੈਂਚ ਉੱਤੇ ਬਹੀਏ ਤੇ ਰੱਜ ਕੇ ਗੱਲਾਂ ਕਰੀਏ। ਸਾਡੇ ਕੋਲ਼ ਪੂਰੇ ਦੋ ਘੰਟੇ ਨੇ।"

ਮੀਤ੍ਰਿਆ ਬੈਂਚ ਉੱਤੇ ਜਿਵੇਂ ਢਹਿ ਪਿਆ ਹੋਵੇ। ਹੁਣ ਉਹਨੂੰ ਫ਼ਲੋਰੀਆ ਦੀ ਬਣਾਉਟੀ ਲੱਤ ਦਿਸੀ ਤੇ ਉਹ ਹੈਰਾਨੀ ਨਾਲ਼ ਤ੍ਰਭਕ ਉੱਠਿਆ। ਫ਼ਲੋਰੀਆ ਕੁਝ ਜਿੱਚ ਹੋ ਕੇ ਮੁਸਕਰਾਇਆ। ਉਹਨੇ ਲੱਕੜ ਦੀ ਲੱਤ ਠਕੋਰੀ।

"ਸਾਡਾ 'ਬੂਦੇਨੀ' ਤਿੰਨ ਵਾਰੀ ਠੱਕ-ਠੱਕ ਕਰਦਾ ਹੁੰਦਾ ਸੀ," ਮੀਤ੍ਰਿਆ ਨੇ ਮਖ਼ੌਲ ਦਾ ਜਤਨ ਕਰਦਿਆਂ ਕਿਹਾ, "ਅਸੀਂ ਆਪਣੇ ਕੈਂਪ ਦੇ ਕਮਾਂਡਰ ਬਾਰਾਂਤਾ ਨੂੰ ਉਹਦੀਆਂ ਮੁੱਛਾਂ ਕਰ ਕੇ 'ਬੂਦੇਨੀ' ਬੁਲਾਂਦੇ ਹਾਂ..."

"ਕਹੀ ਖ਼ੁਸ਼ਕਿਸਮਤੀ ਏ ਬੋਰੀਓਜ਼ੋਵ ਨੇ ਤੈਨੂੰ ਲੱਭ ਲਿਆ!" ਫ਼ਲੋਰੀਆ ਨੇ ਹੌਲ਼ੀ ਜਹੀ ਕਿਹਾ।

ਏਨੇ ਲੰਮੇ ਵਿਛੋੜੇ ਪਿੱਛੋਂ ਉਹ ਆਪਣੀ ਦੋਸਤੀ ਕੁਝ ਸੰਗਦਿਆਂ ਸੰਗਦਿਆਂ ਨਵੀਂ ਕਰ ਰਹੇ ਸਨ। ਮੀਤ੍ਰਿਆ ਲਾਲ ਟਾਈਲਾਂ ਵਾਲ਼ੇ ਨਿੱਕੇ ਜਿਹੇ ਚਿੱਟੇ ਘਰ ਨੂੰ ਵੇਖਦਾ ਰਿਹਾ। ਉਹਦੇ ਬਾਹਰ ਨਰਗਿਸ ਤੇ ਕੁਝ ਹੋਰ ਫੁੱਲ ਲੱਗੇ ਹੋਏ ਸਨ: ਚਿੱਟੇ ਤੇ ਬਨਫ਼ਸ਼ੀ ਰੰਗ ਦਾ ਖੇੜਾ।

"ਕੀ ਤੂੰ ਏਥੇ ਬੜੇ ਚਿਰ ਤੋਂ ਏਂ ?"

"ਨਹੀਂ ਬਹਾਰ ਦੀਆਂ ਪਹਿਲੀਆਂ ਡੋਡੀਆਂ ਪੈਣ ਵੇਲ਼ੇ ਤੋਂ। ਮੈਂ ਏਥੇ ਰਾਜ਼ੀ ਹੋਣ ਆਇਆ ਹਾਂ। ਕੀ ਤੇਰੇ ਅੰਦਰ ਆਪਣੇ ਪਿੰਡ ਦੀ ਬਹਾਰ ਲਈ ਤਾਂਘ ਨਹੀਂ ਉੱਠਦੀ ?"

ਮੀਤ੍ਰਿਆ ਨੇ ਸਿਰ ਹਿਲਾਇਆ, "ਹਾਂ – ਪਰ ਇੰਜ ਸੋਚਣ ਦਾ ਫ਼ਾਇਦਾ... ਵਕਤ ਤੇ ਆਪਣੇ ਨੇਮ ਸੇਤੀ ਹੀ ਲੰਘਣਾ ਏ, ਸਾਡੀ ਸੋਚ ਇਹਨੂੰ ਤਿੱਖਿਆਂ ਨਹੀਂ ਤੋਰ ਸਕਦੀ..."

"ਤਾਂ ਫੇਰ ਉਹੀ ਚਿਰ ਪੁਰਾਣੀ ਪੀੜ ਏ ਤੈਨੂੰ ?"

ਮੀਤ੍ਰਿਆ ਨੇ ਸਿਰ ਹਿਲਾ ਕੇ ਹਾਮੀ ਭਰੀ। "ਮੈਂ ਤੈਨੂੰ ਆਪਣਾ ਸਾਰਾ ਹਾਲ ਸੁਣਾਂਦਾ ਹਾਂ, ਤਾਂ ਤੂੰ ਚੰਗੀ ਤਰ੍ਹਾਂ ਸਮਝ ਸਕੇਂਗਾ। ਸਭ ਤੋਂ ਪਹਿਲਾਂ, ਜਿਵੇਂ ਅਸੀਂ ਪਹਿਲਾਂ ਤੈਅ ਕੀਤਾ ਸੀ ਮੈਂ ਇੱਕ ਥਾਂ – ਇਹਦਾ ਨਾਂ ਮੈਂ ਆਪਣੀ ਕਾਪੀ ਵਿੱਚ ਲਿਖਿਆ ਹੋਇਆ ਏ – ਸਾਥੀ ਬੋਰੀਓਜ਼ੋਵ ਨੂੰ ਮਿਲ਼ਿਆ। ਏਥੋਂ ਮਾਸਕੋ ਨਹਿਰ ਵਿੱਚੋਂ ਅਸੀਂ ਬੇੜੀ ਰਾਹੀ ਆਏ।"

"ਰਾਹ ਵਿੱਚ ਤੂੰ ਕਈ ਕੁਝ ਵੇਖਿਆ ਹੋਣਾ ਏਂ !"

"ਹਾਂ, ਮੈਂ ਕਈ ਕੁਝ ਵੇਖਿਆ ਤੇ ਜੋ ਵੀ ਵੇਖਿਆ ਉਹ ਮੈਨੂੰ ਪਸੰਦ ਆਇਆ ਏ। ਮੈਂ ਆਪਣੇ ਦਿਲ ਵਿੱਚ ਸੋਚਿਆ: ਕਦੇ ਏਥੇ ਕੁਝ ਵੀ ਨਹੀਂ ਸੀ ਹੁੰਦਾ, ਤੇ ਹੁਣ ਜੋ ਏਥੇ ਨਜ਼ਰ ਆ ਰਿਹਾ ਏ ਉਹ ਮਨੁੱਖ ਦੇ ਹੁਨਰ ਤੇ ਵਿਗਿਆਨ ਸਦਕਾ ਉੱਸਰਿਆ ਏ। ਮੈਂ ਉੱਤਰ ਵੱਲ ਬੇਅੰਤ ਮੈਦਾਨ ਵੇਖੇ, ਜਿੱਥੇ ਹੁਣ ਏਨੇ ਦਾਣੇ ਹੁੰਦੇ ਨੇ ਕਿ ਪੁਰਾਣੇ ਵਕਤਾਂ ਵਿੱਚ ਕੋਈ ਸੁਪਨੇ ਵਿੱਚ ਵੀ ਨਹੀਂ ਸੀ ਸੋਚ ਸਕਦਾ। ਇਹ ਇੱਕ ਨਵੀਂ ਕਿਸਮ ਦੀ ਫ਼ਸਲ ਏ ਜਿਹੜੀ ਤੁਰੰਤ ਪੱਕ ਜਾਂਦੀ ਏ ਭਾਵੇਂ ਓਥੇ ਹੁਨਾਲ਼ਾ ਏਨੇ ਥੋੜ੍ਹੇ ਦਿਨਾਂ ਲਈ ਹੁੰਦਾ ਏ, ਤੇ ਫੇਰ ਮੈਂ ਪੁਰਾਣੇ ਵੇਲ਼ਿਆਂ ਦੀਆਂ ਦਲਦਲਾਂ ਵਿੱਚ ਨਵੇਂ ਪਿੰਡਾਂ ਦੇ ਪਿੰਡ ਉੱਸਰੇ ਵੇਖੇ। ਅਜਿਹੀ ਵਿਉਂਤ ਨਾਲ਼ ਨਾਲ਼ੇ ਖੋਦੇ ਗਏ ਸਨ ਕਿ ਇਹਨਾਂ ਦਲਦਲਾਂ ਦਾ ਹੁਣ ਨਾਂ-ਨਿਸ਼ਾਨ ਨਹੀਂ ਸੀ ਰਿਹਾ। ਵਿੱਚ ਵਿਚਾਲ਼ੇ ਨਿੱਕੀ ਜਿਹੀ ਕੋਈ ਝੀਲ ਔਂਦੀ ਜਾਂ ਜੰਗਲ਼ਾਂ ਦੇ ਟੁਕੜੇ – ਇਹ ਵੀ ਅਜਿਹੀ ਵਿਓਂਤ ਵਿੱਚ ਸਨ ਕਿ ਬਰਫ਼ ਦੇ ਝੱਖੜਾਂ ਤੇ ਤੇਜ਼ ਹਵਾਵਾਂ ਨੂੰ ਰੋਕ ਸਕਣ। ਜਿੱਥੇ ਪਹਿਲੀਆਂ ਵਿੱਚ ਜਿਲ੍ਹਣਾਂ ਤੇ ਦਲਦਲਾਂ ਹੀ ਹੁੰਦੀਆਂ ਸਨ ਓਥੇ ਹੁਣ ਸਭਨੀਂ ਪਾਸੀਂ ਫ਼ਸਲਾਂ ਲਹਿ-ਲਹਿ ਕਰਦੀਆਂ ਨੇ। ਝੀਲਾਂ ਮੱਛੀਆਂ ਨਾਲ਼ ਭਰੀਆਂ ਹੋਈਆਂ ਨੇ... ਮੈਂ ਦਿਲ ਵਿੱਚ ਕਿਹਾ: ਦੁਨੀਆਂ ਵਿੱਚ ਪਹਾੜ, ਝੀਲਾਂ, ਸਮੁੰਦਰ ਤੇ ਜੰਗਲ਼ ਨੇ ਜਿਹੜੇ ਸਦਾ ਹੀ ਬੜੇ ਸੋਹਣੇ ਲੱਗਦੇ ਤੇ ਹੁਲਾਰਾ ਦੇਂਦੇ ਰਹੇ ਨੇ। ਪਰ ਜੋ ਮਨੁੱਖ ਨੇ ਆਪਣੀ ਅਕਲ ਤੇ ਕਿਰਤ ਸਦਕਾ ਉਸਾਰਿਆ ਏ, ਉਹ ਏਦੂੰ ਕਿਤੇ ਚੰਗਾ ਏ। ਮਨੁੱਖ ਏਸ ਦੁਨੀਆਂ ਨੂੰ ਵੱਡੀ ਕਰ ਰਿਹਾ ਏ, ਗ਼ਰੀਬਾਂ ਲਈ ਜ਼ਿੰਦਗੀ ਚੰਗੀ ਬਣਾ ਰਿਹਾ ਏ; ਜੋ ਕੱਲ੍ਹ ਏਸ ਦੁਨੀਆਂ ਵਿੱਚ ਨਹੀਂ ਸੀ ਹੁੰਦਾ, ਅੱਜ ਉਹ ਏਸ ਵਿੱਚ ਪੈਦਾ ਕਰ ਰਿਹਾ ਏ।

ਭਾਵੇਂ ਇਹ ਵੀ ਸੱਚ ਏ, ਤੇ ਮੰਨਣਾ ਪਏਗਾ ਕਿ ਬੜਾ ਕੁਝ ਜਿਹੜਾ ਪਹਿਲੋਂ ਨਹੀਂ ਸੀ ਹੁੰਦਾ ਉਹ ਈਜਾਦ ਕਰ ਲਿਆ ਗਿਆ ਏ ਤੇ ਇਸ ਵਿੱਚ ਕੁਝ ਅਜਿਹਾ ਵੀ ਏ ਜਿਹੜਾ ਦੁਨੀਆਂ ਨੂੰ ਦੁੱਖਾਂ ਤੇ ਮੁਸੀਬਤਾਂ ਦੇ ਛੁਟ ਹੋਰ ਕੁਝ ਨਹੀਂ ਦੇਂਦਾ...''

''ਕੀ ਇਹ ਸਭ ਕੁਝ ਤੈਨੂੰ ਬੇਰੀਓਜ਼ੋਵ ਨੇ ਸਮਝਾਇਆ ਏ ?''

''ਹਾਂ ਉਹਨੇ। ਪਰ ਇਹ ਸਮਝਣ ਵਿੱਚ ਮੇਰੇ ਦੁੱਖ ਸਭ ਤੋਂ ਵੱਧ ਸਹਾਈ ਹੋਏ ਨੇ...''

''ਮੈਨੂੰ ਤਾਂ ਉੱਕਾ ਹੀ ਸਮਝ ਨਹੀਂ ਪੈਂਦੀ ਫੇਰ ਵੀ ਤੂੰ ਇੰਜ ਉਦਾਸ ਕਿਉਂ ਏਂ। ਇਹ ਸਭ ਕੁਝ ਵੇਖ ਕੇ ਤਾਂ ਤੈਨੂੰ ਬੜਾ ਹੀ ਖ਼ੁਸ਼ ਹੋਣਾ ਚਾਹੀਦਾ ਏ...''

''ਪਰ ਫੇਰ ਵੀ ਮੈਂ ਉਦਾਸ ਹਾਂ, ਕਿਉਂਕਿ ਮੇਰੇ ਜੀਅ ਵਿੱਚ ਆਂਦਾ ਏ: ਏਸ ਵਿੱਚ ਕੋਈ ਸ਼ੱਕ ਨਹੀਂ ਕਿ ਪਿੱਛੋਂ ਆਪਣੇ ਵਤਨ ਵਿੱਚ, ਪੰਛੀਵਾੜੇ ਵਿੱਚ, ਅਸੀਂ ਏਦੂੰ ਬਹੁਤ ਚੰਗੀ ਤਰ੍ਹਾਂ ਰਹਿ ਸਕਦੇ ਹਾਂ; ਪਰ ਫੇਰ ਵੀ ਸਾਡੇ ਲਈ ਸਹਿਰਾ ਨਹੀਂ ਬਦਲਦਾ ਤੇ ਲੋਕੀਂ ਓਸ ਤਰ੍ਹਾਂ ਜੂਨ-ਕੱਟੀ ਕਰੀ ਜਾਂਦੇ ਨੇ...'' ਮੀਤ੍ਰਿਆ ਚੁੱਪ ਹੋ ਗਿਆ ਤੇ ਉਹਨੇ ਡੂੰਘਾ ਸਾਹ ਭਰਿਆ।

''ਤੇ ਫੇਰ ?'' ਫ਼ਲੋਰੀਆ ਨੇ ਪੁੱਛਿਆ।

''ਫੇਰ, ਬੇਰੀਓਜ਼ੋਵ...''

''ਕਿਹਾ ਸ਼ਾਨਦਾਰ ਬੰਦਾ ਏ, ਬੇਰੀਓਜ਼ੋਵ, ਕਿਉਂ ?''

''ਹਾਂ, ਬੜਾ ਸ਼ਾਨਦਾਰ ਬੰਦਾ ਤੇ ਕਿਹੋ ਜਿਹਾ ਕਾਮਾ। ਮਿਲ਼ਣ 'ਤੇ ਜਿਵੇਂ ਉਹ ਤੁਹਾਡੀ ਪਿੱਠ ਉੱਤੇ ਧੱਪਾ ਮਾਰਦਾ ਏ, ਮੈਨੂੰ ਬੜਾ ਚੰਗਾ ਲੱਗਦਾ ਏ। ਹਾਂ, ਜਿਵੇਂ ਮੈਂ ਗੱਲ ਕਰ ਰਿਹਾ ਸਾਂ, ਬੇਰੀਓਜ਼ੋਵ ਮੈਨੂੰ ਮਾਸਕੋ ਤੋਂ ਕੁਝ ਮੀਲਾਂ ਉੱਤੇ ਇੱਕ ਸਾਂਝੇ ਖੇਤ ਵਿੱਚ ਲੈ ਗਿਆ। ਏਥੇ ਸਿਰਫ਼ ਸਬਜ਼ੀਆਂ ਹੀ ਉਗਾਈਆਂ ਜਾਂਦੀਆਂ ਨੇ। ਏਸ ਸਾਂਝੇ ਖੇਤ ਦਾ ਨਾਂ 'ਇਲੀਸ਼ੀਆ – ਪਾਮਿਆਤੀ' ਏ। ਮੈਂ ਪਹਿਲਾਂ ਵੀ ਇੱਕ ਅਜਿਹਾ ਸਾਂਝਾ ਖੇਤ ਵੇਖਿਆ ਸੀ। ਓਥੇ ਜਿੱਥੋਂ ਤੱਕ ਵੀ ਤੁਹਾਡੀ ਨਜ਼ਰ ਜਾਂਦੀ ਤੁਸੀਂ ਨੀਵੇਂ ਨੀਵੇਂ ਸ਼ੀਸ਼ੇ-ਢਕੇ ਸਾਵੇਂ ਢਾਂਚੇ ਹੀ ਵੇਖ ਸਕਦੇ ਹੋ – ਇਹਨਾਂ ਵਿੱਚ ਟਮਾਟਰ, ਖੀਰੇ, ਤੇ ਵੱਡੀਆਂ ਮਿਰਚਾਂ ਉੱਗੀਆਂ ਹੋਈਆਂ ਸਨ। ਮੈਂ ਸੋਚਿਆ ਇਹ ਤਾਂ ਬੜੀ ਵਧੀਆ ਥਾਂ ਏ। ਉਹ ਮੈਨੂੰ ਆਪਣੇ ਕਲੱਬ ਵਿੱਚ ਲੈ ਗਏ ਜਿੱਥੇ ਬੰਦੇ ਤੀਵੀਂਆਂ, ਇਹਨਾਂ ਸਬਜ਼ੀਆਂ ਨੂੰ ਉਗਾਣ ਵਾਲ਼ੇ, ਸਾਰੇ ਰਲ਼ ਕੇ ਬਹਿੰਦੇ, ਅਖ਼ਬਾਰਾਂ ਪੜ੍ਹਦੇ, ਰੇਡੀਓ ਸੁਣਦੇ ਤੇ ਸਿਆਸਤ ਉੱਤੇ ਬਹਿਸਾਂ ਕਰਦੇ ਨੇ। ਮੈਂ ਕਿਹਾ ਇਹ ਤੇ ਉਹਨਾਂ ਸਬਜ਼ੀਆਂ ਨਾਲ਼ੋਂ ਵੀ ਕਿਤੇ ਚੰਗਾ ਏ। ਆਪਣੇ ਘਰ ਮੈਂ ਇੰਜ ਆਪਣੇ ਕਿਸਾਨਾਂ ਨੂੰ ਵੇਖਣਾ ਚਾਹਾਂਗਾ, ਜਿਸ ਘੁਸਮੁਸੇ ਵਿੱਚ ਉਹ ਜਿਊਂਦੇ ਨੇ ਓਸ ਵਿੱਚੋਂ ਇੰਜ ਬਾਹਰ ਨਿੱਕਲ਼ ਕੇ ਜਿਊਂਦਿਆਂ। ਕੁਝ ਚਿਰ ਪਿੱਛੋਂ ਮੈਂ ਓਥੇ ਇੱਕ ਬਾਗ਼ ਵਿੱਚ ਗਿਆ, ਜਿੱਥੇ ਤਿੰਨ ਕਮਰੇ ਬੱਚਿਆਂ ਨਾਲ਼ ਭਰੇ ਹੋਏ ਸਨ: ਕੁਝ ਅਸਲੋਂ ਹੀ ਨਿੱਕੇ, ਕੁਝ ਰਿੜ੍ਹਨ ਵਾਲ਼ੇ, ਤੇ ਬਾਕੀ ਏਧਰ ਉਧਰ ਕੱਲਿਆਂ ਨੱਠ ਭੱਜ ਸਕਣ ਵਾਲ਼ੇ ਬੱਚੇ। ਏਸ ਥਾਂ ਸੋਹਣੇ ਸੋਹਣੇ ਖਿਡੌਣਿਆਂ ਦੇ ਢੇਰ ਲੱਗੇ ਹੋਏ ਸਨ, ਕਮਰਿਆਂ ਵਿੱਚ ਚਿੱਟੀਆਂ ਦੁੱਧ ਚਾਦਰਾਂ ਉਹਨਾਂ ਨਿੱਕੇ-ਨਿੱਕੇ ਬਿਸਤ੍ਰਿਆਂ ਉੱਤੇ ਵਿਛੀਆਂ ਹੋਈਆਂ ਸਨ, ਜਿਨ੍ਹਾਂ ਉੱਤੇ ਇਹ ਬਾਲ ਸੌਂਦੇ ਸਨ। ਉਹ ਹੁਣੇ ਖਾ ਕੇ ਉੱਠੇ ਸਨ, ਤੇ ਨਰਸਾਂ ਉਹਨਾਂ ਨੂੰ ਦੁਪਹਿਰ ਦੇ ਅਰਾਮ ਲਈ ਤਿਆਰ ਕਰ ਰਹੀਆਂ ਸਨ। ਜਿਵੇਂ ਤੂੰ ਅੰਦਾਜ਼ਾ ਲਾ ਹੀ ਸਕਦਾ ਏਂ

ਉਹਨਾਂ ਦੀਆਂ ਮਾਵਾਂ ਨੂੰ ਇਹਨਾਂ ਲਈ ਚਿੰਤਾ ਕਰਨ ਦੀ ਲੋੜ ਨਹੀਂ, ਉਹ ਬੰਦਿਆਂ ਨਾਲ਼ ਕੰਮ ਕਰਨ ਜਾਂਦੀਆਂ ਹੀ ਨੇ। ਮੈਂ ਆਪਣੇ ਦਿਲ ਵਿੱਚ ਕਿਹਾ: ਪਿੱਛੋਂ ਆਪਣੇ ਘਰ, ਢੱਠੀ-ਕੰਢੀ ਵਿੱਚ, ਕਿਹੜਾ ਬਾਲ ਏ ਜਿਹੜਾ ਆਖ ਸਕਦਾ ਏ ਕਿ ਉਹ ਖਿਡੌਣਿਆਂ ਨਾਲ਼ ਰੱਜ ਖੇਡਿਆ ਸੀ, ਕਿ ਉਹ ਰੱਜ ਕੇ ਖਾ ਜਾਂ ਸੌਂ ਸਕਿਆ ਸੀ। ਮੇਰਾ ਇੱਕ ਭਰਾ ਹੁੰਦਾ ਸੀ, ਹੁਣ ਉਹ ਮੇਰੇ ਨਾਲੋਂ ਵੱਡਾ ਹੋਣਾ ਸੀ ਜੇ ਕਿਤੇ ਉਹਨੂੰ ਛੋਟੇ ਹੁੰਦਿਆਂ ਸੂਰ ਨਾ ਪਾੜ ਗਏ ਹੁੰਦੇ, ਉਹ ਪੰਘੂੜੇ ਵਿੱਚ ਪਿਆ ਸੀ ਤੇ ਸਾਡੀ ਮਾਂ ਦੂਰ ਕਿਤੇ ਕੰਮ ਕਰਨ ਗਈ ਹੋਈ ਸੀ। ਉਹਦਾ ਨਾਂ ਮੀਤ੍ਰਿਆ ਸੀ, ਤੇ ਉਹਦੇ ਮਰ ਜਾਣ ਪਿੱਛੋਂ ਮੇਰਾ ਨਾਂ ਓਸ ਉੱਤੇ ਹੀ ਰੱਖ ਦਿੱਤਾ ਗਿਆ। ਇੰਜ ਵੀ ਹੋ ਸਕਦਾ ਸੀ ਕਿ ਪੰਘੂੜੇ ਵਿੱਚ ਉਹਦੀ ਥਾਂ ਮੈਂ ਹੁੰਦਾ। ਸੋ ਮੈਨੂੰ ਇਹ ਮੰਨਦਿਆਂ ਉੱਕਾ ਕੋਈ ਸੰਗ ਨਹੀਂ ਕਿ ਜਦੋਂ ਮੈਂ ਪੇਂਡੂ ਬੱਚੇ ਤੇ ਉਹਨਾਂ ਦੇ ਕਮਰੇ ਵੇਖੇ ਤਾਂ ਮੈਨੂੰ ਸਖ਼ਤ ਸ਼ਰਮ ਆਈ, ਤੇ ਮੈਂ ਇੱਕ ਪਾਸੇ ਹੋ ਕੇ ਆਪਣੇ ਅੱਥਰੂ ਪੂੰਝੇ। ਏਥੇ ਨੇੜੇ ਹੀ ਗਊਆਂ, ਬੱਕਰੀਆਂ ਤੇ ਕੁਕੜੀਆਂ ਵੀ ਰੱਖੀਆਂ ਹੋਈਆਂ ਨੇ। ਤੇ ਇਹਨਾਂ ਦੀ ਸਾਰੀ ਉਪਜ ਬੱਚਿਆਂ, ਬਿਮਾਰਾਂ ਤੇ ਬਿਰਧਾਂ ਦੀ ਖ਼ੁਰਾਕ ਲਈ ਵਰਤੀ ਜਾਂਦੀ ਏ। ਜੋ ਉਹਨਾਂ ਮੈਨੂੰ ਵਿਖਾਇਆ ਉਹ ਸਭ ਏਨਾ ਵਧੀਆ ਸੀ ਕਿ ਮੈਂ ਤਾਰੀਫ਼ ਕਰਨੋਂ ਨਹੀਂ ਰਹਿ ਸਕਦਾ। ਪਰ ਉਹ ਬੱਚੇ - ਮੈਂ ਸਹੁੰ ਖਾ ਕੇ ਕਹਿੰਦਾ ਵਾਂ ਉਮਰ ਭਰ ਮੈਂ ਉਹਨਾਂ ਨੂੰ ਕਦੇ ਨਹੀਂ ਭੁੱਲ ਸਕਾਂਗਾ। ਤੇ ਰਹਿ ਰਹਿ ਕੇ ਮੈਨੂੰ ਓਸ ਮੀਤ੍ਰਿਆ ਦਾ ਖ਼ਿਆਲ ਆਉਂਦਾ ਏ - ਉਹ ਜਿਹੜਾ ਹੁਣ ਹੈ ਨਹੀਂ, ਜਿਹੜਾ ਕਿੰਨਾ ਕੁਝ ਬਣ ਸਕਦਾ ਸੀ ਪਰ ਇੱਕ ਕੀੜੇ ਵਾਂਗ, ਪਾਣੀ ਦੇ ਇੱਕ ਤੁਪਕੇ ਵਾਂਗ ਅਲੋਪ ਹੋ ਗਿਆ..."

ਸਾਰੀ ਕਹਾਣੀ ਫ਼ਲੋਰੀਆ ਨੇ ਚੁੱਪ-ਚਾਪ ਸੁਣੀ ਤੇ ਫੇਰ ਉਹਨੇ ਪੁੱਛਿਆ, "ਏਸੇ ਲਈ ਤੂੰ ਉਦਾਸ ਏਂ?"

"ਹਾਂ, ਇਹ ਤੇ ਕੁਝ ਹੋਰ ਵੀ..."

"ਮੇਰੇ ਪਿਆਰੇ ਯਾਰ ਮੀਤ੍ਰਿਆ, ਮੈਨੂੰ ਤਾਂ ਪੱਕ ਜਾਪਦਾ ਏ ਤੈਨੂੰ ਕੋਈ ਬਿਮਾਰੀ ਏ।"

"ਹੋ ਸਕਦਾ ਏ। ਬੇਰੀਓਜ਼ੋਵ ਨੇ ਤੱਕਿਆ ਸੀ ਕਹਿੰਦਾ ਸੀ। ਯਰਕਾਨ ਦੀ ਮਾੜੀ-ਮਾੜੀ ਕਸਰ ਜਾਪਦੀ ਏ।"

"ਨਹੀਂ, ਕਸਰ ਤੇਰੇ ਦਿਮਾਗ ਵਿੱਚ ਏ, ਤੇ ਜੋ ਤੂੰ ਏਸ ਦੇਸ਼ ਵਿੱਚ ਵੇਖਿਆ ਏ ਉਹ ਤੇਰੇ ਸਿਰ ਨੂੰ ਚੜ੍ਹ ਗਿਆ ਏ। ਮੇਰੀ ਗੱਲ ਪੱਲੇ ਬੰਨ੍ਹ ਲੈ। ਆਪਣੇ ਵਤਨ ਵਿੱਚ ਵੀ ਪਾਰਟੀ ਛੇਤੀ ਹੀ ਸਭ ਠੀਕ-ਠਾਕ ਕਰ ਲਏਗੀ, ਤੈਨੂੰ ਬਹੁਤ ਚਿਰ ਹੋਰ ਉਡੀਕਣਾ ਨਹੀਂ ਪਏਗਾ। ਜੰਗ ਛੇਤੀ ਮੁੱਕਣ ਵਾਲ਼ੀ ਏ। ਰੂਸੀ ਜਰਮਨਾਂ ਦੇ ਚੰਗੇ ਆਹੂ ਲਾਹ ਰਹੇ ਨੇ, ਤੇ ਇਹ ਵੀ ਹੋ ਸਕਦਾ ਏ ਕਿ ਛੇਤੀ ਹੀ ਮੈਂ ਆਪਣੀ ਲੱਕੜ ਦੀ ਲੱਤ ਨਾਲ਼ ਬਰਲਿਨ ਦੀਆਂ ਸੜਕਾਂ ਤੇਰੇ ਕੈਂਪ ਦੇ ਸਾਇਬੇਰੀਅਨ ਕਮਾਂਡਰ ਵਾਂਗ ਠਕੋਰ ਰਿਹਾ ਹੋਵਾਂ। ਸਭ ਤੋਂ ਪਹਿਲਾਂ ਅਸੀਂ ਜਗੀਰਦਾਰਾਂ ਦਾ ਖ਼ਾਤਮਾ ਕਰਾਂਗੇ, ਫੇਰ ਕਿਸਾਨਾਂ ਵਿੱਚ ਜ਼ਮੀਨ ਵੰਡ ਦਿਆਂਗੇ ਤੇ ਫੇਰ ਕਾਰਖ਼ਾਨੇਦਾਰਾਂ ਤੇ ਉਹਨਾਂ ਦੇ ਮੈਨੇਜਰਾਂ ਨਾਲ਼ ਲੇਖਾ ਨਿਬੇੜਾਂਗੇ। ਫੇਰ ਸਾਡੀ ਕੌਮ ਕਾਰਖ਼ਾਨਿਆਂ ਦੀ ਮਾਲਕ ਹੋ ਜਾਏਗੀ ਤੇ ਕਾਮਿਆਂ ਨੂੰ ਜਿਹੜੇ ਸੰਦ ਤੇ ਮਸ਼ੀਨਾਂ ਲੋੜ ਹੋਣਗੀਆਂ, ਇਹ ਕਾਰਖ਼ਾਨੇ ਉਹ ਹੀ

ਬਣਾਇਆ ਕਰਨਗੇ। ਜਿਵੇਂ ਏਸ ਦੇਸ਼ ਵਿੱਚ ਇਹਨਾਂ ਨੇ ਨਵੀਆਂ ਕਾਢਾਂ ਤੇ ਵਿਗਿਆਨ ਦਾ ਗਿਆਨ ਵਰਤਿਆ, ਓਵੇਂ ਹੀ ਅਸੀਂ ਆਪਣੇ ਵਤਨ ਵਿੱਚ ਵਰਤਾਂਗੇ ਤੇ ਛੇਤੀ ਹੀ ਓਥੇ ਇੱਕ ਨਵੀਂ ਦੁਨੀਆਂ ਸਾਜ ਲਵਾਂਗੇ।"

ਮੀਤ੍ਰਿਆ ਨੇ ਹਉਕਾ ਭਰਿਆ, "ਕਦੋਂ ?"

"ਮਿੱਤਰਾ, ਬੇਸਬਰੀ ਤੇਰੇ ਰੋਗ ਦਾ ਬਿਲਕੁਲ ਠੀਕ ਨਾ ਜਾਪਦਾ ਏ।"

"ਇਹ ਸੱਚ ਏ, ਫ਼ਲੋਰੀਆ, ਮੈਂ ਤਾਂ ਲਾਲ ਭੱਖਦੇ ਅੰਗਿਆਰਿਆਂ ਵਾਂਗ ਹੋਇਆ ਪਿਆ ਵਾਂ। ਮੈਨੂੰ ਡਰ ਏ ਕਿਤੇ ਇਹ ਸਭ ਕੁਝ ਤੱਕਣ ਤੋਂ ਪਹਿਲਾਂ ਈ ਮੈਂ ਮਰ ਨਾ ਜਾਵਾਂ।"

ਫ਼ਲੋਰੀਆ ਨੇ ਉਹਦੇ ਮੋਢੇ ਉੱਤੇ ਹੱਥ ਰੱਖਿਆ। "ਨਹੀਂ ਬੇਲੀਆ, ਅਸੀਂ ਇਹ ਸਭ ਸ਼ਾਨਦਾਰ ਤਬਦੀਲੀਆਂ ਵੇਖ ਕੇ ਹੀ ਜਾਵਾਂਗੇ, ਤੇ ਇਹ ਖੁਸ਼ੀਆਂ ਵੇਖਣ ਤੱਕ ਜਿਊਂਦੇ ਰਹਾਂਗੇ। ਕੀ ਤੂੰ ਮਾਸਕੋ ਦਾ ਲਾਲ ਚੌਂਕ ਵੀ ਤੱਕਿਆ ਏ ?"

"ਹਾਂ, ਤੱਕਿਆ ਏ।"

"ਓਥੇ ਵੱਡੀ ਪਰੇਡ ਹੋਏਗੀ! ਕੀ ਤੂੰ ਲੈਨਿਨ ਦਾ ਮਕਬਰਾ ਤੱਕਿਆ ਏ ?"

"ਹਾਂ – ਇੰਜ ਲੱਗਦਾ ਏ ਜਿਵੇਂ ਲੈਨਿਨ ਸੁੱਤਾ ਹੋਏ, ਤੇ ਆਪਣੀ ਨੀਂਦਰ ਵਿੱਚੋਂ ਵੀ ਸਭ ਕੁਝ ਗਹੁ ਨਾਲ਼ ਵੇਖ ਰਿਹਾ ਹੋਏ। ਮੈਂ ਕ੍ਰੈਮਲਿਨ ਤੇ ਉਸ ਉੱਤੇ ਜਗਦੇ ਲਾਲ ਤਾਰੇ ਵੀ ਤੱਕ ਆਇਆਂ।"

"ਇਹਨਾਂ ਤਾਰਿਆਂ ਥੱਲੇ ਸਤਾਲਿਨ ਰਹਿੰਦਾ ਏ, ਉਹ ਜਾਗਦਾ ਤੇ ਸਭ ਕਾਸੇ ਉੱਤੇ ਨਜ਼ਰ ਰੱਖਦਾ ਏ, ਹਰ ਵੇਲ਼ੇ ਰਾਹ ਵਿਖਾਣ ਤੇ ਸਲਾਹ ਦੇਣ ਲਈ ਤਿਆਰ...ਤੈਨੂੰ ਸਬਰ ਕਰਨਾ ਚਾਹੀਦਾ ਏ, ਮੀਤ੍ਰਿਆ, ਜਿਵੇਂ ਉਹਨੇ ਸਤਾਲਿਨਗ੍ਰਾਦ ਤੱਕ ਸਬਰ ਕੀਤਾ ਸੀ। ਤੂੰ ਏਥੋਂ ਦੇ ਬੇਅੰਤ ਮੈਦਾਨਾਂ ਵਾਂਗ ਅਡੋਲ ਤੇ ਠੰਢੇ ਸੁਭਾ ਹੋਣ ਦੀ ਆਦਤ ਪਾ ਲੈ। ਤੇ ਜਿਸ ਵਕਤ ਲਈ ਅਸੀਂ ਉਡੀਕ ਰਹੇ ਹਾਂ ਉਹਦੀ ਤਿਆਰੀ ਦੇ ਸਮੇਂ ਵਿੱਚ ਜੋ ਵੀ ਤੂੰ ਸਿੱਖ ਸਕਦਾ ਏਂ, ਸਿੱਖ ਲੈ।"

"ਤੂੰ ਠੀਕ ਕਹਿੰਦਾ ਏਂ," ਮੀਤ੍ਰਿਆ ਨੇ ਹਾਮੀ ਭਰੀ, "ਮੈਂ ਸਿੱਖਣ ਦੀ ਕੋਸ਼ਿਸ਼ ਕਰਾਂਗਾ।"

ਕੁਝ ਚਿਰ ਸੋਚਣ ਪਿੱਛੋਂ ਫ਼ਲੋਰੀਆ ਨੇ ਕਿਹਾ, "ਤੇਰੇ ਲਈ ਇੱਕ ਤਜਵੀਜ਼ ਮੇਰੇ ਮਨ ਵਿੱਚ ਏ, ਮੈਂ ਇਹ ਫੇਰ ਕਿਸੇ ਮੌਕੇ ਲਈ ਛੱਡਣ ਲੱਗਾ ਸਾਂ, ਪਰ ਹੁਣ ਮੈਨੂੰ ਜਾਪਦਾ ਏ ਠੀਕ ਮੌਕਾ ਆਣ ਪੁੱਜਾ ਏ।"

"ਕੀ ਤਜਵੀਜ਼ ?"

"ਸਾਡੇ ਦੁਖੀ ਦੇਸ਼ ਲਈ ਅਜ਼ਾਦੀ ਦੀ ਘੜੀ ਨੇੜੇ ਆਂਦੀ ਜਾ ਰਹੀ ਏ। ਤੇ ਫੇਰ ਓਥੇ ਵਾਗਾਂ ਜਮਹੂਰੀਅਤ ਦੇ ਹੱਥ ਆ ਜਾਣਗੀਆਂ। ਜੋ ਵੀ ਸੋਹਣਾ ਤੇ ਨਿਆਂ ਭਰਪੂਰ ਉਸਾਰਿਆ ਜਾਏਗਾ ਉਹਦੀ ਰਾਖੀ ਕਰਨ ਦੀ ਲੋੜ ਪੈਣੀ ਏ। ਸੋ ਇਸ ਸਭ ਕੁਝ ਲਈ ਇੱਕ ਨਵੀਂ ਫ਼ੌਜ ਜਥੇਬੰਦ ਕਰਨੀ ਜ਼ਰੂਰੀ ਏ – ਲੋਕਾਂ ਦੀ ਫ਼ੌਜ।"

"ਹਾਂ," ਮੀਤ੍ਰਿਆ ਵਿੱਚੋਂ ਹੀ ਬੋਲ ਪਿਆ, "ਮੈਂ ਇਹਦਾ ਜ਼ਿਕਰ ਸੁਣਿਆਂ ਏ –

ਤੂਦੋਰ ਵਲਾਦੀਮੀਰੈਸਕੂ ਡਿਵੀਜ਼ਨ,... ਮੈਨੂੰ ਏਸ ਵਿੱਚ ਸ਼ਾਮਲ ਕਰ ਲਓ!"

"ਮੀਤ੍ਰਿਆ, ਜੇਰਾ ਕਰ, ਹੋਰ ਜੇਰਾ, ਕੁਝ ਚਿਰ ਹੋਰ..."

## 16.

ਢੱਠੀ-ਕੰਢੀ ਵਿੱਚ, ਗ੍ਰੀਤਜ਼ਾ ਲੁੰਗੂ ਦੀ ਮਸ਼ੀਨ ਆਟਾ ਪੀਂਹਦੀ ਰਹਿੰਦੀ, ਤੇ ਲੋਕੀਂ ਲਫ਼ਜ਼ ਪੀਂਹਦੇ ਰਹਿੰਦੇ।

ਓਥੇ ਹਰ ਤਰ੍ਹਾਂ ਦੇ ਲੋਕ ਆਉਂਦੇ ਹੁੰਦੇ ਸਨ, ਏਸ ਪਿੰਡ ਤੋਂ ਹੀ ਨਹੀਂ ਸਗੋਂ ਸਾਰੇ ਇਲਾਕੇ ਤੋਂ। ਕੁਝ ਪਿਹਾਣ ਲਈ ਦਾਣੇ ਆਪਣੇ ਗੱਡਿਆਂ ਉੱਤੇ ਲਿਆਂਦੇ, ਤੇ ਕੁਝ ਆਪਣੀਆਂ ਪਿੱਠਾਂ ਉੱਤੇ ਚੁੱਕ ਕੇ। ਪਿੱਠਾਂ ਉੱਤੇ ਚੁੱਕ ਕੇ ਲਿਆਣ ਵਾਲ਼ੇ ਆਮ ਤੌਰ ਉੱਤੇ ਕੰਗਲੇ ਜਾਂ ਵਿਧਵਾ ਜ਼ਨਾਨੀਆਂ ਹੁੰਦੀਆਂ ਸਨ। ਇਹ ਦੋਵੇਂ ਗੱਲਬਾਤ ਵਿੱਚ ਕੋਈ ਖ਼ਾਸ ਹਿੱਸਾ ਨਾ ਪਾਂਦੇ। ਜਿਹੜੇ ਕੁਝ ਰੱਜੇ-ਪੁੱਜੇ ਸਨ, ਬੋਰੀਆਂ ਤੇ ਗੱਡਿਆਂ ਦੇ ਮਾਲਕ, ਉਹਨਾਂ ਦਾ ਜੇ ਜੀਅ ਔਂਦਾ ਤਾਂ ਉਹ ਮਸ਼ੀਨ ਵਾਲ਼ੇ ਨੂੰ ਮਖ਼ੌਲ ਕਰਨੋਂ ਵੀ ਘੱਟ ਨਾ ਕਰਦੇ। ਪਰ ਬਹੁਤਾ ਕਰ ਕੇ ਵਕਤ ਟਪਾਣ ਲਈ ਉਹ ਗੱਪਾਂ-ਸ਼ੱਪਾਂ ਮਾਰਦੇ, ਲਾਮ ਤੇ ਗਿਆਂ ਜਵਾਨਾਂ ਦੀ ਸੁੱਖ-ਸਾਂਦ ਪੁੱਛਦੇ, ਤੇ ਪਤਾ ਕਰਦੇ ਕਿ ਉਹ ਕਿੱਥੋਂ ਕੁ ਤੱਕ ਅੱਪੜ ਗਏ ਹੋਣਗੇ। ਉਹ ਗ੍ਰੀਤਜ਼ਾ ਕੋਲੋਂ ਅਫ਼ਵਾਹਾਂ ਵੀ ਕਢਾਂਦੇ। ਗ੍ਰੀਤਜ਼ਾ ਕਦੇ ਕਦਾਈਂ ਜਗੀਰਦਾਰ ਕੋਲ਼ ਉਹਦੀ ਕੋਠੀ ਜਾਂਦਾ ਹੁੰਦਾ ਸੀ। ਮਾਲਕ ਕ੍ਰਿਸਤੀਆ ਕੋਲ਼ ਰੇਡੀਓ ਹੈ ਸੀ। ਏਸ ਜਾਦੂ ਦੇ ਡੱਬੇ ਵਿੱਚ, ਦੂਰ ਸਾਰੇ ਕੁਝ ਲੋਕੀ ਹਰ ਵੇਲ਼ੇ ਸਿਆਸਤ ਤੇ ਲੜਾਈ ਦੀਆਂ ਗੱਲਾਂ ਕਰਦੇ ਸੁਣਾਈ ਦੇਂਦੇ ਹੁੰਦੇ ਸਨ। ਕੋਠੀ ਵਿੱਚ ਜਾ ਕੇ ਹੀ ਪਤਾ ਲੱਗਦਾ ਸੀ ਕਿ ਜਰਮਨ ਆਪਣੀ ਖ਼ੂਬ ਸ਼ਾਨ ਨਾਲ਼ ਲੜ ਰਹੇ ਹਨ, ਤੇ ਉਹਨਾਂ ਦਾ ਸਿਆਸੀ ਪਲੜਾ ਖ਼ੂਬ ਭਾਰੀ ਹੈ।

ਹੂੰ! ਆਪਣੀਆਂ ਸ਼ਾਨਦਾਰ ਜਿੱਤਾਂ ਉਹ ਆਪਣੇ ਘਰ ਬਰਲਿਨ ਵਿੱਚ ਸਾਂਭੀ ਰੱਖਣ – ਨਾਲ਼ੇ ਇਹਨਾਂ ਜਿੱਤਾਂ ਨੂੰ ਬੁਖ਼ਾਰੈਸਟ ਵਿੱਚ ਬੈਠੇ ਸਾਡੇ ਹਾਕਮ ਆਪਣੇ ਝਾਟਿਆਂ ਵਿੱਚ ਪਾਣ ਜਿਨ੍ਹਾਂ ਨੂੰ ਏਸ ਵਾਲ਼ ਭਰ ਮੁੱਛ ਵਾਲ਼ੇ ਸਤਮਾਹੇਂ ਦੇ ਮਗਰ ਲੱਗਣ ਦਾ ਹਲਕ ਕੁੱਦਿਆ ਹੋਇਆ ਏ... ਮੈਂ ਤੇ ਵੇਖ ਰਿਹਾ ਹਾਂ ਰੂਸੀਆਂ ਨੇ ਉਹਨਾਂ ਨੂੰ ਚੰਗੀ ਨਾਨੀ ਚੇਤੇ ਕਰਾਈ ਹੋਈ ਏ, ਤੇ ਵਾਹਵਾ... ਮੈਂ ਮਾਲਕ ਕ੍ਰਿਸਤੀਆ ਨੂੰ ਕਹਿੰਦਿਆਂ ਸੁਣਿਆਂ ਸੀ ਕਿ ਜੇ ਏਸ ਘੜੀ ਜਰਮਨ ਪਿਛਾਂਹ ਹਟ ਰਹੇ ਨੇ ਤਾਂ ਉਹ ਸਿਰਫ਼ ਪਿੱਛੋਂ ਬੜੇ ਜ਼ਬਰਦਸਤ ਹਮਲੇ ਦੀਆਂ ਤਿਆਰੀਆਂ ਪੂਰੀਆਂ ਕਰਨ ਲਈ ਇੰਜ ਕਰ ਰਹੇ ਨੇ, ਉਹ ਛੇਤੀ ਹੀ ਅਜਿਹੇ ਨਵੇਂ ਹਥਿਆਰ ਵਰਤਣਗੇ ਜਿਹੜੇ ਜ਼ਹਿਰੀਲੀਆਂ ਧੂੰਦਾਂ ਖਿਲਾਰੀ ਜਾਂਦੇ ਨੇ... ਜੇ ਮਾਲਕ ਕ੍ਰਿਸਤੀਆ ਤੇ ਬੁਖ਼ਾਰੈਸਟ ਵਿੱਚ ਬੈਠੇ ਹਾਕਮ ਅਜਿਹੀਆਂ ਢੇਕੀਆਂ ਮੰਨਣਾ ਚਾਹਦੇ ਨੇ, ਤਾਂ ਉਹਨਾਂ ਦੀ ਮਰਜ਼ੀ! ਤ੍ਰੈ-ਨੱਕਾ ਤਾਂ ਇਹ ਵੀ ਕਹਿੰਦਾ ਏ ਕਿ ਜਰਮਨਾਂ ਮੌਤ-ਕਿਰਨ ਬਣਾਨ ਦਾ ਤਰੀਕਾ ਵੀ ਲੱਭ ਲਿਆ ਏ... ਇੰਜ ਕਹਿਣਾ ਠੀਕ ਹੋਏਗਾ ਕਿ ਜੋ ਵੀ ਦੁਨੀਆਂ ਵਿੱਚ ਖਾਣ ਪੀਣ ਲਈ ਏ-ਉਹਨੂੰ ਹੜੱਪ ਕਰਨ ਦੀ ਉਹਨਾਂ ਹੋਰ ਇੱਕ ਜੁਗਤ ਲੱਭ ਲਈ ਏ...ਸਾਡੇ ਕੱਪੜੇ, ਤੇ ਮੇਜ਼ ਕੁਰਸੀਆਂ, ਸਾਡੇ ਘਰਾਂ ਦੀਆਂ ਟਾਈਲਾਂ ਤੱਕ – ਉਹ ਸਭ ਕੁਝ ਖੋਹ ਕੇ

ਮੋਲਦਾਵੀਆ ਲੈ ਗਏ ਨੇ, ਓਥੋਂ ਗੱਡੀਆਂ ਭਰ-ਭਰ ਜਰਮਨੀ ਭੇਜ ਰਹੇ ਨੇ।

ਓਸ ਸ਼ੁੱਕਰਵਾਰ ਜਦੋਂ ਲੋਕਾਂ ਰੱਜ ਕੇ ਗੱਪਾਂ ਮਾਰ ਲਈਆਂ, ਤਾਂ ਸਤੋਇਕਾ ਚਰਨੈਤਜ਼ ਨੇ (ਜਿਸ ਨੂੰ 'ਲਾਲ-ਦਾੜ੍ਹੀਆ' ਕਹਿੰਦੇ ਸਨ ਭਾਵੇਂ ਹੁਣ ਉਹਦੀ ਦਾੜ੍ਹੀ ਕਰੜਬਰੜੀ ਹੋ ਚੁੱਕੀ ਸੀ), ਮਸ਼ੀਨ ਵਾਲ਼ੇ ਨੂੰ ਛੇੜਨ ਦੇ ਢੰਗ ਨਾਲ਼ ਪੁੱਛਿਆ, "ਓਇ ਗ੍ਰੀਤਜ਼ਾ, ਤੇਰੇ ਭਰਾ ਮੀਤ੍ਰਿਆ ਦਾ ਕੀ ਬਣਿਆਂ ?"

"ਮੈਨੂੰ ਤਾਂ ਕੁਝ ਵੀ ਨਹੀਂ ਪਤਾ। ਮੈਨੂੰ ਉਹਦੀ ਕੋਈ ਖ਼ਬਰ ਨਹੀਂ।"

"ਮੈਂ ਤਾਂ ਸੁਣਿਐ ਉਹ ਓਥੇ ਕਿਸੇ ਰੂਸੀ ਮੈਦਾਨ ਵਿੱਚ ਮਰ ਖਪ ਗਿਆ ਏ।"

"ਹੋ ਸਕਦਾ ਏ... ਉਹਨੂੰ ਓਥੇ ਮੈਂ ਤੇ ਨਹੀਂ ਸੀ ਘੱਲਿਆ।"

ਚਰਨੈਤਜ਼ ਨੇ ਕੌੜਾ ਜਿਹਾ ਹਾਸਾ ਹੱਸਿਆ, "ਤੇਰਾ ਮਤਲਬ ਏ ਉਹ ਓਥੇ ਮੌਜ ਮੇਲੇ ਲਈ ਗਿਆ ਸੀ ?"

"ਰੱਬ ਇੰਜ ਨਾ ਕਰੇ ! ਪਰ ਜੇ ਉਹਦੇ ਭਾਗਾਂ 'ਚ ਮੌਤ ਹੀ ਲਿਖੀ ਏ, ਤਾਂ ਫੇਰ ਅਸੀਂ ਉਹਦੇ ਮਰਨੇ ਦੀਆਂ ਸਭ ਰਸਮਾਂ ਚੰਗੀ ਤਰ੍ਹਾਂ ਪੂਰੀਆਂ ਕਰਾਂਗੇ।"

ਇੱਕ ਅਫ਼ਵਾਹ ਗਰਮ ਸੀ ਕਿ ਰੂਸੀਆਂ ਨੇ ਜਰਮਨਾਂ ਤੇ ਸਾਡੇ ਜਵਾਨਾਂ ਨੂੰ ਇੱਕ ਬਰਫ਼-ਜੰਮੇ ਮੈਦਾਨ ਵਿੱਚ ਘੇਰ ਲਿਆ ਸੀ, ਤੇ ਉਹਨਾਂ ਨੂੰ ਓਦੋਂ ਤੱਕ ਓਥੇ ਹੀ ਡੱਕੀ ਰੱਖਿਆ ਸੀ ਜਦੋਂ ਤੱਕ ਉਹ ਭੁੱਖ ਤੇ ਠੰਢ ਨਾਲ਼ ਮਰ ਨਹੀਂ ਸਨ ਗਏ। ਜਦੋਂ ਵੀ ਉਹਨਾਂ ਵਿੱਚੋਂ ਕਿਸੇ ਨੇ ਬਾਹਰ ਨਿੱਕਲ਼ਣ ਦੀ ਕੋਸ਼ਿਸ਼ ਕੀਤੀ, ਤਾਂ ਰੂਸੀਆਂ ਆਪਣੀਆਂ ਤੋਪਾਂ ਉਹਨਾਂ ਉੱਤੇ ਸੇਧ ਲਈਆਂ ਤੇ ਉਹਨਾਂ ਨੂੰ ਨਿੱਕਲ਼ਣ ਦਾ ਮੌਕਾ ਨਾ ਦਿੱਤਾ।

"ਹੋ ਸਕਦਾ ਏ ਮੇਰਾ ਭਰਾ ਵਿਚਾਰਾ ਏਸ ਘੱਲੂਘਾਰੇ ਵਿੱਚ ਹੀ ਮਾਰਿਆ ਗਿਆ ਹੋਏ। ਬਘਿਆੜ ਉਹਨੂੰ ਖਾ ਗਏ ਹੋਣਗੇ ਸਿਰਫ਼ ਉਹਦੀਆਂ ਲੱਤਾਂ ਦਾ ਬੂਟਾਂ ਵਾਲ਼ਾ ਹਿੱਸਾ ਹੀ ਉਹਨਾਂ ਛੱਡਿਆ ਹੋਣਾ ਏ।"

ਗਰਮੀਆਂ ਦੀ ਇੱਕ ਤਿੱਖੀ ਦੁਪਹਿਰ ਨੂੰ ਉਹ ਗੱਲਾਂ ਕਰਦੇ ਰਹੇ। ਉਹ ਪਿੜ ਜਿਹਾ ਬਣਾ ਕੇ ਬੈਠੇ ਹੋਏ ਸਨ। ਡੰਗਰ ਗੱਡਿਆਂ ਦੇ ਨੇੜੇ ਖੜੋਤੇ ਜੁਗਾਲ਼ੀ ਕਰ ਰਹੇ ਸਨ। ਮਸ਼ੀਨ ਚੱਲਣ ਦੀ ਵਾਜ ਆ ਰਹੀ ਸੀ।

"ਹੁਣ ਤੇਰਾ ਵਿਚਾਰੇ ਦਾ ਕੀ ਬਣੇਂਗਾ ?" ਚਰਨੈਤਜ਼ ਨੇ ਉਪਰੋਂ-ਉਪਰੋਂ ਬੜੇ ਦੁਖੀ ਬਣ ਕੇ ਕਿਹਾ, "ਵਿਚਾਰੇ ਮੀਤ੍ਰਿਆ ਦੇ ਵੰਡੇ ਦੀ ਭੋਂ ਹੁਣ ਤੇਰੇ ਸਿਰ ਆਣ ਪਈ ਏ।"

"ਕਿਹੜੀ ਭੋਂ ? ਉਹ ਤੇ ਨਾ ਹੋਇਆਂ ਵਰਗੀ ਏ, ਕਾਸੇ ਕੰਮ ਦੀ ਨਹੀਂ।"

"ਨਹੀਂ – ਤੇਰੇ ਕਹਿਣ ਤੋਂ ਉਲਟ ਉਹ ਕਾਫ਼ੀ ਮੁੱਲ ਦੀ ਏ," ਚਰਨੈਤਜ਼ ਅੱਗੋਂ ਝੱਟ ਬੋਲ ਪਿਆ, "ਜਿਵੇਂ ਵੀ ਏ, ਇਹ ਸੱਚ ਏ ਕਿ ਤੂੰ ਲਾਮ 'ਤੇ ਨਹੀਂ ਗਿਆ, ਪਰ ਇਹਦੇ ਕਰ ਕੇ ਹੋਰ ਅਮੀਰ ਤੂੰ ਹੀ ਹੋਇਆ ਏਂ।"

ਗ੍ਰੀਤਜ਼ਾ ਨੇ ਦਲੀਲ ਦੇਣ ਦੀ ਕੋਸ਼ਿਸ਼ ਕਰਦਿਆਂ ਕਿਹਾ, "ਸਭ ਤੋਂ ਪਹਿਲੀ ਗੱਲ ਤਾਂ ਇਹ ਵੇ ਕਿ ਮੀਤ੍ਰਿਆ ਵਾਲ਼ੀ ਭੋਂ ਮੇਰੇ ਕੋਲ਼ ਨਹੀਂ, ਜਗੀਰਦਾਰ ਨੇ ਸਾਂਭੀ ਹੋਈ ਏ।"

"ਤੂੰ ਈ ਅਜਿਹਾ ਬੰਦੋਬਸਤ ਕੀਤਾ ਹੋਣਾ ਏ ? ਉਹਦੇ ਹੱਥ ਇਹ ਕਿਵੇਂ ਚਲੀ

ਗਈ ?"

"ਮੀਤ੍ਰਿਆ ਨੇ ਮਾਲਕ ਕ੍ਰਿਸਤੀਆ ਦਾ ਕਰਜ਼ਾ ਦੇਣਾ ਸੀ, ਉਹਦੇ ਬਦਲੇ ਉਹਨੇ ਇਹ ਭੋਂ ਰੱਖ ਲਈ ਏ।"

"ਤਾਂ ਫੇਰ ਏਸ ਵਿੱਚ ਤਾਂ ਕੋਈ ਸ਼ੱਕ ਨਹੀਂ ਕਿ ਓਸ ਗ਼ਰੀਬ ਮੁੰਡੇ ਨੇ ਬੜਾ ਵਧੀਆ ਸੌਦਾ ਕੀਤਾ! ਪਹਿਲਾਂ ਕੁਝ ਵਰ੍ਹੇ ਤਲਬ ਜਾਂ ਕੱਪੜੇ ਬਿਨਾਂ ਗ਼ੁਲਾਮ ਰਿਹਾ, ਤੇ ਫੇਰ ਝੂੰਗੇ ਵਿੱਚ ਆਪਣੇ ਪਿਓ ਕੋਲ਼ੋਂ ਮਿਲ਼ੀ ਵਿਰਸੇ ਦੀ ਭੋਂ ਵੀ ਗੁਆ ਬੈਠਾ..."

"ਪਰ ਉਹਨੂੰ ਪੂਰੀ ਤਲਬ ਮਿਲ਼ਦੀ ਸੀ!"

"ਰਹਿਣ ਦੇ! ਸਾਨੂੰ ਸਭ ਪਤਾ ਏ। ਉਹਨੂੰ ਰੋਟੀ ਵੀ ਮਿਲ਼ਦੀ ਹੋਣੀ ਏਂ ? ਇਹਦਾ ਵੀ ਸਾਨੂੰ ਪਤਾ ਏ।"

"ਤੇ ਭੋਂ ਮੈਂ ਉਹਦੇ ਕੋਲੋਂ ਮੁੱਲ ਲੈ ਲਈ ਏ।" ਗ੍ਰੀਤਜ਼ਾ ਨੇ ਛੇਤੀ-ਛੇਤੀ ਦੱਸਿਆ।

"ਬਹੁਤ ਅੱਛਾ! ਪਰਤਣ ਉੱਤੇ ਘੱਟੋ-ਘੱਟ ਇਹ ਤਾਂ ਉਹਨੂੰ ਮਿਲ਼ ਜਾਏਗੀ।"

"ਜੇ ਉਹ ਮਰ ਗਿਆ ਏ ਤਾਂ ਫੇਰ ਪਰਤੇਗਾ ਕਿਵੇਂ ?"

"ਤੁਸੀਂ ਕੁਝ ਆਖ ਨਹੀਂ ਸਕਦੇ। ਕਈਆਂ ਹੋਰਨਾਂ ਦੇ ਨਾਂ ਵੀ ਮਰ ਗਿਆਂ ਦੀ ਫ਼ਹਿਰਿਸਤ ਵਿੱਚ ਆ ਗਏ ਸਨ, ਤੇ ਫੇਰ ਪਤਾ ਲੱਗਾ ਕਿ ਨਹੀਂ ਐਵੇਂ ਟੱਪਲਾ ਵੱਜਾ ਸੀ।"

ਜਾਪਦਾ ਸੀ ਚਰਨੈਤਜ਼ ਹੋਰ ਵੀ ਕੁਝ ਕਹਿਣਾ ਚਾਂਹਦਾ ਸੀ, ਤੇ ਉਹਨੇ ਇੱਕ ਵਾਰੀ ਉਤਾਂਹ ਟਕੋਰ ਤੇ ਘਿਰਣਾ ਭਰੀ ਨਜ਼ਰ ਨਾਲ਼ ਤੱਕਿਆ ਵੀ, ਪਰ ਨਾਸਤਾਸੀਆ ਨੂੰ ਆਂਦਿਆਂ ਤੱਕ ਕੇ ਉਹਦਾ ਮੂੰਹ ਨਰਮ ਹੋ ਗਿਆ। ਭਾਵੇਂ ਇਹ ਕੁੜੀ ਹਾਲੀ ਵੀ ਆਪਣੇ ਵਾਲ਼ਾਂ ਵਿੱਚ ਸੂਹਾ ਫੁੱਲ ਟੁੰਗੀ ਰੱਖਦੀ ਸੀ, ਪਰ ਉਹ ਲਿੱਸੀ ਤੇ ਧੁੱਪ ਨਾਲ਼ ਸਾਂਵਲੀ ਹੋ ਚੁੱਕੀ ਸੀ। ਜਦੋਂ ਉਹ ਏਸ ਗੱਪਾਂ ਮਾਰਦੀ ਢਾਣੀ ਕੋਲ਼ ਪੁੱਜੀ ਤਾਂ ਉਹਨੇ ਇਹਨਾਂ ਵੱਲ ਇੰਜ ਤੱਕਿਆ ਜਿਵੇਂ ਏਥੇ ਨਹੀਂ, ਦੂਰ ਕਿਤੇ ਤੱਕ ਰਹੀ ਹੋਵੇ, ਤੇ ਕਾਹਲ਼ੀ ਜਹੀ ਹੱਥ ਮਾਰ ਕੇ ਆਪਣੇ ਚੌੜੇ ਮੁਲਾਇਮ ਮੱਥੇ ਉੱਤੇ ਵਾਲ਼ ਪਰ੍ਹਾਂ ਹਟਾਏ।

"ਚਾਚਾ ਚਰਨੈਤਜ਼, ਮੀਤ੍ਰਿਆ ਦੀ ਖ਼ਬਰ ਆਈ ਏ," ਉਹਨੇ ਗੱਲ ਸ਼ੁਰੂ ਕੀਤੀ, "ਉਹ ਮਰਿਆ ਨਹੀਂ – ਮੇਰੇ ਤੇਰੇ ਵਾਂਗ ਜਿਊਂਦਾ ਜਾਗਦਾ ਏ।"

"ਖ਼ਾਸ ਕਰ ਕੇ ਤੇਰੇ ਵਾਂਗ ਜਿਊਂਦਾ ਹੋਣਾ ਏਂ! ਚੰਗਾ, ਬੜਾ ਚੰਗਾ, ਮੈਂ ਬਹੁਤ ਖੁਸ਼ ਹਾਂ...।"

ਮਸ਼ੀਨ ਵਾਲ਼ੇ ਨੇ ਖੱਬੇ ਹੱਥ ਨਾਲ਼ ਆਪਣਾ ਸਿਰ ਖੁਰਕਿਆ, ਤੇ ਸੱਜੇ ਹੱਥ ਨਾਲ਼ ਪਿਛਾਂਹ ਸਹਾਰਾ ਲੱਭਣ ਲੱਗਾ। "ਇੱਕ ਤਰ੍ਹਾਂ ਨਾਲ਼ ਮੈਂ ਵੀ ਬੜਾ ਖੁਸ਼ ਹੋਵਾਂ, ਜੇ ਇਹ ਖ਼ਬਰ ਠੀਕ ਹੋਵੇ!" ਉਹ ਥਥਲਾਇਆ, ਜਿਵੇਂ ਇਹ ਲਫ਼ਜ਼ ਹੋਰ ਕਿਸੇ ਦੇ ਬੁੱਲ੍ਹਾਂ ਵਿੱਚੋਂ ਨਿੱਕਲ਼ ਰਹੇ ਹੋਣ।

"ਪਰ ਤੂੰ ਕਿੱਥੋਂ ਸੁਣਿਆਂ ਏ, ਨਾਸਤਾਸੀਆ ? ਕੀ ਉਹਨੇ ਤੈਨੂੰ ਚਿੱਠੀ ਲਿਖੀ ਏ ?" ਤੇ ਹੋਰਨਾਂ ਵੱਲ ਰਤਾ ਮੂੰਹ ਬਣਾ ਕੇ ਬੋਲਦਿਆਂ ਉਹਨੇ ਕਿਹਾ, "ਹੁਣ ਉਹ ਪੜ੍ਹਿਆ ਲਿਖਿਆ ਬਾਊ ਬਣ ਗਿਆ ਏ,... ਮੈਨੂੰ ਉਹਦੇ ਜਿਊਂਦਿਆਂ ਹੋਣ ਦੀ ਖ਼ਬਰ ਸੁਣ ਕੇ ਬੜੀ

ਖ਼ੁਸ਼ੀ ਹੋਈ ਏ।"

"ਤੇਰੀ ਖ਼ੁਸ਼ੀ ਤਾਂ ਸਾਫ਼ ਪਈ ਲੱਭਦੀ ਏ!" ਚਰਨੈਤਜ਼ ਕੋਲ਼ੋਂ ਰਿਹਾ ਨਾ ਗਿਆ।

"ਨਹੀਂ, ਤੁਹਾਡੇ ਸੋਚਣ ਤੋਂ ਉਲਟ ਮੈਂ ਸੱਚੀ-ਮੁਚੀ ਬੜਾ ਖ਼ੁਸ਼ ਹਾਂ। ਸੋ ਤੈਨੂੰ ਲਿਖੀ ਏ ਉਹਨੇ ਚਿੱਠੀ?"

"ਨਹੀਂ, ਉਹਨੇ ਮੈਨੂੰ ਨਹੀਂ ਲਿਖੀ," ਨਾਸਤਾਸੀਆ ਨੇ ਉਹਦੇ ਵੱਲ ਤੱਕਣ ਬਿਨਾਂ ਕਿਹਾ।

ਏਸੇ ਵੇਲ਼ੇ ਉਹਦੀ ਧਰਮ-ਮਾਤਾ ਊਤਜ਼ਾ ਆ ਗਈ। ਉਹਦੀਆਂ ਗੱਲਾਂ ਸੂਹੀਆਂ ਤੇ ਭਰਵੱਟੇ ਖਿੰਡੇ-ਪੁੰਡੇ ਸਨ। ਉਹਨੇ ਲਾਡ ਨਾਲ਼ ਕਿਹਾ, "ਤੂੰ ਚਲੀ ਜਾ, ਰਾਣੀਏਂ, ਮੈਂ ਦਸਨੀ ਆਂ ਸਭ ਨੂੰ।"

ਨਾਸਤਾਸੀਆ ਚਲੀ ਗਈ। ਕੁਝ ਮਿੰਟਾਂ ਲਈ ਮਸ਼ੀਨ ਵਾਲ਼ਾ ਬੁੱਲ੍ਹ ਪੀਡੇ ਮੀਟ ਕੇ, ਉਦਾਸ ਅੱਖਾਂ ਨਾਲ਼ ਉਹਨੂੰ ਜਾਂਦੀ ਨੂੰ ਡੱਕਦਾ ਰਿਹਾ। ਫੇਰ ਖਰਵ੍ਹਾ ਜਿਹਾ ਬੋਲਿਆ, "ਚੰਗਾ ਊਤਜ਼ਾ – ਦੱਸ ਕੀ ਦੱਸਣਾ ਈ!"

"ਹਾਂ, ਮੈਂ ਦਸਾਂਗੀ ਕਿਉਂ ਨਹੀਂ," ਉਹ ਆਪਣੇ ਸਾਰੇ ਚਿੱਟੇ ਦੰਦ ਨੰਗੇ ਕਰਕੇ ਹੱਸੀ, "ਸਿਰਫ਼ ਮੇਰੇ ਵੱਲ ਇੰਜ ਨਾ ਵੇਖ, ਨਹੀਂ ਤਾਂ ਮੈਨੂੰ ਗ਼ਸ਼ ਪੈ ਜਾਏਗੀ! ਕੱਲ੍ਹ ਰਾਤੀਂ, ਦਿੰਕਾ ਇਪਾਤੈਸਕੂ ਪਰਤ ਕੇ ਆਇਆ ਏ... ਇੰਜ ਢੇਰੀ ਨਾ ਢਾਹ..."

ਇੱਕ ਕੰਬਣੀ ਸਾਰੇ ਢਾਰੇ ਵਿੱਚੋਂ ਦੀ ਲੰਘ ਗਈ। "ਇੰਜ ਉਤਾਵਲੇ ਨਾ ਹੋਵੋ। ਸਾਡੇ ਬੰਦੇ ਹਾਲੀ ਹੁਣੇ ਨਹੀਂ ਪਰਤ ਰਹੇ। ਪਰ ਹੁਣ ਉਹਨਾਂ ਦੇ ਔਣ ਵਿੱਚ ਬਾਹਲ਼ੀ ਦੇਰ ਵੀ ਨਹੀਂ ਰਹੀ। ਦਿੰਕਾ ਇਪਾਤੈਸਕੂ ਦੀ ਕਿਸਮਤ ਖ਼ਾਸ ਈ ਚੰਗੀ ਸੀ। ਇੱਕ ਬੜੀ ਵੱਡੀ ਲੜਾਈ ਹੋਈ ਜਿਹੜੀ ਦੋ ਹਫ਼ਤੇ ਚਲਦੀ ਰਹੀ। ਓਮਾਨ ਨਾਂ ਦੀ ਥਾਂ ਉੱਤੇ ਰੂਸੀਆਂ ਨੇ ਮੋਰਚੇ ਵਿੱਚ ਪਾੜ ਪਾ ਲਿਆ ਸੀ, ਤੇ ਉਹਨਾਂ ਨੱਠਦੇ ਜਰਮਨਾਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਉਹ ਪਿੱਛਾ ਕਰਦੇ ਰਹੇ, ਪਰ ਸਭਨਾਂ ਨੂੰ ਫੜ ਨਾ ਸਕੇ। ਮੋਲਦਾਵੀਆ ਵਿੱਚ ਉਹ ਟਿੱਡੀ ਦਲ ਵਾਂਗ ਖਿਲਰੇ ਹੋਏ ਸਨ। ਜਿਉਂ ਹੀ ਜਰਮਨ ਕਿਸੇ ਥਾਂ 'ਤੇ ਠਹਿਰਦੇ ਤੇ ਖਾਣਾ ਦਾਣਾ ਤੇ ਹੋਰ ਚੁਰਾਈਆਂ ਵਸਤਾਂ ਨਾਲ਼ ਗੱਡੀਆਂ ਭਰਨ ਲੱਗਦੇ, ਰੂਸੀ ਪਿੱਛੋਂ ਆ ਉਹਨਾਂ ਦੀ ਗਿੱਚੀ ਨੱਪਦੇ। ਇਹਨਾਂ ਭਗੌੜਿਆਂ ਵਿੱਚ ਟਾਂਵੇ-ਟਾਂਵੇ ਆਪਣੇ ਜਵਾਨ ਵੀ ਸਨ, ਤੇ ਨੱਠਦਿਆਂ-ਨੱਠਦਿਆਂ ਦਿੰਕਾ ਆਪਣੇ ਘਰ ਹੀ ਪੁੱਜ ਗਿਆ, ਬਸ ਇੰਜੇ ਹੀ! ਉਹ ਆਇਆ ਤੇ ਅਛੋਪਲੇ ਹੀ ਪਰਤ ਗਿਆ, ਕਿਸੇ ਪੁਲਸੀਏ ਨੂੰ ਵੀ ਉਹਦੀ ਭਿਣਕ ਨਾ ਪਈ। ਪੋਰੁਮਬਿਤਜ਼ਾ ਦੀ ਖ਼ੁਸ਼ੀ ਦਾ ਤਾਂ ਕੋਈ ਅੰਤ ਹੀ ਨਾ ਰਿਹਾ... ਉਹ ਆਪਣੇ ਵਿਆਹ ਪਿੱਛੋਂ ਮਸਾਂ ਤਿੰਨ ਦਿਨ ਹੀ ਕੱਠੇ ਰਹੇ ਹੋਣੇ ਨੇ, ਤੇ ਉਹਦੇ ਆਦਮੀ ਨੂੰ ਆਪਣੀਆਂ ਹੱਡੀਆਂ ਕਿਸੇ ਦੁਰੇਡੇ ਥਲ ਵਿੱਚ ਛੱਡਣ ਲਈ ਜਾਣਾ ਪੈ ਗਿਆ ਸੀ। ਤੇ ਹੁਣ ਉਹ ਪਰਤ ਆਇਆ ਸੀ। ਪੋਰੁਮਬਿਤਜ਼ਾ ਭੱਜੀ-ਭੱਜੀ ਮੇਰੇ ਘਰ ਆਈ ਤੇ ਸਭ ਖ਼ਬਰ ਦੇ ਗਈ ਕਿ ਕੌਣ-ਕੌਣ ਮਰਿਆ ਤੇ ਕੌਣ-ਕੌਣ ਜਿਊਂਦਾ ਏ। ਓਸ ਪਿੰਡੋਰੀ ਵਾਲ਼ਾ ਏਰੇਮੀਆ ਰੋਬੂ, ਤੇ ਫਾਟਕ ਵਾਲ਼ੇ ਪਿੰਡ ਦਾ ਸਾਦੂ ਕਾਲੂਗੁਰੂ, ਤੇ ਸ਼ਿਕਾਰੀ ਨਿਕੋਲਾਸ ਗਰਿਗੋਰਿਤਜ਼ ਤੇ ਕੁਝ ਹੋਰ ਉਹਦੇ ਘਰ ਵਾਲ਼ੇ ਨੇ ਜਿਊਂਦੇ ਦੱਸੇ ਨੇ। ਉਹਨੇ ਇਹ

ਵੀ ਕਿਹਾ ਏ ਕਿ ਮੀਤ੍ਰਿਆ ਕੋਕੋਰ ਜਿਊਂਦਾ ਏ ਤੇ ਰੂਸੀਆਂ ਕੋਲ਼ ਕੈਦ ਏ। ਮੈਂ ਇੱਕ ਕੁੜੀ ਨੂੰ ਸਿੱਧਿਆਂ ਤੁਹਾਡੇ ਵੱਲ ਘੱਲਿਆ ਤਾਂ ਜੋ ਭੱਜ ਕੇ ਤੁਹਾਨੂੰ ਖੁਸ਼-ਖ਼ਬਰੀ ਦੇ ਜਾਏ। ਰੱਬ ਦਾ ਸ਼ੁਕਰ ਏ! ਮੀਤ੍ਰਿਆ ਮਰਿਆ ਨਹੀਂ। ਇਹ ਵੀ ਅਵਾਈ ਏ ਕਿ ਉਹ ਅਫ਼ਸਰ ਬਣਾ ਦਿੱਤਾ ਗਿਆ ਏ!"

"ਕੀ?" ਮਸ਼ੀਨ ਵਾਲ਼ਾ ਹੜਬੜਾਇਆ, "ਤਾਂ ਤੇ ਫੇਰ ਦੁਨੀਆਂ ਹੀ ਉਲਟ ਗਈ ਏ। ਨੰਗੇ ਪੈਰੀ ਫਿਰਨ ਵਾਲ਼ਾ ਗਵਾਰ ਕੀ ਆਖ ਤੇ ਅਫ਼ਸਰ ਕੀ ਆਖ — ਕਦੇ ਕਿਸੇ ਅਜਿਹੀ ਅਨਹੋਣੀ ਸੁਣੀ ਏ?"

"ਇਹ ਹੋ ਸਕਦਾ ਏ, ਮੇਰੇ ਪਿਆਰੇ। ਦਿੰਕਾ ਨੂੰ ਸਭ ਪੂਰੀ ਪੂਰੀ ਵਾਕਫ਼ੀ ਏ। ਸਾਰੀ ਦੁਨੀਆਂ, ਤੇ ਰੂਸ ਭਾਵੇਂ ਕਿਡਾ ਈ ਵੱਡਾ ਕਿਉਂ ਨਾ ਹੋਵੇ, ਇੱਕੋ ਹੀ ਮੀਤ੍ਰਿਆ ਕੋਕੋਰ ਏ। ਹਰ ਕਿਸੇ ਨੂੰ, ਸਣੇ ਮਾਦਾਮ ਦਿਦੀਨਾ ਦੇ, ਇਹ ਖ਼ਬਰ ਸੁਣ ਕੇ ਖੁਸ਼ ਹੋਣਾ ਚਾਹੀਦਾ ਏ, ਕਿਉਂਕਿ ਇਹ ਬੜਾ ਵਧੀਆ ਜਵਾਨ ਏ – ਓਹੋ ਜਿਹਾ ਜਿਹੋ ਜਿਹਿਆਂ ਨੂੰ ਆਪਣੀ ਜਵਾਨੀ ਵਿੱਚ ਮੈਂ ਦਿਲ ਦੇਂਦੀ ਹੁੰਦੀ ਸਾਂ। ਤੂੰ ਹੱਸਦਾ ਨਹੀਂ, ਗ੍ਰੀਤਜ਼ਾ?"

"ਹਾਂ, ਮੈਂ ਹੱਸ ਰਿਹਾ ਹਾਂ," ਮਸ਼ੀਨ ਵਾਲ਼ੇ ਨੇ ਆਪਣੇ-ਆਪ 'ਤੇ ਕਾਬੂ ਪਾਂਦਿਆਂ ਕਿਹਾ। "ਮੈਂ ਹੱਸਾਂ ਤੇ ਖੁਸ਼ ਕਿਉਂ ਨਾ ਹੋਵਾਂ। ਕੀ ਮੀਤ੍ਰਿਆ ਮੇਰਾ ਭਰਾ ਨਹੀਂ?"

ਮਸ਼ੀਨ ਬੰਦ ਹੋ ਚੁੱਕੀ ਸੀ। ਬੰਦੇ ਤੇ ਤੀਵੀਆਂ ਸਾਰੇ ਬੜੇ ਚੰਗੇ ਰੌਂਅ ਵਿੱਚ ਸਨ। ਕੁਝ ਆਟੇ ਦੀਆਂ ਬੋਰੀਆਂ ਗੱਡਿਆਂ ਵਿੱਚ ਲੱਦਣ ਲੱਗੇ ਤੇ ਕੁਝ ਆਪਣੀਆਂ ਪਿੱਠਾਂ ਉੱਤੇ ਚੁੱਕ ਕੇ ਆਪੋ ਆਪਣੇ ਰਾਹ ਪਏ।

ਗ੍ਰੀਤਜ਼ਾ ਢਾਰੇ ਵਿੱਚ ਦੇਰ ਤੱਕ ਖੜੋਤਾ ਰਿਹਾ। ਕਦੇ ਉਹ ਸਿਰ ਹਿਲਾਂਦਾ, ਕਦੇ ਆਪੇ ਹੀ ਕੱਲਾ ਬੋਲਦਾ, ਸੋਚਦਾ ਤੇ ਫੇਰ ਉਂਗਲਾਂ ਉੱਤੇ ਕੁਝ ਗਿਣਨ ਲੱਗ ਪੈਂਦਾ। ਵਿੱਚ-ਵਿੱਚ ਕਈ ਵਾਰੀ ਉਹ ਆਪਣਾ ਸਿਰ ਚੁੱਕ ਕੇ ਆਪਣੀਆਂ ਸੂਹੀਆਂ-ਘੁੱਟ ਅੱਧ ਮੀਟੀਆਂ ਅੱਖਾਂ ਨਾਲ਼ ਦੂਰ ਸਾਰੇ ਵੇਖਦਾ। "ਓਇ, ਕੌਣ ਏ? ਕਿੱਧਰ ਜਾ ਰਿਹਾ ਏਂ?" ਉਹਦੇ ਸੰਘੇ ਵਿੱਚ ਘੁਰ-ਘੁਰ ਹੋਈ।

ਇਹ ਮਿਸਤਰੀ ਸੀ – ਲਾਲ-ਮੂੰਹਾਂ ਜਰਮਨ ਜਿਦ੍ਹੀ ਦਾੜ੍ਹੀ ਵਿੱਚ ਧੌਲ਼ੇ ਆ ਰਹੇ ਸਨ। ਉਹ ਧੂੜ ਵਿੱਚ ਆਪਣੀਆਂ ਜੁੱਤੀਆਂ ਧਰੀਕਦਾ ਵੱਡੇ ਸਾਰੇ ਨਾੜ ਦੇ ਟੋਪ ਨਾਲ਼ ਆਪਣੇ ਆਪ ਨੂੰ ਪੱਖਾ ਝੱਲ ਰਿਹਾ ਸੀ। ਉਹਦੇ ਸੂਤੀ ਕੱਪੜੇ ਉਹਦੇ ਮੇਚਿਉਂ ਕਿਤੇ ਵੱਡੇ ਤੇ ਮੋਰੀਆਂ ਤੇ ਦਾਗ਼ਾਂ ਨਾਲ਼ ਭਰੇ ਪਏ ਸਨ। ਉਹ ਪਹਿਲੋਂ ਕੋਠੀ ਵਿੱਚ ਤ੍ਰੈ-ਨੱਕੇ ਦਾ ਨੌਕਰ ਹੁੰਦਾ ਸੀ। ਪਿੱਛੇ ਜਹੇ ਕੁਝ ਚਿਰ ਤੋਂ ਉਹ ਮਸ਼ੀਨ ਉੱਤੇ ਕੰਮ ਕਰ ਰਿਹਾ ਸੀ; ਪਰ ਗ੍ਰੀਤਜ਼ਾ ਨਾਲ਼ ਵੀ ਉਹਦੀ ਓਨੀ ਕੁ ਹੀ ਬਣਦੀ ਸੀ ਜਿੰਨੀ ਜਗੀਰਦਾਰ ਨਾਲ਼।

"ਕੁੱਤੀ ਦਿਆਂ ਪੁੱਤਰਾ," ਮਸ਼ੀਨ ਵਾਲ਼ਾ ਬੋਲਿਆ, "ਓਇ ਫ਼ਰਾਂਤਜ਼ – ਮੈਂ ਤੈਨੂੰ ਪੁੱਛ ਰਿਹਾ ਸਾਂ ਕਿਧਰ ਮੂੰਹ ਕੀਤਾ ਈ?"

"ਸ਼ਰਾਬਖ਼ਾਨੇ," ਉਹਨੇ ਓਸੇ ਤਰ੍ਹਾਂ ਟੋਪ ਨਾਲ਼ ਪੱਖਾ ਝਲਦਿਆਂ ਜਵਾਬ ਦਿੱਤਾ, "ਮੇਰਾ ਨਾਂ ਫ਼ਰਾਂਤਜ਼ ਨਹੀਂ – ਮੇਰਾ ਨਾਂ ਏ ਹਰ ਫ਼ਰਾਂਜ਼।"

"ਚਲ ਓਇ, ਏਨੀ ਫੂਕ ਨਾ ਲੈ। ਮੈਂ ਸੁਣਿਐਂ ਰੂਸੀ ਤੁਹਾਡਾ ਕਚੂਮਰ ਕੱਢ ਰਹੇ ਨੇ।"

"ਮੈਨੂੰ ਏਸ ਨਾਲ਼ ਕੀ ਲੱਗੇ...ਮੈਂ ਤੇ ਸਿਰਫ਼ ਤੈਨੂੰ ਇਹ ਆਖ ਰਿਹਾ ਸਾਂ ਕਿ ਮੈਨੂੰ ਹਰ ਫ਼ਰਾਂਜ਼ ਬੁਲਾਇਆ ਕਰ।"

"ਚੰਗਾ, ਚੰਗਾ,... ਕਾਟ ਦੇ ਆਟੇ ਦਾ ਕੀ ਕੀਤਾ ਈ ?"

"ਮੈਂ ਕੁਝ ਨਹੀਂ ਕੀਤਾ। ਦੋਵੇਂ ਕੱਠੇ ਜਾ ਕੇ ਹੀ ਅਸੀਂ ਇਹਦੀ ਵੰਡੀ ਪਾਵਾਂਗੇ। ਹਾਲੀ ਮੈਂ ਇਹਨੂੰ ਸਾਂਭ ਛੱਡਿਆ ਏ, ਤੇ ਉਪਰ ਆਪਣਾ ਇੱਕ ਖ਼ੁਫ਼ੀਆ ਤਾਲਾ ਵੀ ਲਾ ਦਿੱਤਾ ਏ, ਮਤੇ ਜਦੋਂ ਮੈਂ ਸ਼ਰਾਬਖ਼ਾਨੇ ਹੋਵਾਂ ਤੂੰ ਪਿੱਛੋਂ ਏਸ ਵਿੱਚੋਂ ਵੱਡਾ ਹਿੱਸਾ ਲੈ ਜਾਵੇਂ।"

"ਇਹਨੂੰ ਸ਼ੈਤਾਨ ਖੜੇ," ਗ੍ਰੀਤਜ਼ਾ ਰੋਹ ਵਿੱਚ ਬੋਲਿਆ, "ਇਹਦਾ ਕੋਈ ਬੰਦੋਬਸਤ ਨਹੀਂ ਕੀਤਾ ਜਾ ਸਕਦਾ। ਸਭ ਪਾਸੇ ਚੋਰ ਹੀ ਚੋਰ ਨੇ। ਮੈਂ ਸਾਰੀ ਪੂੰਜੀ ਲਾਈ, ਮਸ਼ੀਨਾਂ ਤੇ ਲੋੜੀਂਦੇ ਵਾਧੂ ਪੁਰਜ਼ੇ ਖ਼ਰੀਦੇ, ਤੇ ਇਹ ਵੇ ਜਿਹੜਾ ਨਫ਼ਾ ਛਕੀ ਜਾ ਰਿਹਾ ਏ। ਮੈਂ ਉਹਦੇ ਨਾਲ਼ ਕਾਟ ਦਾ ਵੀ ਹਿੱਸਾ ਕੀਤਾ ਹੋਇਆ ਏ। ਉਹਨੇ ਮਸ਼ੀਨ ਸਾਰੀ ਬੜੀ ਚੰਗੀ ਤਰ੍ਹਾਂ ਮੁਰੰਮਤ ਕਰਕੇ ਚਾਲੂ ਕੀਤੀ ਏ, ਏਸ ਕੰਮ ਦਾ ਉਹ ਸ਼ੈਤਾਨ ਵਾਂਗ ਭੇਤੀ ਏ, ਪਰ ਸਭ ਮੇਰੇ ਹੀ ਸਿਰੋਂ। ਜਦੋਂ ਮੈਂ ਉਹਨੂੰ ਕਹਿੰਦਾ ਹਾਂ ਕਿ ਭਿਆਲੀ ਦਾ ਕਾਟ ਨਾਲ਼ ਕੋਈ ਵਾਸਤਾ ਨਹੀਂ ਤਾਂ ਉਹ ਅੱਗੋਂ ਹੱਸ ਛੱਡਦਾ ਤੇ ਕਹਿੰਦਾ ਏ, 'ਜਦੋਂ ਚੋਰੀ ਕਰਨੀ ਹੋਵੇ ਤਾਂ ਚੋਰਾਂ ਵਿੱਚ ਇੱਕੋ ਅਸੂਲ ਹੋਣਾ ਚਾਹੀਦਾ ਏ: ਅੱਧੋ-ਅੱਧ।' ਉਹ ਕੁਝ ਬਚਾਂਦਾ ਹੀ ਹੁੰਦਾ। ਸਹੁੰ ਏ ਓਹਨੂੰ ਜੇ ਉਹ ਕਦੇ ਕੁਝ ਬਚਾਏ, ਤੇ ਨਾ ਹੀ ਉਹ ਬਚਾਣਾ ਚਾਂਹਦਾ ਏ। ਮੈਂ ਤੇ ਸੋਚ ਰਿਹਾ ਹਾਂ, ਉਹਦੇ ਲਈ ਏਥੇ ਆਪਣੇ ਘਰ ਹੀ ਸ਼ਰਾਬਖ਼ਾਨਾ ਕਿਉਂ ਨਾ ਖੋਲ੍ਹ ਲਵਾਂ। ਹੋਰ ਕਿਸੇ ਦੇ ਬੋਝੇ ਵਿੱਚ ਇਹ ਸਭ ਪੈਸਾ ਕਿਉਂ ਜਾਏ ? ਤੇ ਥੱਲੇ, ਚੋਰੀ-ਚੋਰੀ ਆਪਣਾ ਤਾਲਾ ਲਾਣ ਦੀ ਕੀ ਸੁੱਝੀ ਸੂ!"

"ਕੀ ਆਖਿਆ ਈ ?" ਉਹਦੀ ਵਹੁਟੀ ਸਤਾਂਕਾ ਦੀ ਵਾਜ ਆਈ।

"ਮੈਂ ਏਸ ਮੌਤ-ਪੈਣੇ ਜਰਮਨ ਦੀ ਗੱਲ ਕਰ ਰਿਹਾ ਸਾਂ। ਅੱਜ ਉਹ ਕਾਟ ਦੇ ਆਟੇ ਉੱਤੇ ਆਪਣਾ ਨਿੱਜ ਦਾ ਤਾਲਾ ਠੋਕ ਗਿਆ ਈ!"

"ਤੇਰੇ ਨਾਲ਼ ਸੁਥਰੀ ਹੋਈ ਏ, ਜਿਹੋ ਜਿਹਾ ਸਹੇੜਿਆ ਸੀ ਆਹ ਓਹੋ ਜਿਹਾ ਹੀ ਨਿੱਕਲ਼ਿਆ ਏ। ਜਿਹੜਾ ਲਫ਼ੰਗਾ ਰਾਹ ਵਿੱਚ ਮਿਲ਼ ਪਏ, ਬਸ ਉਹਨੂੰ ਹੀ ਰਲ਼ਾ ਲੈਣ ਦਾ ਇਹ ਹੀ ਨਤੀਜਾ ਨਿੱਕਲ਼ਦਾ ਏ। ਆ ਹੁਣ ਹੋਰ ਇੱਕ ਮਾਮਲਾ ਨਿਬੇੜ। ਮੈਂ ਤੈਨੂੰ ਹੀ ਲੈਣ ਆਈ ਸਾਂ। ਉਹ ਪਿਚਰ ਜਹੀ ਮੇਰੀ ਭੈਣ ਈ ਮੇਰੇ ਆਖੇ ਵਿੱਚ ਨਹੀਂ ਰਹੀ। ਮੈਂ ਉਹਨੂੰ ਕਿਹਾ 'ਤੇਰਾ ਯਾਰ ਮਰ ਮੁੱਕ ਗਿਆ ਏ; ਤੇ ਉਹ ਅੱਗੋਂ ਹਿੜ-ਹਿੜ ਕਰ ਕੇ ਹੱਸਣ ਲੱਗ ਪਈ।"

ਗ੍ਰੀਤਜ਼ਾ ਨੇ ਅਜੀਬ ਮੂੰਹ ਬਣਾਇਆ ਤੇ ਫੇਰ ਗੁੱਸੇ ਨਾਲ਼ ਹੋਰ ਲਾਲ ਹੋ ਗਿਆ, "ਪਤਾ ਨਹੀਂ ਲੱਗਦਾ ਮੈਂ ਕਿਹੜੇ ਖੂਹ ਵਿੱਚ ਜਾਵਾਂ। ਮੈਂ ਪਾਦਰੀ ਨਾਏ ਨਾਲ਼ ਗੱਲ ਕੀਤੀ ਸੀ। ਉਹ ਏਸ ਯਤੀਮੜੀ ਨੂੰ ਆਪਣੇ ਹੱਥ ਵਿੱਚ ਲੈਣ ਦੇ ਰਾਹ ਹੀ ਨਹੀਂ ਪੈਂਦਾ, ਉਹੀ ਇਹਨੂੰ ਕਿਤੇ ਆਪਣੇ ਹੱਥ ਵਿੱਚ ਕਰ ਲਏ। ਮੈਂ ਤੇ ਪੰਜ ਸੌ ਫ਼ਰਾਂਕ ਦਾ ਨੋਟ ਦੇ ਕੇ ਉਹਦੀ ਮੁੱਠੀ ਵੀ ਗਰਮ ਕੀਤੀ, ਤਾਂ ਜੋ ਉਹ ਇਹਦੇ ਲਈ ਪ੍ਰਾਰਥਨਾ ਕਰੇ ਤੇ ਕੁਆਰੀ ਮਰੀਅਮ ਕੋਲ਼ ਸਫ਼ਾਰਸ਼ ਪਾਏ

ਕਿ ਉਹੀ ਇਹਨੂੰ ਸੰਭਾਲ ਲਏ। ਉਹ ਕਹਿੰਦਾ ਸੀ ਕਿ ਇੱਕ ਉਚੇਚੀ ਪ੍ਰਾਰਥਨਾ ਕਰਨ ਦੀ ਢਿੱਲ ਏ, ਤੇ ਬਸ ਨਾਸਤਾਸੀਆ ਦੇ ਦਿਲ ਵਿੱਚ ਕਾਨਵੈਂਟ ਵਿੱਚ ਦਾਖ਼ਲ ਹੋਣ ਦੀ ਤਾਂਘ ਜਾਗ ਉੱਠੇਗੀ। ਮੈਨੂੰ ਕਿਵੇਂ ਪਤਾ ਹੋ ਸਕਦਾ ਸੀ ? ਉਹ ਇੱਕ ਮੂਰਖ ਕੁੜੀ ਪਿੱਛੇ ਮੇਰਾ ਮੌਜੂ ਕਿਉਂ ਬਣਾ ਰਿਹਾ ਏ ?"

"ਗ੍ਰੀਤਜ਼ਾ," ਸਤਾਂਕਾ ਸੂਲ਼ੀ ਦਾ ਨਿਸ਼ਾਨ ਬਣਾਂਦਿਆਂ ਬੋਲੀ, "ਸਾਡੀਆਂ ਕੁੜੀਆਂ ਨੇ ਉਹਦੇ ਨਾਲ਼ ਚਿਗਾਨੈਸਤੀ ਦੇ ਕਾਨਵੈਂਟ ਵਿੱਚ ਦਾਖ਼ਲ ਹੋਣ ਬਾਰੇ ਗੱਲ ਛੇੜੀ, ਤਾਂ ਉਹ ਅੱਗੋਂ ਚੁੜੇਲਾਂ ਵਾਂਗ ਝਹੀਆਂ ਲੈ ਕੇ ਉਹਨਾਂ ਨੂੰ ਪਈ ਤੇ ਉਹਨਾਂ ਦੇ ਮੂੰਹ ਵੀ ਚਪੇੜਾਂ ਨਾਲ਼ ਸੇਕ ਛੱਡੇ ਸੂ।"

ਮਸ਼ੀਨ ਵਾਲ਼ੇ ਨੇ ਆਪਣੇ ਮੱਥੇ ਉੱਤੇ ਦੁਹੱਥੜ ਮਾਰਿਆ, ਤੇ ਡਰਾਉਣੀਆਂ ਅੱਖਾਂ ਵਹੁਟੀ ਵੱਲ ਕੱਢ ਕੇ ਬੋਲਿਆ, "ਰੱਬ ਦੀ ਸਹੁੰ ! ਮੈਂ ਚਲਿਆਂ..."

ਸਤਾਂਕਾ ਉਹਨੂੰ ਰੋਕਣ ਲਈ ਉਹਦੇ ਅੱਗੇ ਡਿੱਗ ਪਈ, "ਗ੍ਰੀਤਜ਼ਾ, ਮੈਂ ਤੇਰੀ ਮਿੰਨਤ ਕਰਦੀ ਆਂ – ਤੂੰ ਨਾ ਜਾ। ਹੋਰ ਭਾਵੇਂ ਕੁਝ ਕਰ, ਪਰ ਉਹਦੇ ਉੱਤੇ ਹੱਥ ਨਾ ਚੁੱਕੀਂ। ਉਹ ਕੁਲਹਿਣੀ ਤਾਂ ਬਾਰੀ ਟੱਪ ਕੇ ਸਾਰਾ ਪਿੰਡ ਕੱਠਾ ਕਰਨ 'ਤੇ ਤੁਲੀ ਹੋਈ ਏ। ਉਹ ਭਾਵੇਂ ਸਭਨਾਂ ਨੂੰ ਆਖ ਦਏ ਕਿ ਤੂੰ ਉਹਨੂੰ ਮਾਰ ਕੇ ਉਹਦਾ ਸਭ ਮਾਲ ਮਤਾ ਆਪਣੇ ਪੇਟੇ ਪਾਣ ਦੀਆਂ ਗੋਂਦਾਂ ਗੁੰਦ ਰਿਹਾ ਏਂ..."

ਜਦੋਂ ਤੱਕ ਗ੍ਰੀਤਜ਼ਾ ਦਾ ਗੁੱਸਾ ਠੰਢਾ ਨਾ ਪੈ ਗਿਆ, ਸਤਾਂਕਾ ਉਹਨੂੰ ਇੰਜ ਹੀ ਰੋਕਦੀ ਰਹੀ।

"ਤਾਂ ਫੇਰ ਤੂੰ ਕੀ ਚਾਂਹਦੀ ਏਂ ?" ਉਹ ਸਾਹੋ ਸਾਹੀ ਹੋਇਆ ਬੋਲਿਆ।

"ਬਹੁਤ ਚੰਗਾ ਹੋਏ ਜੇ ਤੂੰ ਨਰਮਾਈ ਨਾਲ਼ ਉਹਦੇ ਨਾਲ਼ ਗੱਲ ਕਰੇਂ– ਖਿੜੇ ਮੱਥੇ ਉਹਨੂੰ ਮਿਲ਼ੇਂ !"

ਮਸ਼ੀਨ ਵਾਲ਼ੇ ਨੇ ਕਈ ਤਰ੍ਹਾਂ ਦੇ ਮੂੰਹ ਬਣਾਏ, "ਹਾ ਹਾ ! ਵੇਖ ਫੇਰ ਇੰਜ ਮਨਾਵਾਂਗਾ ਮੈਂ ਉਹਨੂੰ... ਬੇਗਮ ਸਾਹਿਬਾ ਦੀ ਇੰਜ ਪੂਛ ਚੁੱਕਾਂਗਾ..."

"ਗੁੱਸਾ ਛੱਡ, ਗ੍ਰੀਤਜ਼ਾ। ਜਾ ਤੇ ਆਪਣੀਆਂ ਅੱਖਾਂ ਉੱਤੇ ਠੰਢੇ ਪਾਣੀ ਦੇ ਛੱਟੇ ਮਾਰ। ਰਤਾ ਅਰਾਮ ਕਰ ਕੇ ਫੇਰ ਆ ਕੇ ਕੁਝ ਖਾ ਲੈ। ਦੇਰ ਨਾ ਲਾਈਂ, ਤਰੀ ਠੰਢੀ ਹੋ ਜਾਏਗੀ।"

ਗ੍ਰੀਤਜ਼ਾ ਜਾ ਕੇ ਮਸ਼ੀਨ ਦੇ ਨਾਲ਼ ਵਾਲ਼ੇ ਨਿੱਕੇ ਕਮਰੇ ਵਿੱਚ ਲੇਟ ਗਿਆ। "ਮੇਰਾ ਰੋਹ ਠੰਡਾ ਹੋ ਜਾਏਗਾ – ਇਹਦੀ ਚਿੰਤਾ ਨਾ ਕਰ। ਚੂਇਕਾ ਸ਼ਰਾਬ ਦਾ ਭਰਿਆ ਗਲਾਸ ਮੇਰੀ ਸੁਰਤ ਠੀਕ ਕਰ ਦਏਗਾ।... ਹਾਂ, ਤੈਨੂੰ ਵੀ ਦੱਸ ਦਿਆਂ, ਮੇਰਾ ਉਹ ਮੂਰਖ ਭਰਾ ਮਰਿਆ ਨਹੀਂ। ਊਤਜ਼ਾ ਇਹ ਖ਼ਬਰ ਦੇਣ ਆਈ ਸੀ।"

"ਹਾਇ, ਲੋਹੜਾ !" ਸਤਾਂਕਾ ਨੇ ਆਪਣੇ ਮੱਥੇ ਉੱਤੇ ਹੱਥ ਮਾਰਿਆ।

"ਚੁੱਪ ਹੋ ਨੀ। ਹੁਣ ਮੇਰੀ ਵਾਰ ਏ ਤੈਨੂੰ ਠੰਢਿਆਂ ਹੋਣ ਲਈ ਆਖਣ ਦੀ। ਪਰ ਕਿਸੇ ਨੂੰ ਕੀ ਪੱਕਾ ਪਤਾ ਹੋ ਸਕਦਾ ਏ ? ਖ਼ਬਰ ਈ ਏ ਨਾ – ਹੋ ਸਕਦਾ ਏ ਪਿੱਛੋਂ ਝੂਠੀ ਈ

ਨਿੱਕਲ਼ ਆਏ। ਸ਼ੈਦ ਸਾਡੇ ਲਈ ਰੱਬ ਦੇ ਮਨ ਵਿੱਚ ਮਿਹਰ ਪੈ ਜਾਏ, ਤੇ ਉਹ ਇਹ ਨਿੱਤ ਦੀ ਕੈਂ-ਕੈਂ ਨਿਬੇੜ ਈ ਦਏ...''

ਉਹ ਉਹਦੇ ਪਿੱਛੇ-ਪਿੱਛੇ ਗਈ ਤੇ ਨਿੱਕੇ ਕਮਰੇ ਦੀਆਂ ਬਰੂਹਾਂ ਵਿੱਚ ਖੜੋ ਕੇ ਤਰਲਾ ਪਾਣ ਲੱਗੀ, ''ਮੈਨੂੰ ਵੀ ਇੱਕ ਗਲਾਸ ਵਿੱਚ ਥੋੜ੍ਹੀ ਜਿਹੀ ਪਾ ਦੇ। ਮੇਰਾ ਦਿਲ ਨਹੀਂ ਕੈਮ।''

''ਨੀ ਬੇਸ਼ਰਮੇ! ਮੇਰੇ ਵਰਗੇ ਬੰਦੇ ਦੀ ਤੀਵੀਂ ਹੋ ਕੇ ਇਹ ਲੱਛਣ। ਪੀਣਾ ਤੈਨੂੰ ਨਹੀਂ ਫਬਦਾ। ਚੰਗਾ ਹੋਵੇ ਜੇ ਮੈਂ ਹੀ ਤੇਰੀ ਥਾਂ ਇੱਕ ਹੋਰ ਗਲਾਸ ਪੀ ਲਵਾਂ।'' ਪਰ ਜਦੋਂ ਉਹਨੇ ਉਹਦੇ ਅੱਥਰੂ ਤੱਕੇ ਤਾਂ ਉਹਦਾ ਦਿਲ ਰੱਖਦਿਆਂ ਉਹਨੇ ਕਿਹਾ, ''ਲੈ ਖਹਿੜੇ ਨਾ ਪਓ, ਇਹ ਗਲਾਸ ਪੀ ਲੈ।'' ਉਹਨੇ ਆਪਣੇ ਲਈ ਦੂਜਾ ਗਲਾਸ ਲੁਦਿਆਂ ਤੇ ਅੰਦਰ ਲੰਘਾਂਦਿਆਂ ਸਾਰ ਹੀ ਚੰਗੇ ਰੌਂਅ ਵਿੱਚ ਗੱਲਾਂ ਕਰਨ ਲੱਗਾ।

''ਸੁਣ, ਸਤਾਂਕਾ, ਤਰੀ ਏਥੇ ਈ ਲੈ ਆ। ਮੈਂ ਓਸ ਕੰਜਰੀ ਨੂੰ ਉੱਕਾ ਨਹੀਂ ਤੱਕਣਾ ਚਾਂਹਦਾ। ਕਿਵੇਂ ਠੁਮਕ-ਠੁਮਕ ਚਲਦੀ ਤੇ ਮਿਣ-ਮਿਣ ਗੱਲਾਂ ਮਾਰਦੀ ਏ। ਮੇਰਾ ਤਾਂ ਉਹਦੀ ਗਿੱਚੀ ਮਰੋੜਨ ਤੇ ਉਹਨੂੰ ਚੀਰ ਕੇ ਖੋਲ੍ਹ ਲੈਣ ਤੇ ਜੀਅ ਕਰਦਾ ਏ... ਮੈਨੂੰ ਡਰ ਏ ਮੈਂ ਕੁਝ ਕਰ ਨਾ ਗੁਜ਼ਰਾਂ! ਆਪਣੇ ਲਈ ਤੇ ਮੇਰੇ ਲਈ ਤਰੀ ਏਥੇ ਈ ਲੈ ਆ। ਏਥੋਂ ਮੈਂ ਓਸ ਜੜੇ ਜਰਮਨ ਉੱਤੇ ਵੀ ਅੱਖ ਰੱਖ ਸਕਦਾ ਹਾਂ। ਕੋਈ ਵੱਡੀ ਗੱਲ ਨਹੀਂ ਜੇ ਉਹਨੇ ਮੇਰੇ ਨਿੰਜੀ ਗੱਲੇ ਲਈ ਵੀ ਚਾਬੀ ਨਾ ਬਣਾ ਲਈ ਹੋਏ। ਅਜਿਹੇ ਬੰਦਿਆਂ ਨੇ ਤਾਂ ਘੋਗੜ-ਕਾਂ ਵਾਂਗ ਚੋਰੀ 'ਤੇ ਲੱਕ ਬੰਨ੍ਹਿਆਂ ਹੁੰਦਾ ਏ। ਇਹ ਸਾਰਾ ਸ਼ਰਾਬ ਦਾ ਈ ਭੂਤ ਏ ਜਿਹੜਾ ਉਸ ਤੋਂ ਇੰਜ ਕਰਵਾਂਦਾ ਏ। ਮੇਰਾ ਨਹੀਂ ਖ਼ਿਆਲ ਕਦੇ ਦੁਨੀਆਂ ਅੱਜ ਤੋਂ ਵੱਧ ਭੈੜੀ ਹੁੰਦੀ ਹੋਏ। ਤੇਰੀ ਆਪਣੀ ਸਕੀ ਭੈਣ ਤੈਨੂੰ ਵੇਚ ਕੇ ਖਾਣ ਨੂੰ ਫਿਰਦੀ ਏ, ਕਿਉਂਕਿ ਉਹਦੇ ਅੰਦਰ ਕੁਝ ਅੱਚਵੀ ਹੋ ਰਹੀ ਏ। ਮੈਂ ਏਨੀ ਚੰਗੀ ਤਰ੍ਹਾਂ ਆਪਣੇ ਭਰਾ ਨੂੰ ਪਾਲ਼ਿਆ, ਪਰ ਵੱਡਿਆਂ ਹੋ ਕੇ ਉਹ ਹਰ ਤਰ੍ਹਾਂ ਦੀਆਂ ਅਣਹੋਣੀਆਂ ਮੰਗਾਂ ਮੰਗਦਾ ਮੇਰੇ ਪੇਸ਼ ਪਿਆ। ਭਲਾ ਤੂੰ ਏ ਦੱਸ ਖ਼ਾਂ, ਇਹ ਕਿਹੋ ਜਹੀ ਜੰਗ ਏ ਜਿਸ ਵਿੱਚ ਮੇਲੇ ਵਾਂਗ ਲੋਕ ਆਂਦੇ ਜਾਂਦੇ ਰਹਿੰਦੇ ਨੇ? ਮੈਂ ਮਾਲਕ ਕ੍ਰਿਸਤੀਆ ਨੂੰ ਜਾ ਕੇ ਪੁੱਛਾਂਗਾ। ਅਮੀਰਾਂ ਨੂੰ ਸਾਡੇ ਗ਼ਰੀਬਾਂ ਨਾਲ਼ੋਂ ਵੱਧ ਪਤਾ ਹੁੰਦਾ ਏ। ਜਿਵੇਂ ਵੀ ਏ, ਉਹ ਏਸੇ ਲਈ ਅਮੀਰ ਏ, ਕਿਉਂਕਿ ਉਹ ਦੂਜਿਆਂ ਤੋਂ ਵੱਧ ਸਿਆਣਾ ਏਂ...''

ਜੋ ਵੀ ਓਦਣ ਉਹ ਬੋਲਿਆ ਸੀ, ਓਸ ਵਿੱਚੋਂ ਉਹਨੂੰ ਇਹ ਅਖ਼ਰੀਲਾ ਫ਼ਿਕਰਾ ਸਭ ਤੋਂ ਵੱਧ ਚੇਤੇ ਸੀ। ਜਦੋਂ ਹੀ ਉਹਨੂੰ ਕੁਝ ਘੰਟਿਆਂ ਲਈ ਵਿਹਲ ਮਿਲ਼ੀ, ਉਹ ਭੱਜਦਾ-ਭੱਜਦਾ ਕੋਠੀ ਗਿਆ ਤੇ ਓਥੇ ਜਾ ਕੇ ਉਹਨੇ ਆਪਣੇ ਮਾਲਕ ਨੂੰ ਮਿਲ਼ਣ ਦੀ ਇਜਾਜ਼ਤ ਮੰਗੀ। ਮਾਲਕ ਨਿੱਤ ਵਾਂਗ ਬੁਰਜ ਵਿੱਚ ਆਪਣੀ ਦੂਰਬੀਨ ਤੇ ਬੰਦੂਕ ਲਈ ਬੈਠਾ ਸੀ। ਉਹ ਅੱਗੇ ਨਾਲ਼ੋਂ ਕਿਤੇ ਵੱਧ ਫੁਲਿਆ ਤੇ ਚਿੜਚਿੜਾ ਲੱਗ ਰਿਹਾ ਸੀ। ਗ੍ਰੀਤਜ਼ਾ ਨੇ ਆਪਣੀ ਟੋਪੀ ਇੱਕ ਕੁਰਸੀ ਉੱਤੇ ਰੱਖ ਕੇ ਬੜੇ ਆਦਰ ਨਾਲ਼ ਸਿਰ ਝੁਕਾਇਆ।

''ਕੀ ਗੱਲ ਏ, ਗ੍ਰੀਤਜ਼ਾ? ਤੂੰ ਨਵੀਂ ਟੋਪੀ ਲਈ ਜਾਪਦੀ ਏ।''

''ਮੈਨੂੰ ਲੈਣੀ ਪੈ ਗਈ ਸੀ, ਮਾਲਕ। ਤੇ ਬੜਾ ਤਕੜਾ ਮੁੱਲ ਮੈਨੂੰ ਇਹਦੇ ਉੱਤੇ

ਖਰਚਣਾ ਪਿਆ...''

''ਉਹਦੀ ਤੈਨੂੰ ਕੀ ਪਰਵਾਹ ਏ ? ਅੱਜਕਲ੍ਹ ਤਾਂ ਤੇਰੀਆਂ ਪੰਜੇ ਘਿਉ ਵਿੱਚ ਨੇ... ਸੋ ਤੂੰ ਲੜਾਈ ਦੀਆਂ ਖ਼ਬਰਾਂ ਪੁੱਛਣ ਆਇਆ ਏਂ ?''

''ਬਿਲਕੁਲ, ਜਨਾਬ! ਹੋਰ ਆਪਸ ਵਿਚਲੇ ਸਭ ਵਿਹਾਰੀ ਮਾਮਲੇ ਤਾਂ ਅਸਾਂ ਨਜਿੱਠ ਹੀ ਲਏ ਹੋਏ ਨੇ। ਹੁਣ ਸਭ ਲੇਖਾ ਸਾਫ਼ ਏ।''

''ਲੜਾਈ ਦਾ ਹਾਲ ਭੈੜਾ ਏ ਗ੍ਰੀਤਜ਼ਾ। ਜੇ ਹੁਣ ਜਰਮਨਾਂ ਨੇ ਹੰਭਲਾ ਮਾਰ ਕੇ ਮਾਸਕਵੀ ਭੂਤਾਂ ਦੀਆਂ ਭੰਬੀਰੀਆਂ ਨਾ ਭੁਆਈਆਂ ਤਾਂ ਫੇਰ ਸਮਝ ਹਾਲਾਤ ਬੜੀ ਨਾਜ਼ਕ ਸ਼ਕਲ ਅਖ਼ਤਿਆਰ ਕਰ ਜਾਣਗੇ।''

''ਕਿਉਂ, ਹਜ਼ੂਰ ?'' ਮਸ਼ੀਨ ਵਾਲ਼ੇ ਨੇ ਭਰ ਕੇ ਪੁੱਛਿਆ।

''ਕਿਉਂ ? ਤੱਕ ਗ੍ਰੀਤਜ਼ਾ, ਤੈਨੂੰ ਪਤਾ ਏ ਕਿ ਨਹੀਂ ਵੱਡਾ ਖ਼ਤਰਾ ਜਿਹੜਾ ਏਸ ਵੇਲ਼ੇ ਸਾਡੇ ਸਿਰ ਉੱਤੇ ਮੰਡਲਾ ਰਿਹਾ ਏ, ਉਹ ਇਹਨਾਂ ਬਾਲਸ਼ਵਿਕਾਂ ਦਾ ਏ, ਇਹਨਾਂ ਕਮਿਊਨਿਸਟਾਂ ਦਾ ?''

''ਬਾਲਸ਼ਵਿਕਾ ? – ਉਹ ਓਥੇ ਨੇ, ਤੇ ਅਸੀਂ ਏਥੇ!''

''ਬੜਾ ਅਫ਼ਸੋਸ ਏ, ਗ੍ਰੀਤਜ਼ਾ, ਜੇ ਤੇਰੇ ਪੱਲੇ ਏਨੀ ਕੁ ਈ ਅਕਲ ਏ!''

''ਤੁਹਾਡਾ ਮਤਲਬ ਏ ਜੇ ਉਹਨਾਂ ਜਰਮਨਾਂ ਨੂੰ ਭਾਂਜ ਦੇ ਲਈ, ਤਾਂ ਉਹ ਕੱਲ੍ਹ ਸਾਡੇ ਉੱਤੇ ਆ ਸਵਾਰ ਹੋਣਗੇ।''

''ਤੇ ਇਹ ਭੀਖ-ਮੰਗੇ, ਕੰਮੀ, ਕਮੀਣ, ਤੇ ਸਾਰੇ ਜੁੱਲੀ-ਚੁੱਕ ਬਗ਼ਾਵਤ ਕਰ ਦੇਣਗੇ, ਜਿਵੇਂ ਰੂਸ ਵਿੱਚ ਹੋਈ ਸੀ। ਮੈਨੂੰ ਏਸ ਲੜਾਈ ਦਾ ਤਾਂ ਨਹੀਂ, ਏਸ ਬਗ਼ਾਵਤ ਦਾ ਡਰ ਖਾਈ ਜਾ ਰਿਹਾ ਏ।''

''ਹਜ਼ੂਰ ਸ਼ੈਦ ਇਵੇਂ ਨਾ ਹੋਵੇ ਜਿਵੇਂ ਤੁਸੀਂ ਆਖ ਰਹੇ ਹੋ। ਮੇਰਾ ਤਾਂ ਖ਼ਿਆਲ ਏ ਲੜਾਈ ਮੁੱਕਣ ਤੇ ਲੋਕੀਂ ਅਮਨ-ਅਮਾਨ ਨਾਲ਼ ਵਸਣ ਲਈ ਤਰਸ ਰਹੇ ਹੋਣਗੇ। ਉਹਨਾਂ ਨੂੰ ਨਹੀਂ ਕਿਸੇ ਅੜੇ ਇਨਕਲਾਬ ਦੀ ਲੋੜ। ਉਹਨਾਂ ਕੋਲ਼ ਆਪਣਾ ਤਾਂ ਇੱਕ ਵੱਟਾ ਵੀ ਨਹੀਂ, ਇੱਕ ਛਮਕ ਵੀ ਨਹੀਂ, ਤੇ ਸਾਰੇ ਜਿਵੇਂ ਰੂੜੀਆਂ ਉੱਤੇ ਸੁਕਣੇ ਪਏ ਹੋਣ।''

''ਤੈਨੂੰ ਪਤਾ ਨਹੀਂ ਇਹਨਾਂ ਨੂੰ ਲੂਤੀਆਂ ਲਾਣ ਵਾਲ਼ੇ ਵੀ ਕਈ ਨੇ ? ਬਗ਼ਾਵਤਾਂ ਕਰਨੀਆਂ ਤਾਂ ਬਾਲਸ਼ਵਿਕਾਂ ਦਾ ਪੇਸ਼ਾ ਏ। ਜੇ ਅਸਾਂ ਛੇਤੀ ਹੀ ਕੋਈ ਬੰਦੋਬਸਤ ਕਰ ਕੇ ਇਹਨਾਂ ਨੂੰ ਫ਼ੌਲਾਦੀ ਹੱਥ ਨਾ ਪਾਏ ਤਾਂ ਹੋ ਸਕਦਾ ਏ ਹਾਲਤ ਬੜੀ ਭੈੜੀ ਹੋ ਜਾਏ।''

''ਤਾਂ ਫੇਰ ਛੇਤੀ ਹੀ ਫ਼ੌਲਾਦੀ ਹੱਥ ਪਾ ਲਓ, ਮਾਲਕ!'' ਗ੍ਰੀਤਜ਼ਾ ਨੇ ਸਲਾਹ ਦਿੱਤੀ।

''ਮੇਰਾ ਮਤਲਬ ਸਰਕਾਰ ਤੋਂ ਏ, ਆਪਣੇ ਤੋਂ ਨਹੀਂ। ਸਰਕਾਰ ਦੇ ਹੱਥ ਤਾਕਤ ਏ, ਤੇ ਅਜਿਹਾ ਬੰਦੋਬਸਤ ਕਰਨਾ ਉਹਦਾ ਈ ਕੰਮ ਏ।''

''ਪਰ ਹਜ਼ੂਰ, ਤੁਸੀਂ ਕਹਿ ਰਹੇ ਸੋ ਕਿ ਉਹ ਸਾਡੇ ਉੱਤੇ ਹਮਲਾ ਕਰਨ ਨੂੰ ਫਿਰਦੇ ਨੇ...''

"ਮੈਂ ਇਹ ਹੀ ਕਿਹਾ ਸੀ, ਤੇ ਇਹ ਸੱਚ ਏ। ਤੇ ਇਹ ਵੀ ਸੱਚ ਏ ਕਿ ਹੁਣ ਸਾਡੇ ਕੋਲ਼ ਗੁਆਣ ਨੂੰ ਬਹੁਤਾ ਵਕਤ ਨਹੀਂ ਰਿਹਾ। ਸੋ ਸਾਨੂੰ ਅਮਨ ਦੀ ਮੰਗ ਕਰਨੀ ਪਏਗੀ। ਕਦੇ-ਕਦੇ ਟੁੱਟ ਜਾਣ ਨਾਲ਼ੋਂ ਲਿਫ਼ ਜਾਣਾ ਚੰਗਾ ਹੁੰਦਾ ਏ।"

"ਇਹ ਠੀਕ ਏ, ਮਾਲਕ," ਗ੍ਰੀਤਜ਼ਾ ਨੇ ਹੁੰਗਾਰਾ ਭਰਿਆ।

"ਠੀਕ ਤਾਂ ਏ, ਪਰ ਅਸੀਂ ਇਹ ਕਰੀਏ ਕਿਵੇਂ ? ਸਾਨੂੰ ਚਤਰ ਬੰਦਿਆਂ ਦੀ ਲੋੜ ਏ ਜਿਹੜੇ ਬੜੀ ਸਫ਼ਾਈ ਨਾਲ਼ ਇਹ ਸਭ ਕੁਝ ਨਿਪਟਾ ਲੈਣ।"

"ਕੋਈ ਰਾਹ ਨਿੱਕਲ਼ ਹੀ ਆਏਗਾ, ਹਜ਼ੂਰ। ਜੋ ਮਾੜਾ ਮੋਟਾ ਸਾਡੇ ਕੋਲ਼ ਏ, ਜੇ ਕਿਤੇ ਉਹਦੇ ਸਣੇ ਸਾਨੂੰ ਆਪਣੇ ਹਾਲ ਹੀ ਉਹ ਮਸਤ ਰਹਿਣ ਦੇਣ।"

"ਇਹ ਹੀ ਤਾਂ ਵਿੱਚੋਂ ਸਾਰਾ ਰੇੜਕਾ ਏ।"

"ਉਹ ਮੈਨੂੰ ਇੰਜੇ ਹੀ ਰਹਿਣ ਦੇਣ, ਕਿਉਂਕਿ ਮੈਨੂੰ ਕੁਝ ਪਤਾ ਨਹੀਂ ਲੱਗਦਾ ਪਿਆ ਕਿ ਮੈਂ ਕਿੱਧਰ ਨੂੰ ਮੂੰਹ ਕਰਾਂ। ਏਸੇ ਲਈ ਤਾਂ ਮੈਂ ਤੁਹਾਡੇ ਕੋਲ਼ ਆਇਆ ਹਾਂ। ਮੈਂ ਤੁਹਾਡੇ ਵਰਗੇ ਪੜ੍ਹੇ-ਲਿਖੇ ਜਗੀਰਦਾਰ ਕੋਲ਼ੋਂ ਸਲਾਹ ਲੈਣੀ ਚਾਂਹਦਾ ਹਾਂ। ਤੁਸੀਂ ਓਸ ਕੁੜੀ ਨੂੰ ਜਾਣਦੇ ਹੀ ਹੋ, ਮੇਰੀ ਸਾਲ਼ੀ ਨੂੰ ? ਉਹ ਹੁਣ ਸਾਡੇ ਵਸ ਵਿੱਚ ਨਹੀਂ ਰਹੀ।"

ਤ੍ਰੈ-ਨੱਕਾ ਹੱਸ-ਹੱਸ ਕੇ ਦੂਹਰਾ ਹੋਣ ਲੱਗਾ, "ਉਹੀ ਜਿਸ ਨੂੰ ਤੂੰ ਕਾਨਵੈਂਟ ਵਿੱਚ ਭੇਜ ਕੇ ਉਹਦੀ ਜ਼ਮੀਨ ਉੱਤੇ ਕਬਜ਼ਾ ਕਰਨਾ ਚਾਂਹਦਾ ਸੈਂ ?"

"ਨਹੀਂ ਏਸ ਕਰਕੇ ਤੇ ਮੈਂ ਉਹਨੂੰ ਓਥੇ ਨਹੀਂ ਸਾਂ ਭੇਜਦਾ, ਮਾਲਕ," ਘਬਰਾ ਕੇ ਮਸ਼ੀਨ ਵਾਲ਼ੇ ਨੇ ਆਪਣੇ ਬਚਾਅ ਕਰਨ ਦਾ ਉਪਰਾਲਾ ਕੀਤਾ।

"ਹੂੰ, ਮੈਨੂੰ ਭਲਾ ਪਤਾ ਏ ਕਿਸ ਕਰਕੇ ਭੇਜ ਰਿਹਾ ਸੈ। ਪਰ ਇਹ ਹਰ ਪੱਖ ਤੋਂ ਬੜੀ ਸਿਆਣੀ ਵਿਓਂਤ ਸੀ। ਹੋਰ ਕੁਝ ਨਹੀਂ ਤਾਂ ਤੈਨੂੰ ਜ਼ਮੀਨ ਦਾ ਇੰਤਜ਼ਾਮ ਕਰਨਾ ਤਾਂ ਖ਼ੂਬ ਔਂਦਾ ਏ।"

ਗ੍ਰੀਤਜ਼ਾ ਆਪਣੀ ਥੁੱਕ ਅੰਦਰ ਲੰਘਾਂਦਿਆਂ ਚੁੱਪ ਰਿਹਾ। ਫੇਰ ਉਹਨੇ ਮਾਲਕ ਕ੍ਰਿਸਤੀਆ ਵੱਲ ਚਾਨਚਕੇ ਬੌਂਦਲ ਗਈਆਂ ਅੱਖਾਂ ਨਾਲ਼ ਵੇਖਿਆ ਤੇ ਕਿਹਾ, "ਮੈਂ ਇਹ ਵੀ ਅਵਾਈ ਸੁਣੀ ਏਂ ਕਿ ਮੀਤ੍ਰਿਆ ਪਿੰਡ ਮੁੜ ਆਏਗਾ।"

"ਪਹਿਲਾਂ ਤਾਂ ਅਫ਼ਵਾਹ ਸੀ ਕਿ ਉਹ ਮਰ ਗਿਆ ਏ।"

"ਉਹ ਮਰਿਆ ਨਹੀਂ - ਕੁਝ ਲੋਕੀਂ ਇੰਜ ਦੱਸ ਰਹੇ ਨੇ। ਜਾਪਦਾ ਏ ਓਥੋਂ ਖ਼ਬਰ ਆਈ ਏ..."

ਮਸ਼ੀਨ ਵਾਲ਼ਾ ਆਪਣਾ ਸਾਹ ਰੋਕ ਕੇ ਠਹਿਰ ਗਿਆ, ਤੇ ਓਸ ਦਾ ਨਿਰਣਾ ਉਡੀਕਣ ਲੱਗਾ ਜਿਸ ਨੂੰ ਉਹ ਆਪਣੇ ਤੋਂ ਵੱਧ ਹੁਸ਼ਿਆਰ ਸਮਝਦਾ ਸੀ ਕਿਉਂਕਿ ਉਹ ਜ਼ਿੰਦਗੀ ਵਿੱਚ 'ਵਧੇਰੇ ਕਾਮਯਾਬ' ਰਿਹਾ ਸੀ।

"ਜੇ ਉਹ ਆ ਹੀ ਜਾਏ ਤਾਂ ਤੈਨੂੰ ਕੀ ਫ਼ਰਕ ਪੈਂਦਾ ਏ ? ਉਹਦੇ ਵਰਗੇ ਕੰਗਲੇ ਨੂੰ ਤਾਂ ਸਬਰ ਕਰਨਾ ਚਾਹੀਦਾ ਏ ਕਿ ਉਹਦੀ ਜਾਨ ਬਚ ਗਈ ਏ, ਤੇ ਜੇ ਉਹਨੂੰ ਰੋਟੀ ਦੇ ਦੋ-ਚਾਰ ਟੁਕੜੇ ਮਿਲ਼ ਗਏ ਤਾਂ ਫੇਰ ਲੱਖ-ਲੱਖ ਸ਼ੁਕਰ ਮਨਾਵੇ। ਨਾਲ਼ੇ ਤੈਨੂੰ ਫ਼ਿਕਰ ਕਾਹਦਾ ਤੇਰੀ

ਪਿੱਠ ਉੱਤੇ ਮੇਰਾ ਹੱਥ ਏ। ਹਾਲੀ ਏਸ ਦੇਸ਼ ਵਿੱਚ ਸਾਡਾ ਦਬਦਬਾ ਏ – ਪੁਲਿਸ...”

"ਮਾਲਕ, ਜਿਹੜੇ ਲਾਮ ਤੋਂ ਮੁੜ ਰਹੇ ਨੇ ਉਹ ਤਾਂ ਹੱਡੋਂ ਈ ਬਦਮਾਸ਼ ਨੇ!”

"ਮੈਨੂੰ ਪਤਾ ਏ, ਇਹ ਹੀ ਤਾਂ ਹੁਣੇ ਮੈਂ ਕਹਿ ਰਿਹਾ ਸਾਂ...”

ਉਹਨੇ ਹੁਣੇ ਕੀ ਕਿਹਾ ਸੀ? ਉਹਨੇ ਮੌਕਾ ਹੱਥੋਂ ਨਾ ਗੁਆਣ ਬਾਰੇ, ਚਤਰ ਲੋਕਾਂ ਰਾਹੀਂ ਸਮਝੌਤਾ ਕਰਨ ਦੀਆਂ ਗੱਲਾਂ ਕੀਤੀਆਂ ਸਨ। ਗ੍ਰੀਤਜ਼ਾ ਨੂੰ ਇਹ ਸਭ ਪੂਰੀ ਤਰ੍ਹਾਂ ਸਮਝ ਨਹੀਂ ਸੀ ਆ ਰਿਹਾ। ਉਹ ਕੁਝ ਖਸਿਆਨਾ ਜਿਹਾ ਹੋ ਕੇ ਮੁਸਕਰਾਇਆ, "ਮੈਨੂੰ ਡਰ ਏ, ਮਾਲਕ, ਉਹ ਕਿਤੇ ਲੂਲ੍ਹਾ ਲੰਗੜਾ ਹੋ ਕੇ ਨਾ ਈ ਮੁੜੇ। ਇੰਜ ਨਾ ਹੋਵੇ ਕਿ ਉਹ ਸਾਡੇ ਬੂਹੇ ਜੋਗਾ ਹੀ ਹੋ ਜਾਏ ਤੇ ਲੇਟੇ-ਲੇਟੇ ਨੂੰ ਉਹਨੂੰ ਖੁਆਣਾ ਪਏ – ਉਹ ਬਿਲੇ ਲੱਗਾ ਹੀ ਚੰਗਾ ਏ...!”

"ਸੁਣ, ਗ੍ਰੀਤਜ਼ਾ,” ਤ੍ਰੈ-ਨੱਕੇ ਤੇ ਅਵਾਜ਼ਾਰ ਹੋ ਕੇ ਕਿਹਾ, "ਤੂੰ ਅੱਜ ਤੱਕ ਉਡੀਕਦਾ ਰਿਹਾ ਏਂ, ਕੁਝ ਚਿਰ ਹੋਰ ਉਡੀਕਦਿਆਂ ਤੈਨੂੰ ਕੋਈ ਪੀੜ ਨਹੀਂ ਪੈਣ ਲੱਗੀ। ਤੈਨੂੰ ਆਪ ਪਤਾ ਲੱਗ ਜਾਏਗਾ ਜਿਵੇਂ ਹੋਏਗੀ, ਉਵੇਂ ਕੋਈ ਰਾਹ ਲੱਭ ਲਈਂ।”

ਗ੍ਰੀਤਜ਼ਾ ਨੇ ਕੰਨਾਂ ਪਿੱਛੇ ਖੁਰਕਿਆ, ਉਹਦੀਆਂ ਅੱਖਾਂ ਕਮਰੇ ਦੀ ਓਸ ਨੁੱਕਰ ਵੱਲ ਲੱਗੀਆਂ ਹੋਈਆਂ ਸਨ ਜਿੱਧਰ ਮਾਲਕ ਕ੍ਰਿਸਤੀਆ ਵੇਖੀ ਜਾ ਰਿਹਾ ਸੀ। ਓਥੇ ਕੀ ਲੁਕਿਆ ਹੋ ਸਕਦਾ ਸੀ? ਪੈਸੇ? ਉਹ ਏਨਾ ਮੂਰਖ ਤਾਂ ਨਹੀਂ ਸੀ ਕਿ ਰਕਮ ਏਥੇ ਕੋਠੀ ਵਿੱਚ ਰੱਖੇ। ਉਹਦੇ ਪੈਸੇ ਤਾਂ, ਯਕੀਨੀ ਗੱਲ ਏ, ਬੁਖ਼ਾਰੈਸਟ ਵਿੱਚ ਕਿਸੇ ਬੈਂਕ ਅੰਦਰ ਹੋਣਗੇ। ਸਿਰਫ਼ ਅਨਪੜ੍ਹ ਤੇ ਮੂਰਖ ਮਸ਼ੀਨ ਵਾਲ਼ੇ ਹੀ ਹੁੰਦੇ ਹਨ ਜਿਹੜੇ ਆਪਣੇ ਘਰ ਨੋਟਾਂ ਦੀਆਂ ਥਹੀਆਂ ਦੀਆਂ ਥਹੀਆਂ ਰੱਖ ਛੱਡਣ...ਤੇ ਹੁਣ ਤੇ ਮਸ਼ੀਨ ਵਾਲ਼ੇ ਵੀ ਏਨੇ ਮੂਰਖ ਨਹੀਂ ਰਹੇ... ਜੇ ਸ਼ੈਤਾਨ ਆਪ ਲੱਭਣ ਲੱਗੇ ਤਾਂ ਵੀ ਉਹਨੂੰ ਮੇਰੇ ਸਾਂਭੇ ਨੋਟਾਂ ਦੀ ਮੁਸ਼ਕ ਨਹੀਂ ਆਣ ਲੱਗੀ, ਕਿਵੇਂ ਚੰਗੀ ਤਰ੍ਹਾਂ ਵਲ੍ਹੇਟੇ ਤੇ ਬੰਨ੍ਹੇ ਸਨ।...

"ਸੋ ਸਮਝ ਆ ਗਈ ਆ?”

"ਹਾਂ, ਮਾਲਕ, ਪੂਰੀ ਸਮਝ ਆ ਗਈ ਏ,” ਗ੍ਰੀਤਜ਼ਾ ਨੇ ਇੱਕ ਲੰਮਾ ਸਾਹ ਲਿਆ, "ਮੈਂ ਫੇਰ ਕਿਸੇ ਵੇਲ਼ੇ ਆ ਜਾਵਾਂ?”

"ਹਾਂ, ਜੇ ਲੋੜ ਪਏ ਤਾਂ ਆ ਜਾਈਂ?”

ਗ੍ਰੀਤਜ਼ਾ ਨੂੰ ਇੱਕਦਮ ਪਤਾ ਲੱਗ ਗਿਆ ਕਿ ਇਹ 'ਆ ਜਾਈਂ' ਪਹਿਲਾਂ ਨਾਲ਼ੋਂ ਕਿਤੇ ਘੱਟ ਰੁੱਖੀ ਸੀ। ਕੋਠੀ ਵਿੱਚੋਂ ਬਾਹਰ ਨਿੱਕਲ਼ ਕੇ ਆਪਣੇ ਸਿਰ ਉੱਤੇ ਨਵੀਂ ਟੋਪੀ ਸਜਾਂਦਿਆਂ ਮਸ਼ੀਨ ਵਾਲ਼ਾ ਸੋਚ ਰਿਹਾ ਸੀ – ਕੋਈ ਵੱਡੀ ਗੱਲ ਨਹੀਂ ਜੇ ਕਿਤੇ ਏਸ ਬਿੰਦ ਉਹਨੂੰ ਮੇਰੇ ਗੋਚਰੇ ਕਿਸੇ ਕੰਮ ਦਾ ਹੀ ਖ਼ਿਆਲ ਆ ਗਿਆ ਹੋਏ।

ਓਸ ਸ਼ਾਮ ਮਾਲਕ ਕ੍ਰਿਸਤੀਆ ਨੇ ਘੋੜੇ ਉੱਤੇ ਆਪਣਾ ਨੌਕਰ ਉਹਦੇ ਵੱਲ ਭੇਜਿਆ, ਤੇ ਇੱਕਦਮ ਕੋਠੀ ਆਣ ਲਈ ਸੱਦਿਆ। ਹੋਰ ਵੀ ਕਈਆਂ ਨੂੰ ਸੱਦਾ ਭੇਜਿਆ ਗਿਆ ਸੀ, ਮੇਅਰ ਤੇ ਮੇਅਰ ਦਾ ਸਕੱਤਰ, ਪਾਦਰੀ ਤੇ ਸਕੂਲ-ਮਾਸਟਰ, ਪੁਲੀਸ ਸਾਰਜੰਟ ਤੇ ਹੋਰ ਕਈ ਪਤਵੰਤੇ। ਉਹਨਾਂ ਸਾਰਿਆਂ ਨੂੰ ਰੇਡੀਓ ਉੱਤੇ ਹੁਣੇ-ਹੁਣੇ ਮਿਲ਼ੀ ਚੰਗੀ ਖ਼ਬਰ ਸੁਣਨ

ਲਈ ਬੁਲਾਇਆ ਗਿਆ ਸੀ।

ਅਗਸਤ ਦੀ ਗਰਮੀ ਕਰਕੇ ਗ੍ਰੀਤਜ਼ਾ ਨੇ ਜਿਹੜੇ ਕੱਪੜੇ ਹੁਣੇ ਲਾਹੇ ਸਨ, ਉਹ ਫੇਰ ਪਾਂਦਿਆਂ ਉਹਨੂੰ ਕੁਝ ਦੇਰ ਹੋ ਗਈ। ਉਹਨੇ ਉਚੇਚਾ ਮੌਕਾ ਸਮਝ ਕੇ ਬੜੇ ਮਟਕਾ ਕੇ ਕੱਪੜੇ ਪਾਏ ਸਨ, ਤੇ ਜਾਂਦਿਆਂ ਰਾਹ ਵਿੱਚ ਉਹ ਖ਼ਬਰ ਬਾਰੇ ਸੋਚਣ ਲੱਗਾ। ਚੰਗੀ ਖ਼ਬਰ ਹੀ ਹੋਏਗੀ। ਕੀ ਜਗੀਰਦਾਰ ਨੂੰ ਮੀਤ੍ਰਿਆ ਬਾਰੇ ਕੁਝ ਪੱਕਾ ਪਤਾ ਲੱਗ ਗਿਆ ਸੀ ? ਜੇ ਇਹ ਹੀ ਹੁੰਦਾ, ਤਾਂ ਫੇਰ ਉਹ ਏਨੇ ਜਣਿਆਂ ਨੂੰ ਨਾ ਬੁਲਾਂਦਾ। ਬਹੁਤਾ ਤਾਂ ਇਹ ਜਾਪਦਾ ਹੈ ਕਿ ਜਰਮਨਾਂ ਪਾਸਾ ਪਰਤ ਲਿਆ ਹੋਣਾ ਹੈ, ਤੇ ਅਖ਼ੀਰ ਉਹ ਆਪਣੀ ਮਸ਼ਹੂਰ ਜ਼ਹਿਰੀਲੀ ਧੁੰਦ ਤੇ ਮੌਤ-ਕਿਰਨ ਵਰਤਣ ਵਿੱਚ ਕਾਮਯਾਬ ਹੋ ਗਏ ਹੋਣੇ ਹਨ।

ਉਹ ਪਿੰਡ ਦੀਆਂ ਚੁਪੀਤੀਆਂ ਭੀੜੀਆਂ ਗਲ਼ੀਆਂ ਵਿੱਚੋਂ ਤੇਜ਼-ਤੇਜ਼ ਲੰਘ ਗਿਆ। ਕੋਠੀ ਕੋਲ਼ ਪੁੱਜਣ ਤੋਂ ਕੁਝ ਪਹਿਲਾਂ ਹੀ ਉਹਨੂੰ ਮੱਕਈ ਦਿਆਂ ਖੇਤਾਂ ਉਹਲਿਓਂ ਬੜਾ ਰੌਲ਼ਾ ਸੁਣਾਈ ਦਿੱਤਾ। ਉਹ ਹੋਰ ਤੇਜ਼ ਹੋਇਆ ਤੇ ਛੇਤੀ ਹੀ ਉਹਨਾਂ ਵਿੱਚੋਂ ਕੁਝ ਕੋਲ਼ ਜਾ ਪੁੱਜਾ ਜਿਨ੍ਹਾਂ ਨੂੰ ਮਾਲਕ ਕ੍ਰਿਸਤੀਆ ਨੇ ਬੁਲਾਇਆ ਸੀ।

"ਤੁਸੀਂ ਹੋ ਆਏ ਹੋ ? ਕੀ ਗੱਲ ਸੀ ?"

"ਸਾਡੀ ਰੂਸੀਆਂ ਨਾਲ਼ ਸਲਾਹ ਹੋ ਗਈ ਏ। ਹੁਣ ਜਦੋਂ ਜੰਗ ਮੁੱਕ ਗਈ ਏ ਅਸੀਂ ਜਰਮਨਾਂ ਕੋਲ਼ੋਂ ਖਹਿੜਾ ਛੁਡਾ ਕੇ ਆਪਣੇ ਮਾਮਲੇ ਆਪਣੇ ਹੱਥਾਂ ਵਿੱਚ ਲੈਣ ਜੋਗੇ ਹੋ ਜਾਵਾਂਗੇ।"

ਹਨੇਰੇ ਵਿੱਚ ਮਸ਼ੀਨ ਵਾਲ਼ੇ ਨੇ ਇਹ ਪਤਾ ਲਾਣ ਦਾ ਜਤਨ ਕੀਤਾ ਕਿ ਕੌਣ ਬੋਲ ਰਿਹਾ ਸੀ।

"ਸਕੂਲ-ਮਾਸਟਰ ਏ," ਪਾਦਰੀ ਨਾਏ ਨੇ ਹੌਲ਼ੀ ਜਹੀ ਕਿਹਾ।

"ਮੈਂ ਵੀ ਹੋ ਆਵਾਂ," ਗ੍ਰੀਤਜ਼ਾ ਨੇ ਭੀੜ ਵਿੱਚੋਂ ਜਲਦੀ ਲੰਘਣ ਦਾ ਜਤਨ ਕਰਦਿਆਂ ਕਿਹਾ।

"ਐਵੇਂ ਫੇਰਾ ਈ ਪੈਣਾ ਏਂ," ਥਾਣੇ ਦੇ ਨਵੇਂ ਇੰਚਾਰਜ ਦਾਂਤਜ਼ਿਚ ਨੇ ਉਹਨੂੰ ਸਲਾਹ ਦਿੱਤੀ, "ਮਾਲਕ ਕ੍ਰਿਸਤੀਆ ਬਹੁਤ ਥੱਕਿਆ ਹੋਇਆ ਏ। ਉਹਨੇ ਸਾਨੂੰ ਕੁਝ ਸ਼ਰਾਬ ਦਿੱਤੀ ਤੇ ਫੇਰ ਸੌਣ ਚਲਾ ਗਿਆ। ਕੱਲ੍ਹ ਕੁਝ ਲੋੜੀਂਦੇ ਕੰਮ ਪੂਰੇ ਕਰਨ ਲਈ ਉਹਨੂੰ ਬੜੀ ਸਵੇਰੇ-ਸਵੇਰੇ ਉੱਠਣਾ ਪੈਣਾ ਏ।"

"ਕੀ ਲੋੜੀਂਦੇ ਕੰਮ ?"

"ਇਹ ਹੀ, ਏਸ ਤਰ੍ਹਾਂ ਦੇ ਮੌਕੇ ਲਈ ਕੁਝ ਤਿਆਰੀਆਂ। ਅਸਾਂ ਲੋਕਾਂ ਨੂੰ ਇਹ ਖ਼ਬਰ ਪੁਚਾਣੀ ਹੋਏਗੀ, ਉਹਨਾਂ ਨੂੰ ਸਮਝਾਣਾ ਬੁਝਾਣਾ, ਤੇ ਸਲਾਹ..."

"ਚੰਗਾ ਫੇਰ, ਉਹਨੂੰ ਮੈਂ ਕੱਲ੍ਹ ਮਿਲ਼ ਲਵਾਂਗਾ।"

ਪਾਦਰੀ ਨਾਏ ਨੇ ਉਹਦੀ ਬਾਂਹ ਫੜ ਕੇ ਹੌਲ਼ੀ ਜਹੀ ਕਿਹਾ, "ਉਹਨੂੰ ਕਾਹਦੇ ਲਈ ਮਿਲ਼ਣਾ ਈ ? ਚੰਗਾ ਰਹੇ ਜੇ ਆਪਣਾ ਕੁਝ ਆਹਰ ਪਾਹਰ ਕਰੇਂ। ਰੂਸੀ ਆ ਰਹੇ ਨੇ।"

"ਤੇ ਫੇਰ ਮੈਂ ਕੀ ਕਰਾਂ ?"

"ਕੁਝ ਨਹੀਂ, ਮੈਂ ਉਂਜੇ ਤੈਨੂੰ ਦੱਸਿਆ ਸੀ; ਤਾਂ ਜੋ ਤੂੰ ਏਧਰ ਧਿਆਨ ਕਰੇਂ। ਮੇਰੀ

ਰਾਏ ਵਿੱਚ...”

ਉਹ ਚੁੱਪਚਾਪ ਪਿੰਡ ਵੱਲ ਮੁੜ ਪਏ, ਤੇ ਤਾਰਿਆਂ-ਜੜੀ ਰਾਤ ਦੇ ਬੇ-ਕਿਨਾਰ ਅਸਮਾਨ ਥੱਲੇ ਏਧਰ-ਓਧਰ ਦੀਆਂ ਗੱਲਾਂ ਕਰਦੇ ਰਹੇ।

ਸਵੇਰੇ-ਸਵੇਰੇ ਛੇ ਵਜੇ ਤੋਂ ਵੀ ਪਹਿਲਾਂ ਫ਼ਿਕਰਮੰਦ ਤੇ ਕਠੋਰ ਮੂੰਹ ਲਈ ਮਾਲਕ ਕ੍ਰਿਸਤੀਆ ਆਪਣੀ ਬੱਘੀ ਵਿੱਚ ਬਹਿ ਗਿਆ। ਅੱਗੇ ਦੋ ਅਰਬੀ ਘੋੜੇ ਜੁਪੇ ਹੋਏ ਸਨ। ਹੌਲ਼ੀ-ਹੌਲ਼ੀ ਉਹਨੇ ਆਪਣੀ ਜਗੀਰ ਦਾ ਮੁਆਇਨਾ ਸ਼ੁਰੂ ਕੀਤਾ। ਹਰ ਕੋਈ ਆਪਣੀ ਥਾਂ ਉੱਤੇ ਖੜੋਤਾ ਸੀ। ਉਹਦਾ ਹੁਕਮ ਸੀ ਕਿ ਹਰ ਕੋਈ ਆਪਣੇ ਕੰਮ ’ਤੇ ਹੋਏ। ਫੇਰ ਉਹ ਬੜੀ ਕਾਹਲ ਵਿੱਚ ਪੰਛੀਵਾੜੇ ਵੱਲ ਨੂੰ ਹੋ ਪਿਆ। ਓਥੇ ਜਦੋਂ ਉਹਨੇ ਤੱਕਿਆ ਕਿ ਤਕਰੀਬਨ ਸਾਰੇ ਹੀ ਕੰਮ ਉੱਤੇ ਪਛੜ ਕੇ ਪੁੱਜੇ ਸਨ, ਤਾਂ ਉਹਨੂੰ ਬੜਾ ਗੁੱਸਾ ਚੜ੍ਹਿਆ। ਉਹਦੇ ਕਾਮੇ ਹਾਲੀ ਸਿਆੜਾਂ ਕੋਲ਼ ਖੜੋਤੇ ਗੱਡਿਆਂ ਵੱਲ ਮਸਾਂ ਢੱਗੇ ਹੀ ਲਿਜਾ ਰਹੇ ਸਨ।

ਬੁੱਢੇ ਤ੍ਰਿਗਲੀਆ ਨੇ ਉਹਨੂੰ ਦੂਰੋਂ ਹੀ ਵੇਖ ਲਿਆ ਸੀ, ਤੇ ਉਹ ਥੋੜ੍ਹੇ ਜਿਹੇ ਘਰਾਂ ਵਿਚਾਲ਼ਿਓਂ ਲੰਘਦੀ ਸੜਕ ਉੱਤੇ ਖੜੋਤਾ ਉਹਨੂੰ ਉਡੀਕ ਰਿਹਾ ਸੀ। ਉਹਦਾ ਸਿਰ ਨੰਗਾ, ਤੇ ਸਵੇਰ ਸਾਰ ਹੀ ਹਵਾ ਉਹਦੇ ਚਿੱਟੇ ਵਾਲ਼ਾਂ ਨੂੰ ਖਿੰਡਾ ਰਹੀ ਸੀ। ਉਹਦੇ ਸੱਜੇ ਹੱਥ ਵਿੱਚ ਸੰਗਲ਼ੀ ਦਾ ਟੋਟਾ ਸੀ।

“ਇਹ ਸੰਗਲ਼ੀ ਕਹੀ ਏ ?” ਤ੍ਰੈ-ਨੱਕੇ ਨੇ ਬੱਘੀ ਰੋਕਦਿਆਂ ਪੁੱਛਿਆ।

“ਕੁਝ ਨਹੀਂ, ਮਾਲਕ, ਇਹ ਸਾਡੀਆਂ ਸੰਗਲ਼ੀਆਂ ਵਿੱਚੋਂ ਇੱਕ ਏ।”

ਮਾਲਕ ਕ੍ਰਿਸਤੀਆ ਇੱਕਦਮ ਕੁਝ ਵਧੇਰੇ ਉੱਚੀ ਬੋਲਿਆ, “ਤੂੰ ਅਮਨ ਹੋ ਜਾਣ ਦੀ ਖ਼ਬਰ ਸੁਣ ਲਈ ਏ ?”

“ਹਾਂ, ਅਸੀਂ ਸੁਣ ਲਈ ਏ।”

“ਕਦੋਂ। ਕਿਸ ਤਰ੍ਹਾਂ ?” ਤ੍ਰੈ-ਨੱਕੇ ਨੇ ਹੈਰਾਨ ਹੋ ਕੇ ਕਿਹਾ।

“ਕੱਲ੍ਹ ਇੱਕ ਗੱਭਰੂ ਪਿੰਡ ਗਿਆ ਸੀ, ਉਹ ਅੱਧੀ-ਰਾਤੀ ਪਰਤਿਆ ਤੇ ਓਨੇ ਸਾਨੂੰ ਦੱਸਿਆ ਏ।”

“ਚੰਗਾ, ਫੇਰ ਏਸ ਬਾਰੇ ਤੇਰਾ, ਤੇ ਹੋਰ ਤੁਹਾਡਾ ਸਭਨਾਂ ਦਾ ਕੀ ਖ਼ਿਆਲ ਏ। ਤੁਸੀਂ ਖੁਸ਼ ਹੋਏ ਓ ?”

“ਮਾਲਕ ! ਏਸ ਵੇਲ਼ੇ ਤਾਂ ਸਾਨੂੰ ਕੁਝ ਪਤਾ ਨਹੀਂ। ਅਸੀਂ ਤਾਂ ਉਡੀਕ ਰਹੇ ਹਾਂ ਅੱਗੋਂ ਕੀ ਹੁੰਦਾ ਏ...”

ਤ੍ਰਿਗਲੀਆ ਨੇ ਸੰਗਲ਼ੀ ਦੂਰ ਸੁੱਟ ਪਾਈ।

ਜਦੋਂ ਮਾਲਕ ਕ੍ਰਿਸਤੀਆ ਜਾਣ ਲੱਗਾ ਤਾਂ ਪਿੱਛੇ ਉਡੀਕਦੀ ਕਿਤਜ਼ਾ ਨੇ ਇੱਕ ਬਾਰੀ ਵਿੱਚੋਂ ਆਪਣੀ ਸਿਰੀ ਉੱਲੂ ਵਾਂਗ ਕੱਢੀ, ਤੇ ਬੱਘੀ ਨੂੰ ਦੂਰ ਜਾਂਦਿਆਂ ਵੇਖ ਕੇ ਆਪਣੀ ਭਰੜਾਈ ਵਾਜ ਵਿੱਚ ਚੀਕੀ, “ਹਾਏ ਲੋਹੜਾ ! ਹੁਣੇ ਮੌਸਮ ਨਿੱਖਰਿਆ ਹੋਇਆ ਸੀ, ਤੇ ਹੁਣੇ ਕਿਵੇਂ ਹਨੇਰਾ ਹੁੰਦਾ ਜਾਂਦਾ ਏ !”

17.

ਇੱਕ ਸਵੇਰੇ ਚਿਓਦੋਸ੍ਰ ਦੀ ਕੁੜੀ ਮਿਤਜ਼ਾ ਦੌੜੀ-ਦੌੜੀ ਮਸ਼ੀਨ ਉੱਤੇ ਆਈ। ਉਹ ਭਾਵੇਂ ਹਾਲੀ ਮਸਾਂ ਅੱਠਾਂ ਵਰ੍ਹਿਆਂ ਦੀ ਸੀ, ਪਰ ਬੱਕਰੀ ਵਾਂਗ ਚੇਤੰਨ, ਚੁਸਤ ਤੇ ਛੁਹਲੀ ਸੀ। ਉਹਨੇ ਆ ਕੇ ਕਿਹਾ, "ਬਾਪੂ ਕੁਝ ਦਾਣੇ ਪਿਹਾਣਾ ਚਾਂਹਦਾ ਏ, ਤੇ ਉਹ ਪੁੱਛਦਾ ਏ ਮਸ਼ੀਨ ਕਦੋਂ ਚੱਲੇਗੀ ?" ਫੇਰ ਉਹ ਕੁਝ ਚਿਰ ਲਈ ਨਾਸਤਾਸੀਆ ਨਾਲ਼ ਖੇਡਣ ਚਲੀ ਗਈ। ਘਰ ਦੇ ਪਿਛਵਾੜੇ ਧੁੱਪੇ, ਪਰ ਹਵਾ ਦਾ ਉਹਲਾ ਲੱਭ ਕੇ ਉਹ ਤਕਲੀ ਚਲਾ ਰਹੀ ਸੀ।

ਚਿਓਦੋਸ੍ਰ ਊਤਜ਼ਾ ਦਾ ਸਭ ਤੋਂ ਨੇੜੇ ਦਾ ਗੁਆਂਢੀ ਸੀ।

"ਚਲੀ ਜਾ ਮਿਤਜ਼ਾ," ਨਾਸਤਾਸੀਆ ਨੇ ਕੰਨੀਂ ਕਤਰਾਂਦਿਆਂ ਕਿਹਾ, "ਮੇਰਾ ਖਹਿੜਾ ਛੱਡ, ਮੈਂ ਨਹੀਂ ਤੇਰੇ ਨਾਲ਼ ਖੇਡਣਾ – ਮੈਂ ਬੜੀ ਉਦਾਸ ਹਾਂ..."

"ਤੈਨੂੰ ਉਦਾਸ ਨਹੀਂ ਹੋਣਾ ਚਾਹੀਦਾ। ਜਾ ਊਤਜ਼ਾ ਨੂੰ ਜਾ ਕੇ ਮਿਲ਼। ਉਹ ਆਂਹਦੀ ਸੀ, "ਮੈਨੂੰ ਮਿਲ਼ ਕੇ ਨਾਸਤਾਸੀਆ ਬੜੀ ਖੁਸ਼ੀ ਹੋਏਗੀ।..."

ਦੌੜਦੀ ਨੱਚਦੀ, ਵਾੜਾਂ ਟੱਪਦੀ ਮਿਤਜ਼ਾ ਉਹ ਗਈ, ਉਹ ਗਈ। ਨਾਸਤਾਸੀਆ ਨੇ ਝੱਟ ਆਪਣੀ ਤਕਲੀ ਪਾਸੇ ਰੱਖ ਕੇ ਇੱਕ ਨਜ਼ਰ ਵੇਖਿਆ ਕਿ ਧੂੰਆਂ-ਧੂੰਆਂ ਹੋਏ ਚੁੱਲ੍ਹੇ ਕੋਲ਼ ਸਤਾਂਕਾ ਕੀ ਕਰ ਰਹੀ ਸੀ, ਤੇ ਆਪਣੇ ਸਿਰ ਉੱਤੇ ਸੂਹਾ ਰੁਮਾਲ ਬੰਨ੍ਹ ਕੇ ਤੁਰ ਪਈ। ਉਹ ਜਾਣਦੀ ਸੀ ਕਿ ਪਿਛਲੇ ਦੋ ਦਿਨ ਉਹਦੀ ਧਰਮ-ਮਾਤਾ ਬਿਮਾਰ ਰਹੀ ਸੀ, ਉਹੀ ਪੁਰਾਣੀ ਗਠੀਏ ਵਾਲ਼ੀ ਕਸਰ ਸੀ। ਉਸ ਕੋਲ਼ੋਂ ਖੜੋਤਾ ਵੀ ਨਹੀਂ ਸੀ ਜਾਂਦੀ। ਜਦੋਂ ਉਹਨੇ ਰੋਟੀ ਪਕਾਣੀ ਹੁੰਦੀ ਤਾਂ ਵਿਚਾਰੀ ਨੂੰ ਪੂਰਾ ਅੱਧਾ ਘੰਟਾ ਖਾਣੇ ਦਾਣੇ ਵਾਲ਼ੇ ਕਮਰੇ ਵਿੱਚੋਂ ਚੁੱਲ੍ਹੇ ਤੱਕ ਜਾਂਦਿਆਂ ਲੱਗਦਾ ਸੀ। ਬਹੁਤਾ ਚਿਰ ਉਹ ਮੋਟੀ ਰਜ਼ਾਈ ਲੈ ਕੇ ਮੰਜੇ ਉੱਤੇ ਹੀ ਪਈ ਰਹਿੰਦੀ। ਚੰਗੀ ਕਿਸਮਤ ਨੂੰ ਉਹਦੇ ਗੁਆਂਢੀ ਤੇ ਅਣਗਿਣਤ ਧਰਮ-ਬਾਲ ਉਹਦੇ ਵੱਲ ਫੇਰਾ ਪਾਣਾ ਕਦੇ ਨਾ ਭੁੱਲਦੇ, ਤੇ ਉਹਦਾ ਕੋਈ ਨਾ ਕੋਈ ਕੰਮ ਕਰ ਜਾਂਦੇ।

ਊਤਜ਼ਾ ਕੋਲ਼ ਜਦੋਂ ਨਾਸਤਾਸੀਆ ਸਿਰ ਨੀਵਾਂ ਪਾਈ ਪੁੱਜੀ ਤਾਂ ਉਹਦੀਆਂ ਗੱਲ੍ਹਾਂ ਲਾਲ ਬਿੰਬ ਤੇ ਤੇਜ਼-ਤੇਜ਼ ਸਾਹ ਲੈਣ ਕਰ ਕੇ ਹਿੱਕ ਉੱਚੀ ਨੀਵੀਂ ਹੋ ਰਹੀ ਸੀ। ਉਹਦਾ ਦਿਲ ਬੜੇ ਜ਼ੋਰ-ਜ਼ੋਰ ਦੀ ਧਕ-ਧਕ ਕਰ ਰਿਹਾ ਸੀ। "ਮਾਂ, ਮੈਂ ਜਿੰਨੀ ਛੇਤੀ ਹੋ ਸਕਦਾ ਸੀ ਓਨੀ ਛੇਤੀ ਆਈ ਆਂ – ਕੀ ਗੱਲ ਏ ?"

ਊਤਜ਼ਾ ਆਪਣੀ ਮੰਜੀ ਦੇ ਕੰਢੇ ਉੱਤੇ ਬੈਠੀ ਹੋਈ ਸੀ। ਉਹਨੇ ਨਾਸਤਾਸੀਆ ਨੂੰ ਵਾਹੋਵਾਹੀ ਫਾਟਕ ਖੋਲ੍ਹਦਿਆਂ, ਵਿਹੜਾ ਛਾਲਾਂ ਨਾਲ਼ ਪਾਰ ਕਰਦਿਆਂ, ਤੇ ਬੂਹੇ ਦਾ ਹੋੜਾ ਤਕਰੀਬਨ ਪੁੱਟਦਿਆਂ ਸੁਣਿਆਂ ਸੀ। "ਲਾਡੋ, ਖ਼ਬਰ ਚੰਗੀ ਏ," ਉਹਨੇ ਮੁਸਕਰਾ ਕੇ ਕਿਹਾ।

"ਮੀਤ੍ਰਿਆ ਦੀ ਖ਼ਬਰ ?"

"ਹਾਂ। ਪਰ ਨਾਸਤਾਸੀਆ ਤੂੰ ਦੱਸ ਇਹ ਖੁਸ਼ੀ ਮੈਨੂੰ ਉਦਾਸ ਕਿਉਂ ਕਰ ਰਹੀ ਏ।"

"ਮੈਨੂੰ ਨਹੀਂ ਕੁਝ ਸੁਰ ਪਤਾ ਲੱਗਦਾ, ਮਾਂ। ਤੂੰ ਤਾਂ ਮੇਰਾ ਤ੍ਰਾਹ ਹੀ ਕੱਢ ਦਿੱਤਾ ਏ।"

"ਡਰ ਨਾ, ਬੱਲੋ... ਇੱਕ ਖ਼ਤ ਆਇਆ ਏ, ਤੇ ਹੁਣੇ ਮੈਂ ਉਹ ਤੈਨੂੰ ਫੜਾ ਦੇਂਦੀ

ਆਂ। ਪੋਰੁਮਬਿਤਜ਼ਾ ਦਾ ਪਤੀ, ਦਿੰਕਾ, ਇਹ ਲਿਆਇਆ ਸੀ। ਉਹਦੇ ਵੱਡੇ ਅਫ਼ਸਰਾਂ ਨੇ ਉਹਨੂੰ ਕੁਝ ਚਿੱਠੀਆਂ ਦੇ ਕੇ ਬੁਖ਼ਾਰੈਸਟ ਘੱਲਿਆ ਸੀ, ਤੇ ਕਰਨੈਲਣੀ, ਕਪਤਾਨਣੀ, ਤੇ ਹੋਰ ਸਭ ਲਾਮਡੋਰੀ ਕੋਲ਼ ਚਿੱਠੀਆਂ ਪੁਚਾ ਕੇ ਉਹ ਆਪਣੀ ਵਹੁਟੀ ਨੂੰ ਵੀ ਮਿਲ਼ਣ ਆ ਗਿਆ। ਪਹਿਲਾਂ ਵਾਂਗ ਹੀ, ਰਾਤ ਦੀ ਰਾਤ। ਉਹ ਤੇਰੇ ਮੀਤ੍ਰਿਆ ਤੋਂ ਅਗਲੀ ਰਜਮੰਟ ਵਿੱਚ ਨੌਕਰ ਏ। ਘੰਟਾ ਹੀ ਹੋਇਆ ਹੋਣਾ ਏ ਜਦੋਂ ਉਹਨੇ ਮੈਨੂੰ ਇਹ ਚਿੱਠੀ ਦਿੱਤੀ। ਮੈਂ ਇਹ ਪੜ੍ਹੀ ਤੇ ਮਿਤਜ਼ਾ ਨੂੰ ਬੁਲਾਇਆ, ਉਹ ਵੀ ਮੇਰੀ ਧਰਮ ਦੀ ਧੀ ਏ। ਉਹਨੂੰ ਮੈਂ ਤੇਰੇ ਵੱਲ ਭੇਜ ਦਿੱਤਾ। ਅਹਿ ਫੜ ਚਿੱਠੀ।"

ਨਾਸਤਾਸੀਆ ਦੀਆਂ ਅੱਖਾਂ ਟੱਡੀਆਂ ਗਈਆਂ। ਉਹ ਅੰਜ਼ੀਲ ਜਿੱਡੀ ਵੱਡੀ ਪੱਤਰਕਾ ਉਡੀਕ ਰਹੀ ਸੀ, ਪਰ ਊਤਜ਼ਾ ਨੇ ਚਾਰ ਤਹਿਆਂ ਵਿੱਚ ਵਲ੍ਹੇਟਿਆ ਇੱਕ ਨਿੱਕਾ ਜਿਹਾ ਰੁੱਕਾ ਦਿੱਤਾ। ਕੁੜੀ ਨੇ ਕੰਬਦਿਆਂ-ਕੰਬਦਿਆਂ ਇਹ ਖੋਲ੍ਹਿਆ। ਜਾਪਦਾ ਸੀ ਜਿਵੇਂ ਉਹਦੀਆਂ ਉਂਗਲਾਂ ਵਿੱਚ ਕਾਗਜ਼ ਬਲ਼ੀ ਜਾ ਰਿਹਾ ਸੀ।

ਚਿੱਠੀ ਵਿੱਚ ਸਿਰਫ਼ ਏਨੇ ਈ ਲਫ਼ਜ਼ ਲਿਖੇ ਹੋਏ ਸਨ, "ਪਿਆਰੀ ਧਰਮ-ਮਾਤਾ, ਮੈਂ ਦੋ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਤੂੰ ਹੁਣੇ ਝੱਟ ਪਟ ਏਥੇ, ਸਿਬਿਊ ਸ਼ਹਿਰ ਵਿੱਚ ਜਿੱਥੇ ਮੈਂ ਅੱਜਕਲ੍ਹ ਹਾਂ, ਕਿਸੇ ਨਾ ਕਿਸੇ ਤਰ੍ਹਾਂ ਨਾਸਤਾਸੀਆ ਨੂੰ ਲੈ ਆ।"

"ਮੈਨੂੰ ਸਮਝ ਨਹੀਂ ਪਈ," ਪੀਲ਼ੀ ਪਿੰਜ ਹੋਈ ਨਾਸਤਾਸੀਆ ਨੇ ਹੌਲ਼ੀ ਜਹੀ ਕਿਹਾ।

"ਫੇਰ ਪੜ੍ਹ ਲੈ।"

"ਵੇਖ, ਮੈਂ ਪੜ੍ਹਦੀ ਹਾਂ... ਉਹ ਤੈਨੂੰ ਧਰਮ-ਮਾਤਾ ਕਿਉਂ ਕਹਿੰਦਾ ਏ ? ਤੂੰ ਤਾਂ ਉਹਦੇ ਲਈ ਇਹ ਰਸਮ ਪੂਰੀ ਨਹੀਂ ਸੀ ਕੀਤੀ ?"

"ਨਹੀਂ, ਪਰ ਮੈਂ ਤੇ ਮੇਰਾ ਭਰਾ ਮਾਨੋਲ ਰਾਚੀਓਰੂ ਹੀ ਤੇਰਾ ਉਹਦੇ ਨਾਲ਼ ਵਿਆਹ ਕਰਾਵਾਂਗੇ।"

ਨਾਸਤਾਸੀਆ ਆਪਣੇ ਕੰਨਾਂ ਤੱਕ ਲਾਲ ਹੋ ਗਈ। ਉਹਨੇ ਊਤਜ਼ਾ ਦੇ ਹੱਥ ਚੁੰਮੇ ਤੇ ਫੇਰ ਇੱਕ ਵਾਰੀ ਚਿੱਠੀ ਨੂੰ ਘੋਖਣ ਲੱਗੀ, "ਉਹ ਏਥੇ ਕਿਉਂ ਨਹੀਂ ਆਉਂਦਾ, ਤੇ ਭਲਾ ਮੈਂ ਕਿਉਂ ਏਨੀ ਦੂਰ ਸਿਬਿਊ ਜਾਵਾਂ ?"

"ਇਹ ਇੰਜ ਏ, ਮੇਰੀਏ ਤਿਤਲੀਏ। ਮੈਂ ਤੈਨੂੰ ਇਹ ਦੱਸਣਾ ਭੁੱਲ ਗਈ ਕਿ ਦਿੰਕਾ ਆਪ ਸਿਬਿਊ ਤੋਂ ਆਇਆ ਸੀ। ਮੀਤ੍ਰਿਆ ਸਿਬਿਊ ਤੋਂ ਗ਼ੈਰ-ਹਾਜ਼ਰ ਹੋ ਨਹੀਂ ਸਕਦਾ, ਕਿਉਂਕਿ ਉਹਦੇ ਸਿਰ ਫ਼ੌਜ ਵਿੱਚ ਬੜੀਆਂ ਜ਼ਿੰਮੇਵਾਰੀਆਂ ਨੇ। ਤੇ ਨਾਲ਼ੇ ਜੇ ਉਹ ਇਹ ਲਿਖ ਰਿਹਾ ਏ ਕਿ ਤੂੰ ਝੱਟ ਪਟ ਆ, ਤਾਂ ਇਹਦਾ ਮਤਲਬ ਏ ਕਿ ਉਹ ਛੇਤੀ ਹੀ ਓਥੋਂ ਹੋਰ ਕਿਧਰੇ ਜਾਣ ਵਾਲ਼ਾ ਏ। ਫ਼ੌਜ ਹੁਣ ਇੱਕ ਵਾਰ ਫੇਰ ਜਰਮਨਾਂ ਨਾਲ਼ ਲੜਨ ਲਈ ਕੂਚ ਕਰਨ ਵਾਲ਼ੀ ਹੋਏਗੀ, ਤੇ ਸਭ ਤੋਂ ਪਹਿਲਾਂ ਜਾਣ ਵਾਲ਼ਿਆਂ ਵਿੱਚ ਤੂਦੋਰ ਵਲਾਦੀਮਿਰੈਸਕੂ ਡਿਵੀਜ਼ਨ ਹੋਏਗਾ। ਪਰ ਤੈਨੂੰ ਕਿਵੇਂ ਸਮਝ ਆ ਸਕਦੀ ਸੀ ? ਮੈਂ ਆਪ ਏਸ ਗੁੰਝਲ ਬਾਰੇ ਕਿੰਨੀ ਦੇਰ ਸੋਚਦੀ ਰਹੀ ਸਾਂ। ਤੇ ਤੂੰ, ਨਿਰੀ ਅੱਗ ਤੇ ਬਿਜਲੀ ਜਿਵੇਂ ਤੂੰ ਏਂ...।"

"ਇਹ ਸੱਚ ਏ, ਮਾਂ।" ਘਾਬਰੀ ਹੋਈ ਨਾਸਤਾਸੀਆ ਨੇ ਮੰਨਿਆਂ, ਉਹਦੀਆਂ ਅੱਖਾਂ ਵਿੱਚ ਅੱਥਰੂ ਸਨ। "ਪਰ ਤੂੰ ਇਹ ਕਿਉਂ ਕਿਹਾ ਸੀ ਕਿ ਉਹ ਸਾਰੀ ਖ਼ੁਸ਼ੀ ਤੈਨੂੰ ਉਦਾਸ ਕਰ ਦੇਂਦੀ ਏ ?"

"ਕਿਉਂਕਿ ਮੈਂ ਬਿਮਾਰ ਹਾਂ, ਤੇ ਸਫ਼ਰ ਦੀ ਖੇਚਲ ਨਹੀਂ ਸਹਿ ਸਕਾਂਗੀ। ਏਸ ਖਸਮਾਂ ਨੂੰ ਖਾਣੇ ਗੰਠੀਏ ਨੇ ਮੈਨੂੰ ਕਾਸੇ ਜੋਗਾ ਨਹੀਂ ਰਹਿਣ ਦਿੱਤਾ। ਇਹ ਮੌਤ-ਪੈਣਾ ਮੈਨੂੰ ਸਿਆਲ਼ੇ ਵਿੱਚ ਜਾਂ ਪਿਛਲੀ ਪਤਝੜ ਦੀ ਬਹਾਰੇ ਕਿਉਂ ਨਾ ਹੋਇਆ, ਜਦੋਂ ਮੈਂ ਕਿਤੇ ਵੀ ਨਹੀਂ ਸੀ ਜਾਣਾ ?"

"ਮਾਂ, ਫੇਰ ਮੈਂ ਕੀ ਕਰਾਂਗੀ ? ਮੇਰੇ ਭਾਗ ਈ ਚੰਦਰੇ ਨੇ। ਗ੍ਰੀਤਜ਼ਾ ! ਤਾਂ ਮੈਨੂੰ ਕਦੇ ਨਹੀਂ ਓਥੇ ਪੁਚਾਣ ਲੱਗਾ। ਉਹ ਤੇ ਇੰਜ ਕਹਿਰੀ ਅੱਖਾਂ ਨਾਲ਼ ਮੇਰੇ ਵੱਲ ਤੱਕਦਾ ਏ – ਜਿਵੇਂ ਕਿਤੇ ਹੁਣੇ ਈ ਮੇਰੀ ਗਿੱਚੀ ਮਰੋੜਨ ਲੱਗਾ ਹੋਵੇ। ਤੇ ਆਪਣੇ ਭਰਾ ਨੂੰ ਮਿਲ਼ਣ ਨਾਲ਼ੋਂ ਤਾਂ ਉਹ ਆਪਣੀ ਬਾਂਹ ਕਟਾ ਲੈਣ ਲਈ ਛੇਤੀ ਤਿਆਰ ਹੋ ਜਾਏਗਾ।"

"ਰੱਬ ਉਹਨੂੰ ਨਰਕਾਂ ਵਿੱਚ ਸਾੜੇ !" ਊਤਜ਼ਾ ਨੇ ਕਿਹਾ।

"ਤੇ ਮੇਰੀ ਭੈਣ – ਉਹ ਤੇ ਮੈਨੂੰ ਜ਼ਹਿਰ ਪਿਆਲਣੋ ਵੀ ਕਸਰ ਨਾ ਛੱਡੇ..."

"ਉਹ ਵੀ ਓਥੇ ਹੀ ਸੜੇ..."

"ਮੇਰੇ ਕੋਲ਼ ਪੈਸੇ ਤਾਂ ਕਾਫ਼ੀ ਹੋਣਗੇ, ਮਾਂ ! ਮੈਂ ਸਾਂਭ ਕੇ ਰੱਖੇ ਹੋਏ ਨੇ। ਪਰ ਮੈਂ ਤੇਰੇ ਬਿਨਾਂ ਜਾ ਕਿਵੇਂ ਸਕਦੀ ਹਾਂ ?"

"ਤੂੰ ਕੱਲਿਆਂ ਚਲੀ ਜਾਈਂ !" ਊਤਜ਼ਾ ਨੇ ਨਾਸਤਾਸੀਆ ਨੂੰ ਆਪਣੇ ਨਾਲ਼ ਲਾ ਲਿਆ ਤੇ ਉਹਦੇ ਅੱਥਰੂ ਪੂੰਝੇ।

"ਤੇਰਾ ਖ਼ਿਆਲ ਏ ਮੈਂ ਕੱਲਿਆਂ ਚਲੀ ਜਾਵਾਂ ?"

"ਹਾਂ, ਕੱਲਿਆਂ। ਵੱਡੀ ਗੱਲ ਤਾਂ ਇਹ ਵੇ ਕਿ ਤੁਸੀਂ ਦੋਵੇਂ ਕਿਸੇ ਤਰ੍ਹਾਂ ਇੱਕ ਦੂਜੇ ਨੂੰ ਮਿਲ਼ ਪਓ। ਮਿਲ਼ਣ ਪਿੱਛੋਂ ਤੂੰ ਪਰਤ ਆਈਂ। ਮੇਰਾ ਭਰਾ ਤੈਨੂੰ ਸ਼ਹਿਰ ਤੱਕ ਲੈ ਜਾਏਗਾ। ਉਹਦੀ ਵਹੁਟੀ ਮਰ ਚੁੱਕੀ ਏ – ਕੱਲਮ-ਕੱਲਾ ਹੀ ਰਹਿੰਦਾ ਏ, ਸੋ ਕਿਸੇ ਦੇ ਕੰਨੀਂ ਭਿਣਕ ਨਹੀਂ ਪੈਣ ਲੱਗੀ। ਤੂੰ ਗੱਡੀ ਫੜ ਕੇ ਸਿਬਿਊ ਚਲੀ ਜਾਈਂ। 'ਨਾਸਤਾਸੀਆ ਕਿੱਥੇ ਏ ? ਉਹ ਨੱਠ ਗਈ ਏ... ਊਤਜ਼ਾ ਨੂੰ ਇਹਦੇ ਬਾਰੇ ਕੁਝ ਪਤਾ ਨਹੀਂ। ਕਿਸੇ ਉਹਨੂੰ ਤੱਕਿਆ ਨਹੀਂ'। ਜਦੋਂ ਸਾਰੇ ਭੀਤ-ਸੁਭੀਤੀ ਇਹ ਗੱਲਾਂ ਕਰ ਰਹੇ ਹੋਣਗੇ ਤੂੰ ਓਥੇ ਆਪਣਾ ਕੰਮ ਨੇਪਰੇ ਚਾੜ੍ਹ ਰਹੀ ਹੋਏਂਗੀ। ਚੰਗਾ ਫੇਰ ਹੋਈ ਗੱਲ ! ਤਿਆਰ ਰਹੀਂ ਤੇ ਅੱਜ ਮਾਨੋਲ ਤੈਨੂੰ ਲੈਣ ਆਏਗਾ ਤੇ ਟੇਸ਼ਨ ਤੱਕ ਛੱਡ ਆਏਗਾ। ਫ਼ਿਕਰ ਉੱਕਾ ਨਾ ਕਰੀਂ। ਬਸ ਇੱਕ ਖ਼ਿਆਲ ਰੱਖੀਂ, ਬੁਖ਼ਾਰੈਸਟ ਤੋਂ ਬੜੇ ਲੋਕੀ ਚੜ੍ਹਨਗੇ। ਉਹਨਾਂ ਵਿੱਚੋਂ ਕੋਈ ਨਾ ਕੋਈ ਅਜਿਹਾ ਹਮਦਰਦ ਤੈਨੂੰ ਜ਼ਰੂਰ ਲੱਭ ਪਏਗਾ ਜਿਹੜਾ ਤੇਰਾ ਰਾਹ ਵਿੱਚ ਖ਼ਿਆਲ ਰੱਖੇ। ਪੈਸੇ ਦਾ ਵਸਾਹ ਨਾ ਕਰੀਂ, ਚੰਗੀ ਤਰ੍ਹਾਂ ਆਪਣੀ ਛਾਤੀ ਨਾਲ਼ ਲਾ ਕੇ ਚੋਲ਼ੀ ਥੱਲੇ ਰੱਖ ਲਈਂ। ਮੈਂ ਰਾਹ ਵਿੱਚ ਖਾਣ ਵਾਲ਼ੀਆਂ ਚੀਜ਼ਾਂ ਇੱਕ ਨਿੱਕੀ ਜਿਹੀ ਪਟਾਰੀ ਵਿੱਚ ਤੈਨੂੰ ਪਾ ਦਿਆਂਗੀ। ਤੂੰ ਮੇਰੇ ਵੰਡੇ ਦੀ ਵੀ ਮੀਤ੍ਰਿਆ ਨੂੰ ਇੱਕ ਜੱਫੀ ਪਾਈਂ।"

"ਹਾਂ, ਜ਼ਰੂਰ, ਮਾਂ", ਕੁੜੀ ਨੇ ਕਾਹਲ਼ੀ ਨਾਲ਼ ਉਹਨੂੰ ਯਕੀਨ ਦੁਆਂਦਿਆਂ ਕਿਹਾ।

ਉਹ ਸਾਰਾ ਦਿਨ ਸਹਿਮੀ-ਸਹਿਮੀ ਏਧਰ ਓਧਰ ਭੌਂਦੀ ਰਹੀ, ਜਿਵੇਂ ਕਿਤੇ ਉਹ ਬਿਮਾਰ ਹੋਏ। ਸ਼ਾਮ ਨੂੰ ਉਹ ਮਸ਼ੀਨ ਤੋਂ ਪਰਛਾਵੇਂ ਵਾਂਗ ਅਲੋਪ ਹੋ ਗਈ।

ਦੋ ਦਿਨਾਂ ਪਿੱਛੋਂ ਸਾਰੇ ਪਿੰਡ ਅੰਦਰ ਇਹ ਖ਼ਬਰ ਧੁੰਮ ਗਈ। ਸਾਰੀ ਰਾਤ ਤੇ ਮੰਗਲ ਦਾ ਸਾਰਾ ਦਿਨ ਮਸ਼ੀਨ ਵਾਲ਼ੇ ਤੇ ਉਹਦੀ ਵਹੁਟੀ ਨੇ ਨਾਸਤਾਸੀਆ ਦੀ ਗ਼ੈਰ-ਹਾਜ਼ਰੀ ਨੂੰ ਲੁਕਾਣ ਦਾ ਜਤਨ ਕੀਤਾ। ਬੁੱਧਵਾਰ ਨੂੰ ਗ੍ਰੀਤਜ਼ਾ ਥਾਣੇ ਗਿਆ। ਤੇ ਜਿਉਂ ਹੀ ਪੁਲੀਸ ਸਾਰਜੰਟ ਦਾਂਤਜ਼ਿਚ ਨੇ ਪੁੱਛ ਪੜਤਾਲ ਸ਼ੁਰੂ ਕੀਤੀ, ਏਸ ਭੇਤ ਨੂੰ ਲੁਕਾਣਾ ਔਖਾ ਹੋ ਗਿਆ।

ਮਸ਼ੀਨ 'ਤੇ ਪੁੱਜ ਕੇ ਗ੍ਰੀਤਜ਼ਾ ਮੇਜ਼ ਉੱਤੇ ਜਾ ਬੈਠਾ। ਸਤਾਂਕਾ ਉਹਦੀ ਪਲੇਟ ਵਿੱਚ ਤਰੀ ਪਾਂਦੀ ਰਹੀ ਤੇ ਨਾਲ਼-ਨਾਲ਼ ਦੱਸਦੀ ਰਹੀ ਕਿ ਇੰਜ ਜਾਪਦਾ ਸੀ ਕੁੜੀ ਕਿਸੇ ਖੂਹ ਵਿੱਚ ਡਿੱਗ ਪਈ ਹੈ। ਮਸ਼ੀਨ ਵਾਲ਼ੇ ਨੇ ਆਪਣੀ ਆਦਤ ਮੁਜਬ ਕੰਨ ਦੇ ਪਿੱਛੇ ਖੁਰਕਿਆ ਤੇ ਆਪਣਾ ਸਿਰ ਹਿਲਾਇਆ। ਉਹ ਕਮਰੇ ਦੀ ਇੱਕ ਹਨੇਰੀ ਨੁੱਕਰ ਵੱਲ ਲਗਾਤਾਰ ਇੰਜ ਝਾਕਦਾ ਰਿਹਾ, ਜਿਵੇਂ ਓਥੋਂ ਉਹਨੂੰ ਕੁਝ ਬੜੀ ਡਰਾਉਣੀ ਸ਼ਕਲ ਨਜ਼ਰ ਆ ਰਹੀ ਹੋਏ। ਉਹਦਾ ਮੂੰਹ ਅਜੀਬ ਬਣਿਆ ਹੋਇਆ ਸੀ, "ਸਤਾਂਕਾ, ਡਾਢੇ ਫਾਥੇ ਹਾਂ।"

"ਕਿਉਂ ? ਏਸ 'ਚ ਤੇਰਾ ਕੀ ਕਸੂਰ ਏ ?"

"ਹਾਂ – ਮੈਨੂੰ ਪਤਾ ਏ," ਉਹਨੇ ਉਹਦੇ ਵੱਲ ਤੱਕੇ ਬਿਨਾਂ ਹੌਲ਼ੀ ਜਹੀ ਕਿਹਾ, "ਖੂਹ ਬਾਰੇ ਤੈਨੂੰ ਕਿਸ ਦੱਸਿਆ ਏ ?"

"ਕੁਝ ਬੰਦੇ ਸਨ ਜਿਹੜੇ ਬੋਰੀਆਂ ਰੱਖਦੇ ਏਥੋਂ ਲੰਘੇ ਸਨ।"

"ਤੇ ਉਹਨਾਂ ਨੂੰ ਕਿੰਨਾ ਕੁ ਪਤਾ ਸੀ ? ਕੀ ਉਹਨਾਂ ਉਹਨੂੰ ਵੇਖਿਆ ਏ ? ਕੀ ਉਹਨਾਂ ਉਹਨੂੰ ਸਾਡੇ ਖੂਹ 'ਚੋਂ ਕੱਢਿਆ ਏ ?"

"ਤੈਨੂੰ ਕੀ ਹੋ ਗਿਆ ਏ, ਗ੍ਰੀਤਜ਼ਾ ? ਉਹ ਤੇ ਐਵੇਂ ਸੁਣੀ ਸੁਣਾਈ ਗੱਲ ਕਰ ਰਹੇ ਸਨ। ਤੈਨੂੰ ਝੱਟ ਆਪਣੇ ਖੂਹ ਦਾ ਖ਼ਿਆਲ ਕਿਵੇਂ ਆ ਗਿਆ ?"

"ਨਹੀਂ, ਐਵੇਂ ਹੀ ਪੁੱਛ ਰਿਹਾ ਸਾਂ। ਕੀ ਤੈਨੂੰ ਕੁਝ ਪਤਾ ਏ ?"

ਗ੍ਰੀਤਜ਼ਾ ਉਹਨੂੰ ਅਜੀਬ ਤਰ੍ਹਾਂ ਵੇਖ ਰਿਹਾ ਸੀ, ਉਹਦੀਆਂ ਅੱਖਾਂ ਵੇਖ ਕੇ ਸਤਾਂਕਾ ਇੱਕ ਦਮ ਤ੍ਰਹਿ ਗਈ। ਉਹ ਆਪਣੇ ਹੱਥ ਤੇ ਹੱਥ ਮਾਰ ਕੇ ਚੀਕ ਪਈ।

"ਹਾਏ... ਹੁਣ ਮੈਨੂੰ ਪਤਾ ਲੱਗਾ ਏ। ਖਾਣਾ ਛੱਡ। ਝੱਟ ਪੱਟ ਨੱਠ ਜਾਹ ਜਾ ਕੇ ਵੇਖ। ਖੂਹ ਵਿੱਚ ਤੰਗਲੀ ਸੁੱਟ ਕੇ ਵੇਖ। ਹਾਏ ਉਏ ਰੱਬਾ ! ਕੁਆਰੀ ਮਰੀਅਮ ਏਸ ਕੁਲਹਿਣੀ ਨੂੰ ਕੁੰਭੀ ਨਰਕ ਵਿੱਚ ਪਾਏ।"

ਗ੍ਰੀਤਜ਼ਾ ਉੱਠਿਆ, ਜਿਵੇਂ ਉਹਨੂੰ ਕਿਤੇ ਪੀੜ ਹੋ ਰਹੀ ਹੋਏ, ਉਹ ਏਸ ਵੇਲ਼ੇ ਉੱਚਾ-ਉੱਚਾ ਲੱਗ ਰਿਹਾ ਸੀ। "ਕੀ ਤੂੰ ਉਹਨੂੰ ਇੰਜ ਕਰਨ ਲਈ ਮਜ਼ਬੂਰ ਕੀਤਾ ਏ, ਸਤਾਂਕਾ ?" ਉਹ ਆਪਣੀਆਂ ਬਾਹਾਂ ਉਹਨੂੰ ਕੁੱਟਣ ਲਈ ਚੁੱਕਦਿਆਂ ਭਬਕਿਆ।

"ਕੀ ਆਖ ਰਿਹਾ ਏਂ ?" ਸਤਾਂਕਾ ਦੀਆਂ ਅੱਖਾਂ ਟੱਡੀਆਂ ਹੋਈਆਂ ਸਨ, ਤੇ ਉਹਨੇ ਅੱਗੋਂ ਹਿਲਣ ਦਾ ਕੋਈ ਜਤਨ ਨਾ ਕੀਤਾ।

"ਮੈਂ ਏਨਾਂ ਮੂਰਖ ਨਹੀਂ! ਮੇਰੇ ਆਪਣੇ ਖੂਹ ਵਿੱਚ..."

"ਕੀ ਪਿਆ ਕਹੀ ਜਾਨਾ ਏਂ?" ਸਤਾਂਕਾ ਨੇ ਇੱਕ ਵਾਰ ਫੇਰ ਕਿਹਾ।

"ਵੇਖ, ਮੈਂ ਏਨਾਂ ਮੂਰਖ ਨਹੀਂ। ਜੇ ਉਹ ਓਥੇ ਵੇ, ਤੇ ਸਭੋ ਨਿਸ਼ਾਨੀਆਂ ਇਹ ਹੀ ਦੱਸ ਰਹੀਆਂ ਨੇ, ਤਾਂ ਉਹਨੇ ਸਾਡਾ ਖੂਹ ਪਲੀਤ ਕਰ ਦਿੱਤਾ ਏ..."

ਹੱਫ਼ਿਆ ਹੋਇਆ ਗ੍ਰੀਤਜ਼ਾ ਤੰਗਲੀ ਢੂੰਡਣ ਲਈ ਹੱਥ ਪੈਰ ਮਾਰਨ ਲੱਗਾ। ਉਹਦੀ ਵਹੁਟੀ ਉਹਦੇ ਮਗਰ-ਮਗਰ ਹੀ ਰਹੀ, ਜਿਵੇਂ ਕਿਤੇ ਉਹਦੇ ਪੈਰਾਂ ਨਾਲ਼ ਬੱਝੀ ਹੋਏ। ਦੋ ਬੰਦੇ ਹੋਰ ਮਦਦ ਲਈ ਵੀ ਆ ਗਏ ਸਨ। ਪਿਹਾਈ ਲਈ ਲਿਆਂਦੀਆਂ ਬੋਰੀਆਂ ਉਹਨਾਂ ਕਾਹਲ਼ੀ-ਕਾਹਲ਼ੀ ਸੁੱਟ ਪਾਈਆਂ ਤੇ ਉਹਦੀ ਮਦਦ ਲਈ ਦੌੜ ਪਏ। ਉਹਨਾਂ ਖੂਹ ਦੀ ਮਣ ਦੇ ਜਾਲ਼ੇ ਲੱਗੇ ਪੱਥਰਾਂ ਵਿੱਚੋਂ ਆਪਣੇ ਖਿੰਡੇ ਵਾਲ਼ਾਂ ਵਾਲ਼ੇ ਸਿਰ ਥੱਲੇ ਕਰ ਕੇ ਖੂਹ ਦੀਆਂ ਹਨੇਰੀਆਂ ਡੂੰਘਾਣਾਂ ਨੂੰ ਘੋਖਣਾ ਸ਼ੁਰੂ ਕੀਤਾ। ਜਿਵੇਂ ਆਪਣੀ ਤੰਗਲੀ ਨਾਲ਼ ਮਸ਼ੀਨ ਵਾਲ਼ਾ ਟੋਹ ਰਿਹਾ ਸੀ, ਓਵੇਂ ਹੀ ਵਾਰੋ ਵਾਰੀ ਇਹਨਾਂ ਸਭਨਾਂ ਨੇ ਟੋਹਿਆ, ਪਰ ਓਥੇ ਕੁਝ ਵੀ ਨਹੀਂ ਸੀ — ਉਹ ਐਵੇਂ ਆਪਣਾ ਵਕਤ ਜ਼ਾਇਆ ਕਰ ਰਹੇ ਸਨ।

ਗ੍ਰੀਤਜ਼ਾ ਮੁੜ੍ਹਕੋ-ਮੁੜ੍ਹਕੀ ਹੋ ਗਿਆ। ਉਹਨੇ ਅਸਮਾਨ ਵੱਲ ਤਕਦਿਆਂ ਆਪਣੀ ਹਿੱਕ ਉੱਤੇ ਸੂਲ਼ੀ ਦਾ ਨਿਸ਼ਾਨ ਬਣਾਇਆ। ਏਸ ਬਿੰਦ ਅੱਜ ਪਹਿਲੀ ਵਾਰੀ ਉਹਨੇ ਵੇਖਿਆ ਕਿ ਕਿੰਨਾ ਨਿੱਖਰਿਆ-ਨਿੱਖਰਿਆ ਦਿਨ ਸੀ – ਲੰਮੀ ਤੇ ਸੁਹਾਣੀ ਪਤਝੜ ਦੀ ਪੱਕੀ ਨਿਸ਼ਾਨੀ। ਇੱਕ ਬਿੰਦ ਦੀ ਬਿੰਦ ਉਹਨੂੰ ਸੁੱਖ ਮਹਿਸੂਸ ਹੋਇਆ; ਪਰ ਫੇਰ ਉਹੀ ਡਰਾਉਣੀ ਸ਼ਕਲ, ਜਿਹੜੀ ਖਾਣ ਵੇਲ਼ੇ ਕਮਰੇ ਦੀ ਹਨੇਰੀ ਨੁੱਕਰੋਂ ਉਹਦੇ ਵੱਲ ਝਾਕਦੀ ਰਹੀ ਸੀ, ਉਹਦੇ ਅੰਦਰ ਵੜ ਕੇ ਉਹਦੀ ਬੇਅਰਾਮ ਰੂਹ ਨੂੰ ਚੰਬੜ ਗਈ। ਜੇ ਇਹ ਖਸਮਾਂ ਨੂੰ ਖਾਣੀ ਉਹਦੇ ਖੂਹ ਵਿੱਚ ਨਹੀਂ ਸੀ, ਤਾਂ ਹੋਰ ਕਿਤੇ ਪਈ ਹੋਏਗੀ। ਉਸ ਕਮਜ਼ਾਤ ਨੇ ਇਹ ਸਾਰਾ ਚੰਨ ਏਸ ਲਈ ਚਾੜ੍ਹਿਆ ਸੀ ਕਿ ਉਹਦੀ ਭੈਣ ਤੇ ਭਾਈਆ ਸਾਰੀ ਦੁਨੀਆਂ ਵਿੱਚ ਭੰਡੇ ਜਾਣ। ਵੇਖੋ ਤਾਂ ਸਹੀ, ਜੇ ਇੱਕ ਮੂਰਖ ਆਪਣੀ ਆਈ 'ਤੇ ਆ ਜਾਏ ਤਾਂ ਉਹਦੀ ਇੱਕ ਕਰਤੂਤ ਕਿੰਨਿਆਂ ਨੂੰ ਸੂਲ਼ੀ 'ਤੇ ਟੰਗ ਦੇਂਦੀ ਏ!

ਜਿਹੜੇ ਦੋ ਜਣੇ ਉੱਥੇ ਨੇੜੇ ਖੜੋਤੇ ਸਨ, ਮਸ਼ੀਨ ਵਾਲ਼ੇ ਨੂੰ ਉਹਨਾਂ ਦੇ ਸਾਹਮਣੇ ਹੋਣ ਦਾ ਹੀਆ ਨਹੀਂ ਸੀ ਪੈ ਰਿਹਾ। ਉਹਨੂੰ ਲੱਗਦਾ ਸੀ ਕਿ ਉਹ ਓਸ 'ਤੇ ਸ਼ੱਕ ਕਰ ਰਹੇ ਤੇ ਉਹਨੂੰ ਦਿਲ ਹੀ ਦਿਲ ਵਿੱਚ ਕੋਸ ਰਹੇ ਸਨ। ਅਖ਼ੀਰ ਉਹ ਅੰਦਰ ਚਲਾ ਗਿਆ ਤੇ ਵਿੱਚੇ ਛੱਡੀ ਰੋਟੀ ਖਾਣ ਲੱਗਾ। ਸਤਾਂਕਾ ਕੁਝ ਅਡੋਲ ਸੀ।

"ਤੂੰ ਵੇਖ ਲਿਆ ਏ ਨਾ ਕਿ ਉਹ ਓਥੇ ਨਹੀਂ?"

"ਵੇਖ ਲਿਆ ਏ! ਮੈਨੂੰ ਕੁਝ ਨਹੀਂ ਲੱਭਾ... ਸ਼ੈਦ ਉਹ ਕਿਸੇ ਹੋਰ ਖੂਹ ਵਿੱਚ ਏ... ਤੇ ਮੈਂ ਆਪਣੇ ਨਾਲ਼ ਦਲੀਲ ਪਿਆ ਕਰਦਾ ਸਾਂ – ਅਸੀਂ ਇਹੀ ਕਿਉਂ ਮਿੱਥ ਲਈਏ ਕਿ ਉਹ ਜ਼ਰੂਰ ਕਿਸੇ ਖੂਹ ਵਿੱਚ ਡਿੱਗੀ ਹੋਣੀ ਏਂ?"

"ਇਹੀ ਤੇ ਮੈਂ ਆਪ ਸੋਚਦੀ ਹਾਂ, ਗ੍ਰੀਤਜ਼ਾ। ਤੇ ਤੈਨੂੰ ਕਿਵੇਂ ਸੁੱਝੀ ਕਿ ਉਹ ਖੂਹ ਵਿੱਚ ਹੀ ਡਿੱਗੀ ਹੋਣੀ ਏਂ?"

"ਪਹਿਲਾਂ ਮੈਨੂੰ ਤਾਂ ਨਹੀਂ ਸੀ ਸੁੱਝੀ ਇਹ ?"

"ਤੇ ਫੇਰ ਕਿਸ ਨੂੰ ? ਤੇ ਖੂਹ ਵਿੱਚ ਹੀ ਕਿਉਂ ? ਉਹ ਦਰਿਆ ਵਿੱਚ ਹੋ ਸਕਦੀ ਏ ਜਾਂ ਬੋਬੁਰ ਵਾਲ਼ੇ ਖੋਭੇ ਵਿੱਚ। ਓਥੇ ਏਨਾ ਚਿਕੜ ਏ। ਚੇਤੇ ਈ ਪਾਦਰੀ ਦੀ ਘੋੜੀ ਓਸ ਵਿੱਚ ਧੱਸਦੀ ਗਈ, ਧੱਸਦੀ ਹੀ ਗਈ ਤੇ ਫੇਰ ਅੱਖੀਓਂ ਓਝਲ ਹੋ ਗਈ ਸੀ।"

ਗ੍ਰੀਤਜ਼ਾ ਸਟਪਟਾ ਕੇ ਉੱਠਿਆ, "ਮੈਂ ਤੈਨੂੰ ਕੁੱਟਣਾ ਚਾਂਹਦਾ ਹਾਂ, ਪਰ ਫੇਰ ਮੈਨੂੰ ਜਾਪਦਾ ਏ ਮੇਰੇ ਵਿੱਚ ਜ਼ੋਰ ਨਹੀਂ। ਤੇ ਬੜੀ ਅਜੀਬ ਗੱਲ ਏ, ਨਾਲ਼ ਹੀ ਮੈਨੂੰ ਤੇਰੇ ਉੱਤੇ ਤਰਸ ਵੀ ਆ ਜਾਂਦਾ ਏ। ਚੰਗਾ ਮੈਂ ਫੇਰ ਪੁਲਿਸ ਕੋਲ਼ ਹੋ ਆਵਾਂ। ਤਫ਼ਤੀਸ਼ ਕਰ ਕੇ ਸਾਰਾ ਖੁਰਾ ਲੱਭਣਾ ਤੇ ਸਾਨੂੰ ਏਸ ਵਖ਼ਤ ਤੋਂ ਬਚਾਣਾ ਉਹਨਾਂ ਦਾ ਹੀ ਕੰਮ ਏ।"

ਸਤਾਂਕਾ ਚੁੱਲ੍ਹੇ ਕੋਲ਼ ਹੀ ਹਟਕੋਰੇ ਭਰਦੀ ਤੇ ਉੱਚਾ ਨੀਵਾਂ ਬੋਲਦੀ ਬੈਠੀ ਰਹੀ। ਉਹ ਪਿੰਡ ਵੱਲ ਤਾਰ ਦੇ ਖੰਭਿਆਂ ਦੇ ਨਾਲ਼ੋਂ-ਨਾਲ਼ੋਂ ਲੰਘਦਾ ਚਲਿਆ ਗਿਆ। ਤਾਰਾਂ ਉੱਤੇ ਅਬਾਬੀਲਾਂ ਆਪਣੀ ਸਾਂਝੀ ਉਡਾਰੀ ਲਈ ਤਿਆਰ ਬੈਠੀਆਂ ਸਨ। ਜਿੱਥੋਂ ਤੱਕ ਨਜ਼ਰ ਜਾਂਦੀ ਸੀ ਇਹ ਮੋਟੇ ਨਸਵਾਰੀ ਤੇ ਸਲੇਟੀ ਮੋਤੀਆਂ ਵਾਂਗ ਤਾਰਾਂ ਉੱਤੇ ਪ੍ਰੋਤੀਆਂ ਹੋਈਆਂ ਤੇ ਕੁਝ ਏਧਰ-ਓਧਰ ਚਿਆਂ-ਚਿਆਂ ਕਰਦੀਆਂ ਮੰਡਲਾ ਰਹੀਆਂ ਸਨ।

'ਇਹ ਨਹੀਂ ਕਾਸੇ ਦੀ ਪ੍ਰਵਾਹ ਕਰਦੀਆਂ,' ਗ੍ਰੀਤਜ਼ਾ ਨੇ ਡੂੰਘਾ ਸਾਹ ਲੈ ਕੇ ਇਹਨਾਂ ਨੂੰ ਆਪਣੇ ਦਿਲ ਹੀ ਦਿਲ ਵਿੱਚ ਕੋਸਿਆ, - 'ਸ਼ੈਦ ਇਹ ਵੀ ਹੋਰ ਕਾਸੇ ਲਈ ਨਹੀਂ, ਓਸੇ ਪਾਗਲ ਕੁੜੀ ਲਈ ਇੰਜ ਚੀਕਦੀਆਂ ਪਈਆਂ ਨੇ। ਕੌਣ ਜਾਣਦਾ ਏ ? ਸ਼ੈਦ ਉਹ ਮਰੀ ਨਹੀਂ। ਸ਼ੈਦ ਉਹ ਓਸ ਦੂਜੀ ਜੋਕ ਕੋਲ਼ ਗਈ ਏ। ਪਰ ਇਹ ਮੰਨਣ ਵਿੱਚ ਨਹੀਂ ਆਉਂਦੀ, ਉਹ ਕੀਕਣ ਮੀਤ੍ਰਿਆ ਨੂੰ ਢੂੰਡ ਸਕਦੀ ਏ ?'

ਸ਼ੈਦ ਕੋਈ ਆ ਕੇ ਉਹਨੂੰ ਮੀਤ੍ਰਿਆ ਦੇ ਮਰ ਜਾਣ ਦੀ ਖ਼ਬਰ ਸੁਣਾ ਗਿਆ ਹੋਏ, ਤੇ ਉਹ ਸਦਮੇ ਨਾਲ਼ ਪਾਗਲ ਹੋ ਕੇ ਇੰਜ ਬਾਹਰ ਨੱਠ ਗਈ ਹੋਏ। ਜਾਂ ਉਂਜੇ ਈ ਮੁਸ਼ਕੀ ਹੋਈ ਕਿਸੇ ਯਾਰ ਨਾਲ਼ ਉੱਧਲ ਗਈ ਹੋਏ। ਇੰਜ ਹੋਏ ਤਾਂ ਖ਼ੂਬ ਮਜ਼ਾ ਏ। ਤੇ ਸ਼ੈਦ ਪਿਛਾਂਹ ਭੱਜਦੇ ਜਰਮਨਾਂ ਦੇ ਟੇਟੇ ਚੜ੍ਹ ਗਈ ਹੋਏ, ਤੇ ਉਹ ਸ਼ੈਤਾਨ ਦੇ ਰੂਪ ਆਪਣੇ ਕਿਸੇ ਕਪਤਾਨ ਦੀ ਸੇਜੇ ਉਹਨੂੰ ਚੜ੍ਹਾ ਆਏ ਹੋਣ... ਉਹ ਇੰਜ ਕਰ ਸਕਦੇ ਨੇ - ਉਹਨਾਂ ਕੀ ਨਹੀਂ ਕੀਤਾ। ਉਹਨਾਂ ਸਾਹਮਣੇ ਕੌਣ ਅੜ ਸਕਦਾ ਏ ? ਚੂੰ ਕੀਤੀ ਨਹੀਂ ਤੇ ਉਹਨਾਂ ਡਜ਼ ਗੋਲ਼ੀ ਮਾਰੀ ਨਹੀਂ। ਪਰ ਅੱਜ ਕੱਲ੍ਹ ਉਹ ਏਨੀ ਹਵਾ ਵਿੱਚ ਨਹੀਂ। ਰੂਸੀ ਬਘਿਆੜਾਂ ਵਾਂਗ ਉਹਨਾਂ ਦੇ ਪਿੱਛੇ ਪਏ ਹੋਏ ਨੇ, ਤੇ ਹੁਣ ਸਾਡੇ ਆਪਣੇ ਬੰਦੇ ਵੀ ਏਸ ਫੜਾ ਫੜਾਈ ਦੀ ਬਾਜ਼ੀ ਵਿੱਚ ਆ ਸ਼ਾਮਲ ਹੋਏ ਨੇ। ਉਹ ਜਾਂ ਤੇ ਪਹਾੜਾਂ ਦੇ ਕੋਲ਼ੋਂ ਨੱਸ ਰਹੇ ਨੇ ਜਾਂ ਵਸੋਂ ਤੋਂ ਦੁਰੇਡੀਆਂ ਸੜਕਾਂ ਤੋਂ, ਪਰ ਹਾਲੀ ਸਾਡੇ ਲਾਗੇ ਚਾਗੇ ਤਾਂ ਉਹ ਨਹੀਂ ਆਏ। ਤੇ ਫੇਰ ਉਹ ਲੁਕੀ ਹੋਈ ਕਿੱਥੇ ਹੋਣੀ ਏ ? ਉਹਨੇ ਇਹ ਸਾਰਾ ਉਸ਼ਟੰਡ ਸਾਨੂੰ ਨਸ਼ਰ ਕਰਨ ਲਈ ਹੀ ਰਚਾਇਆ ਏ, ਤਾਂ ਜੋ ਸਾਰੀ ਦੁਨੀਆਂ ਸਾਨੂੰ ਗੁਨਾਹੀ ਆਖੇ। ਹੁਣ ਮੈਨੂੰ ਸਮਝ ਆਈ ਏ ਤੇ ਉਹ ਦੋਵੇਂ ਬੰਦੇ ਜਿਹੜੇ ਪਹਿਲਾਂ ਖੂਹ ਵਿੱਚੋਂ ਉਹਨੂੰ ਲੱਭਣ ਲਈ ਮੇਰੀ ਮਦਦ ਕਰ ਰਹੇ ਸਨ, ਪਿੱਛੋਂ ਰੂੜੀ ਦਾ ਢੇਰ ਕਿਉਂ ਫੋਲਣ ਲੱਗ ਪਏ ਸਨ ? ਉਹ ਇਸ਼ਾਰੇ-ਇਸ਼ਾਰੇ ਨਾਲ਼ ਦੱਸ ਰਹੇ ਸਨ ਕਿ ਅਸਾਂ ਉਹਨੂੰ ਮਾਰ ਕੇ ਦਬਾ

ਦਿੱਤਾ ਏ। ਓਦੋਂ ਮੈਨੂੰ ਨਾ ਸਮਝ ਪਈ, ਨਹੀਂ ਤੇ ਉਹਨਾਂ ਨੂੰ ਇੱਕ ਵਾਰ ਮੈਂ ਉਹ ਚਣੇ ਚਬਾਂਦਾ ਕਿ ਪਤਾ ਲੱਗ ਜਾਂਦਾ ਕਿਹੜੇ ਮਾਈ ਦੇ ਲਾਲ ਨਾਲ਼ ਵਾਹ ਪਿਆ ਏ। 'ਓਇ, ਬਦਮਾਸ਼ੋ! ਤੁਹਾਨੂੰ ਪਤਾ ਨਹੀਂ ਮੈਂ ਕੌਣ ਹਾਂ? ਗ੍ਰੀਤਜ਼ਾ ਲੁੰਗੂ ਨਹੀਂ ਅਜਿਹੇ ਕੰਮ ਕਰਦਾ!' ਤੇ ਇਹ ਜਿਹੜੇ ਮੈਨੂੰ ਰਾਹ ਵਿੱਚ ਮਿਲ਼ ਰਹੇ ਨੇ – ਸਾਹਿਬ ਸਲਾਮ ਤਾਂ ਕਰਦੇ ਨੇ, ਪਰ ਅੱਖ ਨਹੀਂ ਮਿਲ਼ਾਂਦੇ। ਮੈਨੂੰ ਵੇਖ ਕੇ ਜ਼ਨਾਨੀਆਂ ਬੂਹਿਆਂ ਉੱਤੇ ਇਕੱਠੀਆਂ ਹੋ ਜਾਂਦੀਆਂ ਨੇ ਤੇ ਸਿਰ ਜੋੜ ਕੇ ਗੱਲਾਂ ਕਰਨੀਆਂ ਸ਼ੁਰੂ ਕਰ ਦੇਂਦੀਆਂ ਨੇ, ਹਾਲੀ ਮਸਾਂ ਮੇਰਾ ਝਾਉਲਾ ਹੀ ਉਹਨਾਂ ਨੂੰ ਪਿਆ ਹੁੰਦੇ ਏ ਤੇ ਉਹ ਇੱਕ ਦੂਜੇ ਨਾਲ ਕਾਨਾਫੂਸੀ ਕਰਨ ਲੱਗ ਪੈਂਦੀਆਂ ਨੇ... ਪੱਕ ਏ ਜੇ ਕਿਤੇ ਮੈਂ ਅਛੋਪਲੇ ਹੀ ਮੁੜ ਕੇ ਵੇਖਾਂ ਤਾਂ ਉਹ ਮੇਰੇ ਪਿਛਾਂਹ ਇੱਕ ਦੂਜੇ ਨੂੰ ਸੈਨੀਆਂ ਕਰ ਰਹੀਆਂ ਹੋਣਗੀਆਂ।

ਪੁਲੀਸ ਸਾਰਜੰਟ ਦਾਂਤਜ਼ਿਚ ਨਾ ਥਾਣੇ ਸੀ, ਤੇ ਨਾ ਹੀ ਕਮੇਟੀ ਦੇ ਦਫ਼ਤਰ। ਉਹ ਕਿਸੇ ਤਫ਼ਤੀਸ਼ ਉੱਤੇ ਗਿਆ ਹੋਇਆ ਸੀ। ਕਿਹੜੀ ਤਫ਼ਤੀਸ਼?

ਮਸ਼ੀਨ ਵਾਲ਼ਾ ਉਹਨੂੰ ਢੂੰਡਦਾ ਰਿਹਾ। ਅਖ਼ੀਰ ਉਹ ਕੁਝ ਬੰਦਿਆਂ ਨਾਲ਼ ਦਰਿਆ ਕੰਢੇ ਖੜੋਤਾ ਉਹਨੂੰ ਲੱਭਾ, ਤੇ ਇਹ ਸਭ ਇੱਕ ਵੱਡੇ ਸਾਰੇ ਮੱਛੀਆਂ ਫੜਨ ਵਾਲ਼ੇ ਜਾਲ਼ ਨੂੰ ਪਾਣੀ ਵਿੱਚ ਉੱਤੇ ਥੱਲੇ ਧੂਹ ਰਹੇ ਸਨ। ਪਰ ਹਾਲੀ ਤੱਕ ਉਹਨਾਂ ਕੁਝ ਨਹੀਂ ਸੀ ਫੜਿਆ। ਦਾਂਤਜ਼ਿਚ ਨੇ ਆਪਣੇ ਮੋਢੇ ਹਿਲਾਏ।

"ਉਹ ਏਥੇ ਵੀ ਨਹੀਂ! ਹੋਰ ਅਸੀਂ ਏਸ ਮਾਮਲੇ ਵਿੱਚ ਕੁਝ ਨਹੀਂ ਕਰ ਸਕਦੇ। ਅਸੀਂ ਕੋਨਾ-ਕੋਨਾ ਛਾਣ ਮਾਰਿਆ ਏ। ਊਤਜ਼ਾ ਵੀ ਆਈ ਸੀ। ਉਹ ਦੱਸਦੀ ਏ ਉਹਨੇ ਕੁੜੀ ਨੂੰ ਮੰਗਲਵਾਰ ਸਵੇਰੇ ਤੱਕਿਆ ਸੀ। ਗ੍ਰੀਤਜ਼ਾ, ਤੇਰਾ ਬਿਆਨ ਏ ਕਿ ਉਹ ਮੰਗਲ ਤੇ ਬੁੱਧ ਵਿਚਲੀ ਰਾਤ ਨੂੰ ਘਰ ਨਹੀਂ ਸੁੱਤੀ। ਇਹਨਾਂ ਦੋਵਾਂ ਗੱਲਾਂ ਤੋਂ ਅਸੀਂ ਇਹ ਹੀ ਨਤੀਜਾ ਕੱਢ ਸਕਦੇ ਹਾਂ ਕਿ ਉਹ ਕਿਤੇ ਅੱਗੇ ਪਿੱਛੇ ਹੋ ਗਈ ਏ। ਤੂੰ ਥਾਣੇ ਰਿਪੋਟ ਲਿਖਾ ਛੱਡ... ਮੈਂ ਤਾਂ ਏਸੇ ਨਤੀਜੇ 'ਤੇ ਅੱਪੜਿਆ ਹਾਂ। ਫੇਰ ਅਸੀਂ ਉਡੀਕਾਂਗੇ... ਤੇ ਕੀ ਪਤਾ ਅਖ਼ੀਰ ਉਹ ਜਿਊਂਦੀ ਜਾਗਦੀ ਏਥੇ ਵਾਪਸ ਹੀ ਆ ਜਾਏ?"

"ਇਹ ਵੀ ਹੋ ਸਕਦਾ ਏ," ਮਸ਼ੀਨ ਵਾਲ਼ੇ ਨੇ ਡੂੰਘਾ ਸਾਹ ਭਰਦਿਆਂ ਕਿਹਾ, "ਪਰ ਸੱਚੀ ਗੱਲ ਏ, ਏਨਾ ਮੱਥਾ ਅਸੀਂ ਮਾਰ ਲਿਆ ਏ, ਜੇ ਹੁਣ ਉਹ ਕਿਤੇ ਚਲੀ ਗਈ ਏ ਤਾਂ ਫੇਰ ਰੱਬ ਕਰੇ ਓਥੋਂ ਮੁੜ ਕੇ ਨਾ ਆਏ। ਤੁਸੀਂ ਇੱਕ ਚਿੱਠੀ ਚਿਗਾਨੈਸਤੀ ਦੇ ਕਾਨਵੈਂਟ ਵੱਲ ਪਾ ਛੱਡੋ। ਜੇ ਉਹ ਓਥੇ ਚਲੀ ਗਈ ਏ, ਤਾਂ ਮੇਰੀ ਪੂਰੀ ਤਸੱਲੀ ਏ। ਏਸ ਸਾਰੇ ਮਾਮਲੇ ਨੇ ਤਾਂ ਮੇਰਾ ਸਾਹ ਸਤ ਹੀ ਪੀ ਲਿਆ ਏ..."

"ਮੇਰਾ ਵੀ ਇਹੋ ਹਾਲ ਏ। ਸਾਰੇ ਮੇਰੇ ਕੋਲ਼ ਆ ਕੇ ਸਾਬਤ ਕਰਨ ਦੀ ਕੋਸ਼ਿਸ਼ ਕਰਦੇ ਨੇ ਕਿ ਬੜਾ ਸਖ਼ਤ ਜ਼ੁਰਮ ਹੋਇਆ ਏ!"

"ਦਾਂਤਜ਼ਿਚ – ਇਹ ਸਭ ਜ਼ਨਾਨੀਆਂ ਦੀ ਕਰਤੂਤ ਏ! ਤੱਕੋ ਤਾਂ ਸਹੀ ਉਹ ਜਿਹੜੀ ਕੁੜੀ ਨੱਸ ਗਈ ਏ, ਉਹਦੇ ਵਰਗੀਆਂ ਕਹੀ ਉਥਲ-ਪੁਥਲ ਮਚਾ ਸਕਦੀਆਂ ਨੇ। ਤੇ ਰਤਾ ਖ਼ਿਆਲ ਕਰੋ ਕਿ ਮੇਰੇ ਵਰਗੇ ਬਾਇੱਜ਼ਤ ਆਦਮੀ ਬਾਰੇ ਕਿਹੋ ਜਹੀਆਂ ਤੁਹਮਤਾਂ

ਪਿੰਡ ਵਿੱਚ ਸਭਨਾਂ ਨੇ ਘੜੀਆਂ ਨੇ। ਇਹਦੇ ਸਾਹਮਣੇ ਅੰਜੀਲ ਦੀ ਉਹ ਕਹਾਣੀ, ਜਿਸ ਵਿੱਚ ਇੱਕ ਜ਼ਨਾਨੀ ਨੇ ਸੁੱਤੇ ਸੈਮਸਨ ਦੇ ਵਾਲ਼ ਕੱਟ ਕੇ ਉਹਨੂੰ ਕਾਫ਼ਰਾਂ ਹੱਥ ਵੇਚ ਦਿੱਤਾ ਸੀ, ਮਾਤ ਪੈ ਜਾਂਦੀ ਏ। ਜਿਧਰ ਮਰਜ਼ੀ ਮੂੰਹ ਲੁਕਾਓ ਤੁਹਾਡੇ ਹਿੱਸੇ ਝਗੜੇ ਤੇ ਖ਼ੁਨਾਮੀ ਹੀ ਏ, ਤੇ ਇਹ ਸਭ ਚੰਨ ਜ਼ਨਾਨੀਆਂ ਦੀ ਕਾਲ਼ੀ ਜੀਭ ਨੇ ਹੀ ਚਾੜ੍ਹਿਆ ਏ...”

ਹੁਣ ਜਦੋਂ ਮਸ਼ੀਨ ਵਾਲ਼ੇ ਨੂੰ ਹੌਂਸਲਾ ਹੋ ਗਿਆ, ਉਹਦਾ ਗੱਲਾਂ ਕਰਨ ਦਾ ਝਸ ਜਾਗ ਪਿਆ ਸੀ। ਪਰ ਸਾਰਜੰਟ ਉਹਨੂੰ ਬੜੀਆਂ ਘੋਖਵੀਆਂ ਨਜ਼ਰਾਂ ਨਾਲ਼ ਵੇਖ ਰਿਹਾ ਸੀ। ਇੱਕ ਵਾਰੀ ਉਹਨੇ ਏਸ ਤਰ੍ਹਾਂ ਉਹਨੂੰ ਟੇਢੀਆਂ ਨਜ਼ਰਾਂ ਨਾਲ਼ ਤੱਕਿਆ ਕਿ ਮਸ਼ੀਨ ਵਾਲ਼ੇ ਨੂੰ ਜਾਪਿਆ ਮੁੜ ਉਹੀ ਡਰੌਣੀ ਸ਼ਕਲ ਇੱਕ ਚੰਦਰੀ ਰੂਹ ਬਣ ਕੇ ਉਹਦੇ ਅੰਦਰ ਆਣ ਵੜੀ ਸੀ।

ਦਾਂਤਜ਼ਿਚ ਝੂਠੀ-ਝੂਠੀ ਉਹਦੀ ਤਰਫ਼ਦਾਰੀ ਕਰਦਿਆਂ ਹੱਸਿਆ, ਪਰ ਗ੍ਰੀਤਜ਼ਾ ਨੂੰ ਅਸਲੀਅਤ ਸਮਝ ਆ ਗਈ ਕਿ ਹਾਲੀ ਉਹਦੀ ਮੁਸੀਬਤ ਪੂਰੀ ਤਰ੍ਹਾਂ ਨਹੀਂ ਸੀ ਟਲ਼ੀ।

ਆਉਂਦੇ ਸ਼ੁੱਕਰਵਾਰ, ਸ਼ਨਿਚਰਵਾਰ ਤੇ ਐਤ ਨੂੰ ਅੱਗ ਕੁਝ ਮੱਠੀ ਹੋਈ, ਪਰ ਬੁਝੀ ਨਾ। ਕਿਤੇ-ਕਿਤੇ ਹਾਲੀ ਵੀ ਚੰਗਿਆੜੇ ਉੱਠਦੇ ਸਨ। ਜੇ ਕਿਤੋਂ ਜ਼ੋਰ ਦੀ ਬੁੱਲ੍ਹਾ ਆ ਜਾਂਦਾ ਤਾਂ ਧੁਖਦੀ ਫੇਰ ਮੱਚ ਪੈਣੀ ਸੀ, ਪਰ ਅਜਿਹਾ ਬੁੱਲ੍ਹਾ ਕੋਈ ਨਾ ਆਇਆ।

ਸੋਮਵਾਰ ਨੂੰ ਚੰਗੀ ਲਗਾਤਾਰ ਝੜੀ ਲੱਗ ਗਈ, ਜਿਵੇਂ ਸਤੰਬਰ ਮਹੀਨੇ ਵਿੱਚ ਹੁੰਦਾ ਹੁੰਦਾ ਹੈ। ਸਾਰਾ ਦਿਨ ਜਿਹੜੇ ਲੋਕੀਂ ਖੇਤਾਂ ਵਿੱਚ ਮੱਕਈ ਸਾਂਭਦੇ ਰਹੇ ਸਨ, ਉਹ ਗੜੁੱਚ ਹੋ ਕੇ ਘਰ ਪੁੱਜੇ। ਜ਼ਨਾਨੀਆਂ ਆਪਣੇ ਪਾਣੀ-ਪਾਣੀ ਹੋਏ ਵਿਹੜੇ ਤੱਕ ਕੇ ਮੌਸਮ ਨੂੰ ਗਾਲ੍ਹਾਂ ਕੱਢਦੀਆਂ। ਬੱਚੇ ਉਹਨਾਂ ਦੀਆਂ ਲੱਤਾਂ ਵਿੱਚ ਜਾ ਫਸਦੇ, ਤੇ ਉਹ ਉਹਨਾਂ ਨੂੰ ਮਾਰ ਕੁੱਟ ਕੇ ਅੰਦਰ ਛੱਤ ਥੱਲੇ ਭੇਜ ਦੇਂਦੀਆਂ। ਉਹ ਚਿੱਕੜ ਵਿੱਚ ਤਿਲਕਦੀਆਂ, ਆਪਣੇ ਸਿਰਾਂ ਦੇ ਰੁਮਾਲ ਗਲ਼ਮਿਆਂ ਵਿੱਚ ਡਿੱਗ ਪੈਣੋਂ ਬਚਾਂਦਿਆਂ, ਮੱਕਈ ਸਾਂਭਣ ਵਿੱਚ ਬੰਦਿਆਂ ਨੂੰ ਹੱਥ ਪੁਆਂਦੀਆਂ ਰਹੀਆਂ। ਚੌਂਹਾਂ ਪਾਸਿਆਂ ਤੋਂ ਗਾਲ੍ਹਾਂ ਫਿਟਕਾਰਾਂ ਹੀ ਸੁਣਾਈ ਦੇ ਰਹੀਆਂ ਸਨ। ਫ਼ਸਲ ਅੱਗੇ ਹੀ ਮਾੜੀ ਹੋਈ ਸੀ, ਤੇ ਹੁਣ ਉੱਤੋਂ ਮੀਂਹ ਨੇ ਆਣ ਘੇਰਿਆ ਸੀ। ਮੀਂਹ ਬੰਦ ਹੋਣ ਦੀ ਕੋਈ ਨਿਸ਼ਾਨੀ ਨਹੀਂ ਸੀ ਨਜ਼ਰ ਆ ਰਹੀ, ਤੇ ਤ੍ਰੈ-ਨੱਕੇ ਦਾ ਹੁਕਮ ਸੀ ਕਿ ਹਾਲੀ ਫ਼ਸਲ ਵੰਡੀ ਨਾ ਜਾਏ। ਅਵਾਈ ਸੀ ਕਿ ਮੁਜ਼ਾਰਿਆਂ ਨੂੰ ਦਿੱਤੇ ਜਾਂਦੇ ਹਿੱਸੇ ਵਿੱਚ ਕੋਈ ਸੁਧਾਰ ਹੋਣ ਵਾਲ਼ਾ ਹੈ। ਅੱਗੇ ਤਾਂ ਮਾਲਕ ਤਿੰਨ ਹਿੱਸੇ ਲੈਂਦਾ ਸੀ, ਤੇ ਮੁਜ਼ਾਰਾ ਦੋ ਹਿੱਸੇ; ਹੁਣ ਸ਼ੈਦ ਮੁਜ਼ਾਰੇ ਨੂੰ ਚਾਰ ਹਿੱਸੇ ਦਿੱਤੇ ਜਾਣਗੇ ਤੇ ਮਾਲਕ ਨੂੰ ਸਿਰਫ਼ ਇੱਕ – ਏਨਾ ਓਸ ਲਈ ਬਥੇਰਾ ਹੈ। ਜਿਹੜੇ ਅੱਜਕਲ ਲੋਕਾਂ ਦੇ ਹੱਕਾਂ ਦੀ ਰਾਖੀ ਕਰ ਰਹੇ ਸਨ ਉਹ ਕਹਿੰਦੇ ਸਨ ਕਿ ਅਸੂਲ ਮੁਤਾਬਕ ਭੋਂ ਹਲ਼ ਚਲਾਣ ਵਾਲ਼ੇ ਦੀ ਹੈ, ਤੇ ਮਾਲਕਾਂ ਦੇ ਬੜੇ ਥੋੜ੍ਹੇ ਜਹੇ ਹੱਕ ਹੋਣੇ ਚਾਹੀਦੇ ਹਨ। ਤੇ ਉਹਨਾਂ ਵਿੱਚੋਂ ਕਈ ਇਹ ਵੀ ਸਲਾਹ ਦੇ ਰਹੇ ਸਨ ਕਿ ਜਗੀਰਦਾਰ ਦੇ ਫ਼ੈਸਲਾ ਕਰਨ ਤੋਂ ਪਹਿਲਾਂ-ਪਹਿਲਾਂ ਹੀ ਸਭਨਾਂ ਨੂੰ ਆਪਣੀ ਫ਼ਸਲ ਘਰ ਪਾ ਲੈਣੀ ਚਾਹੀਦੀ ਹੈ, ਤੇ ਜਿੰਨਾ ਨਿਆਂ ਸੇਤੀ ਮਾਲਕ ਦਾ ਹੱਕ ਬਣਦਾ ਹੈ ਓਨਾ ਖੇਤ ਵਿੱਚ ਹੀ ਉਹਦੇ ਲਈ ਛੱਡ ਦੇਣਾ ਚਾਹੀਦਾ ਹੈ!

ਹਾਂ, ਜੱਕੋ ਤੱਕਿਆਂ ਦਾ ਸਮਾਂ ਵਿਹਾ ਗਿਆ ਸੀ, ਤੇ ਹੁਣ ਹਿੰਮਤ ਦੀ ਲੋੜ ਸੀ। ਪਰ

ਲੋਕੀਂ ਹਾਲੀ ਪੁਲੀਸ ਸਾਰਜੰਟ ਦਾਂਤਜ਼ਿਚ ਕੋਲੋਂ ਡਰੇ ਹੋਏ ਸਨ, ਜਿਹੜਾ ਆਪਣੇ ਹਲਕੇ ਵਿੱਚ ਅਜਿਹੀ ਕੋਈ ਛੇੜ ਨਹੀਂ ਸੀ ਛਿੜਨ ਦੇਣਾ ਚਾਂਹਦਾ।

ਸੋਮਵਾਰ ਸਾਰੀ ਰਾਤ ਮੀਂਹ ਵਰ੍ਹਦਾ ਰਿਹਾ ਸੀ, ਤੇ ਮੰਗਲ ਨੂੰ ਵੀ ਵਰ੍ਹੀ ਜਾ ਰਿਹਾ ਸੀ। ਪੰਛੀਵਾੜੇ ਉੱਤੇ ਵੱਡੇ-ਵੱਡੇ ਕਾਲ਼ੇ ਬੱਦਲ਼ ਉੱਪਰ-ਥੱਲੀਂ ਆ ਕੇ ਅਸਮਾਨ ਤੇ ਦਿਸਹੱਦਾ ਆਪਣੇ ਥੱਲੇ ਲੁਕੋ ਰਹੇ ਸਨ। ਸਲ੍ਹਾਬਾ ਹੀ ਸਲ੍ਹਾਬਾ ਚੁਪਾਸੀ, ਉਦਾਸੀ ਤੇ ਸਿਲ੍ਹ ਦੀ ਜੁੱਲੀ ਧਰਤੀ ਨੇ ਉੱਪਰ ਲੈ ਲਈ ਸੀ।

ਮੰਗਲ ਦੀ ਸ਼ਾਮ ਨੂੰ ਊਤਜ਼ਾ ਦੇ ਬੂਹੇ ਨੂੰ ਕਿਸੇ ਨੇ ਹੌਲ਼ੀ ਜਹੀ ਖੜਕਾਇਆ। ਚੋਰਾਂ ਡਾਕੂਆਂ ਤੋਂ ਡਰੀ ਊਤਜ਼ਾ ਨੇ ਅੰਦਰੋਂ ਕਸ ਕੇ ਕੁੰਡੀ ਲਾਈ ਹੋਈ ਸੀ। ਉਹਨੂੰ ਇਹ ਵੀ ਜਾਪਿਆ ਕਿ ਉਹਦੇ ਕੰਨੀਂ ਕਿਸੇ ਦੀ ਹੌਲ਼ੀ ਜਹੀ ਵਾਜ ਪਈ ਹੈ। ਉਹ ਗੰਠੀਏ ਦੀ ਪੀੜ ਨਾਲ਼ ਹਾਏ ਹਾਏ ਕਰਦੀ ਉੱਠੀ, ਤੇ ਜਿੰਨੀ ਛੇਤੀ ਬੂਹਾ ਖੋਲ੍ਹ ਸਕਦੀ ਸੀ ਉਹਨੇ ਖੋਲ੍ਹ ਦਿੱਤਾ। ਸ਼ੈਦ ਨਾਸਤਾਸੀਆ ਹੀ ਹੋਏ ?

ਤੇ ਨਾਸਤਾਸੀਆ ਹੀ ਸੀ। ਉਹਨੇ ਆਪਣੇ ਸਿਰ ਤੇ ਮੋਢਿਆਂ ਨੂੰ ਮੀਂਹ, ਤੋਂ ਬਚਾਣ ਲਈ ਵੱਡੀ ਸਾਰੀ ਬੋਰੀ ਉੱਤੇ ਲਈ ਹੋਈ ਸੀ, ਘੱਗਰੀ ਛੁੰਗੀ ਹੋਈ ਤੇ ਜੁੱਤੀਆਂ ਚਿੱਕੜ ਨਾਲ਼ ਲਿਬੜੀਆਂ ਹੋਈਆਂ।

"ਤੂੰ ਏਂ ?"

"ਹਾਂ, ਮਾਂ, ਮੈਂ ਹਾਂ! ਰੱਬ ਦਾ ਸ਼ੁਕਰ ਏ ਮੈਂ ਏਥੇ ਪੁੱਜ ਗਈ... ਇੰਜ ਛਜੀਂ ਖਾਰੀਂ ਮੀਂਹ ਪਿਆ ਵਰ੍ਹਦਾ ਏ ਤੇ ਪੈਲ਼ੀਆਂ ਵਿੱਚ ਗੋਡੇ-ਗੋਡੇ ਖੋਭਾ ਏ। ਮੈਂ ਸਮਝਿਆ ਸੀ - ਲੰਘਿਆ ਹੀ ਨਹੀਂ ਜਾਣਾ।"

"ਸਫ਼ਰ ਚੰਗਾ ਰਿਹਾ ?"

"ਗੁਜ਼ਾਰੇ ਜੋਗਾ ਚੰਗਾ ਹੀ। ਪਰ ਥਕੇਵੇਂ ਵਾਲ਼ੀ ਹੱਦ ਹੋਈ ਪਈ ਏ।"

"ਤੇ... ਸਭ ਠੀਕ ਠਾਕ ਰਿਹਾ ?"

"ਹਾਂ, ਬਹੁਤ ਠੀਕ। ਮੈਂ ਮੀਤ੍ਰਿਆ ਨੂੰ ਮਿਲ਼ ਆਈ ਹਾਂ। ਅਸੀਂ ਥੋੜ੍ਹਾ ਹੀ ਚਿਰ ਕੱਠੇ ਹੋ ਸਕੇ। ਉਹ ਕੂਚ ਦੀ ਤਿਆਰੀ ਵਿੱਚ ਸਨ।"

"ਕਿੱਥੇ ਮਿਲ਼ੀ ਸੈਂ ਉਹਨੂੰ ?"

"ਉਹਦੇ ਕਮਰੇ ਵਿੱਚ। ਉਹ ਕੱਲਾ ਹੀ ਸੀ। ਉਹਦਾ ਆਪਣਾ ਇੱਕ ਨਿੱਕਾ ਜਿਹਾ ਕਮਰਾ ਏ। ਉਹ ਅਫ਼ਸਰ ਹੋ ਗਿਆ ਏ, ਮਾਂ, ਪਤਾ ਏ ਤੈਨੂੰ ? ਸਿਰਫ਼ ਅੱਗੇ ਨਾਲ਼ੋਂ ਲਿੱਸਾ ਹੋਇਆ ਹੋਇਆ ਏ। ਕੁਝ ਯਰਕਾਨ ਦੀ ਸ਼ਕੈਤ ਸੂ। ਉਹ ਬਹੁਤ ਥੱਕਿਆ ਹੋਇਆ ਸੀ...।"

ਊਤਜ਼ਾ ਨੇ ਕੁੰਡੀ ਫੇਰ ਲਾ ਦਿੱਤੀ। ਬਾਰੀਆਂ ਪਰਦਿਆਂ ਨਾਲ਼ ਢਕੀਆਂ ਹੋਈਆਂ ਸਨ। ਚੁੱਲ੍ਹੇ ਦੀ ਅੱਗ ਕਮਰੇ ਵਿੱਚ ਨਿੰਮ੍ਹੀ-ਨਿੰਮ੍ਹੀ ਲੋਅ ਕਰ ਰਹੀ ਸੀ। ਨਾਸਤਾਸੀਆ ਆਪਣੇ ਗਿੱਲੇ ਕੱਪੜੇ ਲਾਹਣ ਲੱਗੀ। ਊਤਜ਼ਾ ਨੇ ਬਕਸੇ ਵਿੱਚੋਂ ਉਹਦੇ ਲਈ ਸੁੱਕੇ ਕੱਪੜੇ ਕੱਢੇ, ਤੇ ਭੇਡ ਦੀ ਖੱਲ ਵਿੱਚ ਵਲ੍ਹੇਟ ਕੇ ਨੀਵੇਂ ਜਹੇ ਸਟੂਲ ਉੱਤੇ ਉਹਨੂੰ ਅੱਗ ਦੇ ਨਿੱਘ ਦੇ ਨੇੜੇ ਬਿਠਾ ਦਿੱਤਾ।

"ਏਥੇ ਬਹਿ ਜਾ, ਮੇਰੀਏ ਤਿਤਲੀਏ। ਕੁਝ ਨਿੱਘ ਲੈ ਲੈ ਤੇ ਸਾਰਾ ਹਾਲ ਮੈਨੂੰ ਦੱਸ। ਤੂੰ ਗੱਲਾਂ ਕਰਦੀ ਜਾ ਤੇ ਮੈਂ ਤੇਰੇ ਖਾਣ ਲਈ ਕੁਝ ਬਣਾਂਦੀ ਹਾਂ।"

"ਮੈਨੂੰ ਉੱਕਾ ਭੁੱਖ ਨਹੀਂ।"

"ਨਹੀਂ, ਤੈਨੂੰ ਜ਼ਰੂਰ ਕੁਝ ਖਾਣਾ ਚਾਹੀਦਾ ਏ। ਤੈਨੂੰ ਗੱਲਾਂ ਕਰਨ ਲਈ ਤਾਕਤ ਚਾਹੀਦੀ ਏ।"

"ਮੈਂ ਕੀ ਗੱਲ ਕਰਾਂ ? ਕੁਝ ਵੀ ਕਹਿਣ ਨੂੰ ਨਹੀਂ ! ਮੈਂ ਉਹਨੂੰ ਮਿਲ਼ੀ, ਬਸ।"

"ਕੀ ਤੂੰ ਮੇਰੇ ਵੰਡੇ ਦਾ ਉਹਨੂੰ ਚੁੰਮਿਆਂ ਸੀ ?"

"ਉਫ਼... ਹਾਇ ਮਾਂ ! ਇਹ ਤੇ ਮੈਂ ਭੁੱਲ ਹੀ ਗਈ।"

ਉਹ ਹੱਸਦੀ-ਹੱਸਦੀ ਆਪਣੇ ਕੇਸ ਸੁਆਰਨ ਲੱਗ ਪਈ। ਆਪਣੇ ਰੁਮਾਲ ਦੇ ਥੱਲੇ, ਖੱਬੇ ਕੰਨ ਦੇ ਕੋਲ਼ ਹਾਲੀ ਵੀ ਉਹਨੇ ਸੂਹਾ ਫੁੱਲ ਟੁੰਗਿਆ ਹੋਇਆ ਸੀ। ਹੁਣ ਭਾਵੇਂ ਇਹ ਕੁਮਲ਼ਾ ਕੇ ਪੀਲ਼ਾ ਪੈ ਚੁੱਕਿਆ ਸੀ, ਪਰ ਉਹਨੇ ਇਹ ਪਹਿਲੀ ਵਾਰ ਓਦਨ ਟੁੰਗਿਆ ਸੀ ਜਿਸ ਦਿਨ ਨੂੰ ਉਹ ਸਾਰੀ ਉਮਰ ਨਹੀਂ ਭੁਲਾ ਸਕੇਗੀ...

"ਕੀ ਤੂੰ ਕਿਹਾ ਏ ਉਹ ਬਿਮਾਰ ਰਿਹਾ ਏ ?"

"ਹਾਂ - ਪਰ ਹੁਣ ਰਾਜ਼ੀ ਏ।"

"ਏਨੀ ਸੌਖੀ ਤਰ੍ਹਾਂ ਨਹੀਂ ਇਹ ਪੀਲ਼ੀਏ ਦਾ ਰੋਗ ਖਹਿੜਾ ਛੱਡਦਾ। ਤੈਨੂੰ ਤੱਕ ਕੇ ਉਂਜੇ ਹੀ ਉਹਦੇ ਮੂੰਹ ਉੱਤੇ ਰੌਣਕ ਆ ਗਈ ਹੋਣੀ ਏਂ। ਪੂਰੀ ਤਰ੍ਹਾਂ ਰਾਜ਼ੀ ਹੋਣ ਲਈ ਉਹਨੂੰ ਹਫ਼ਤੇ ਵਿੱਚ ਤਿੰਨ ਵਾਰ ਕਾਲ਼ੇ ਘੋੜੇ ਦੀ ਕਲੇਜੀ ਖਾਣੀ ਚਾਹੀਦੀ ਏ ਤੇ ਦਿਨ ਵਿੱਚ ਤਿੰਨ ਵਾਰ ਸੰਤ ਜਾਨ ਦੀ ਬੂਟੀ ਦਾ ਕਾੜ੍ਹਾ ਪੀਣਾ ਚਾਹੀਦਾ ਏ... ਜੇ ਕਾਲ਼ਾ ਨਹੀਂ ਲੱਭਦਾ ਤਾਂ ਚਿੱਟਾ ਘੋੜਾ ਹੀ ਸਹੀ, ਪਰ ਉਹਨੂੰ ਕਲੇਜੀ ਜ਼ਰੂਰ ਖਾਣੀ ਚਾਹੀਦੀ ਹੈ।"

"ਅੱਜ ਕੱਲ੍ਹ ਲੜਾਈ ਦੇ ਦਿਨ ਨੇ, ਉਹਦੇ ਪੂਰੇ ਇਲਾਜ਼ ਲਈ ਚੀਜ਼ਾਂ ਉਹਨੂੰ ਕਿੱਥੋਂ ਲੱਭਣਗੀਆਂ। ਜਿੱਕਣ ਵੀ ਏ, ਉਹ ਕਹਿੰਦਾ ਸੀ ਕਿ ਹੁਣ ਉਹ ਅੱਗੇ ਨਾਲ਼ੋਂ ਬੜਾ ਰਾਜ਼ੀ ਏ। ਡਾਕਟਰ ਉਹਨੂੰ ਹਸਪਤਾਲ ਭੇਜਣਾ ਚਾਂਹਦੇ ਨੇ, ਪਰ ਉਹ ਮੰਨਦਾ ਹੀ ਨਹੀਂ। ਉਹ ਕਹਿੰਦਾ ਏ, 'ਸਭ ਤੋਂ ਪਹਿਲਾਂ ਸਾਨੂੰ ਆਪਣਾ ਹੱਥਲਾ ਕੰਮ ਮੁਕਾਣਾ ਚਾਹੀਦਾ ਏ - ਸ਼ੁਰੂ ਤੋਂ ਲੈ ਕੇ ਅਖ਼ੀਰ ਤੱਕ। ਜਦੋਂ ਇਹ ਮੁੱਕ ਜਾਏਗਾ ਤਾਂ ਫੇਰ ਮੈਂ ਢੱਠੀ-ਕੰਢੀ ਆਵਾਂਗਾ, ਜਿੱਥੇ ਮੈਂ ਕਿਸੇ ਨਾਲ਼ ਲੇਖਾ ਨਿਬੇੜਨਾ ਏ,' ਇੰਜ ਕਹਿੰਦਾ ਸੀ ਉਹ ਮੈਨੂੰ।"

ਊਤਜ਼ਾ ਦੀਆਂ ਅੱਖਾਂ ਅੱਗ ਦੀਆਂ ਲਾਟਾਂ ਉੱਤੇ ਟਿਕੀਆਂ ਹੋਈਆਂ ਸਨ, ਉਹਨੇ ਆਪਣਾ ਸਿਰ ਹਿਲਾਂਦਿਆਂ ਕਿਹਾ, "ਉਹਨੂੰ ਪਹਿਲੋਂ ਏਥੇ ਆਣਾ ਚਾਹੀਦਾ ਸੀ। ਉਹਨੂੰ ਪਹਿਲਾਂ ਆਪਣੀ ਸਿਹਤ ਠੀਕ ਕਰ ਲੈਣੀ ਚਾਹੀਦੀ ਏ ਤਾਂ ਜੋ ਤੇਰੇ ਨਾਲ਼ ਵਿਆਹ ਕਰਾ ਸਕੇ। ਤੇ ਬਾਕੀ ਸਭ ਕੁਝ ਫੇਰ ਵੇਖਿਆ ਜਾ ਸਕਦਾ ਏ। ਹੋਰ ਕੁਝ ਨਹੀਂ ਸੀ ਕਿਹਾ ਉਹਨੇ ?" ਉਹਦੀ ਧਰਮ-ਮਾਂ ਨੇ ਅੱਖਾਂ ਦੇ ਕੋਇਆਂ ਵਿੱਚੋਂ ਉਹਦੇ ਵੱਲ ਝਾਕਿਆ। ਨਾਸਤਾਸੀਆ ਨੇ ਨੀਵੀਂ ਪਾ ਲਈ ਜਿਵੇਂ ਕਿਤੇ ਉਹ ਊਤਜ਼ਾ ਦੇ ਨੱਕ ਉੱਤੇ ਆਰਪਾਰ ਮਿਲ਼ਦੇ ਮੋਟੇ-ਮੋਟੇ ਭਰਵੱਟਿਆਂ ਤੋਂ ਡਰ ਗਈ ਹੋਏ।

"ਗੱਡੀ 'ਚ ਏਨੀ ਭੀੜ ਸੀ ਕਿ ਤਿਲ ਧਰਨ ਜੋਗੀ ਥਾਂ ਨਹੀਂ ਸੀ। ਪਰ ਫੇਰ ਵੀ ਲੋਕਾਂ ਮੈਨੂੰ ਥਾਂ ਬਣਾ ਹੀ ਦਿੱਤੀ..."

"ਛੱਡ ਇਹ ਉਰਲੀਆਂ-ਪਰਲੀਆਂ। ਤੂੰ ਓਥੇ ਗਈ, ਤੂੰ ਪਰਤ ਆਈ ਤੇ ਕਿੱਸਾ ਖ਼ਤਮ। ਹੁਣ ਤੂੰ ਸਗੋਂ ਮੈਨੂੰ ਦੱਸ, ਠੰਢ ਹਟ ਗਈ ਊ, ਰਤਾ ਮਾਸਾ ਨਿੱਘ ਆਇਆ ਈ, ਠੀਕ-ਠਾਕ ਏਂ ਨਾ?"

"ਹਾਂ, ਮਾਂ।"

"ਅੱਜ ਰਾਤ ਤੂੰ ਏਥੇ ਹੀ ਸੌਂ ਜਾ। ਇਹ ਵੀ ਸੋਚਿਆ ਈ ਕੱਲ੍ਹ ਤੈਨੂੰ ਮਸ਼ੀਨ ਉੱਤੇ ਵਾਪਸ ਜਾਣਾ ਪਏਗਾ!"

"ਇਹ ਤਾਂ ਖ਼ਿਆਲ ਮੈਨੂੰ ਨਹੀਂ ਆਇਆ – ਪਰ ਮੈਂ ਜਾਵਾਂਗੀ। ਹੋਰ ਮੇਰੀ ਕੋਈ ਥਾਂ ਨਹੀਂ।"

"ਜੇ ਤੈਨੂੰ ਕਿਤੇ ਪਤਾ ਹੁੰਦਾ, ਤੇਰੇ ਮਗਰੋਂ ਤੇਰੇ ਲਈ ਕੀ-ਕੀ ਜਫ਼ਰ ਉਹਨਾਂ ਜਾਲ਼ੇ ਨੇ। ਪੁਲੀਸ ਦੀ ਤਫ਼ਤੀਸ਼ ਹੋਈ, ਉਹ ਤੈਨੂੰ ਖੂਹਾਂ ਵਿੱਚ ਲੱਭਦੇ ਰਹੇ, ਉਹਨਾਂ ਤੇਰੇ ਲਈ ਦਰਿਆ ਵਿੱਚ ਜਾਲ਼ ਸੁੱਟੇ... ਗ੍ਰੀਤਜ਼ਾ ਦੀ ਬੂਥੀ ਇੰਜ ਜਾਪਦੀ ਸੀ ਜਿਵੇਂ ਉਹਦੀ ਕਿਸੇ ਛਿਤਰੌਲ ਕੀਤੀ ਹੋਏ। ਸਾਰੇ ਪਿੰਡ ਨੂੰ ਉਹਦੇ ਉੱਤੇ ਹੀ ਸ਼ੱਕ ਸੀ, ਉਹਦੇ ਤੇ ਤੇਰੀ ਭੈਣ ਉੱਤੇ।"

ਕੁੜੀ ਕਿੜ ਨਾਲ਼ ਹੱਸੀ, "ਜਦੋਂ ਮੀਤ੍ਰਿਆ ਨੂੰ ਸਾਰਾ ਪਤਾ ਲੱਗਾ ਕਿ ਮੈਂ ਕਿਵੇਂ ਆਈ ਸਾਂ, ਤਾਂ ਉਹਨੇ ਝੱਟ ਭਾਂਪ ਲਿਆ ਸੀ ਕਿ ਮੇਰੇ ਲਈ ਪਿੱਛੋਂ ਬੜਾ ਊਧਮ ਮੱਚਿਆ ਹੋਣਾ ਏਂ। ਉਹਨੇ ਤੇ ਇਹ ਵੀ ਮੈਨੂੰ ਕਿਹਾ ਸੀ ਕਿ ਚੰਗਾ ਹੋਏ ਜੇ ਸਾਡੇ ਮਿਲ਼ਣ ਦੀ ਭਿਣਕ ਕਿਸੇ ਦੇ ਕੰਨੀ ਨਾ ਪਏ, ਤਾਂ ਜੋ ਲੋਕਾਂ ਨੂੰ ਮੂੰਹ-ਆਈ ਦੰਦ-ਕਥਾ ਕਰਨ ਦਾ ਮੌਕਾ ਨਾ ਮਿਲ਼ੇ..."

"ਹਾਂ, ਮੈਂ ਸਮਝ ਗਈ।"

"ਉਹ ਕਹਿੰਦਾ ਸੀ ਮੈਂ ਜਾ ਕੇ ਇਹ ਹੀ ਦੱਸਾਂ ਕਿ ਮੈਂ ਮੀਤ੍ਰਿਆ ਦੀ ਖ਼ਬਰ ਪਤਾ ਕਰਨ ਬੁਖ਼ਾਰੈਸਟ ਗਈ ਸਾਂ। ਕਿਉਂਕਿ ਮੈਂ ਉਹਦੀ ਮੰਗੇਤਰ ਹਾਂ, ਮੈਂ ਪਤਾ ਲਾਣਾ ਚਾਂਹਦੀ ਸਾਂ ਕਿ ਉਹ ਜਿਊਂਦਾ ਏ ਕਿ ਮਰਿਆ, ਤੇ ਕਿੱਥੇ ਵੇ; ਤੇ ਮੈਂ ਉਹਦੀ ਕੰਪਨੀ ਦੇ ਕਪਤਾਨ ਨੂੰ ਮਿਲ਼ ਕੇ ਆਈ ਹਾਂ। ਉਹ ਜਿੱਥੇ ਹੈ, ਉਸ ਥਾਂ ਦਾ ਨਾਂ ਤਾਂ ਮੈਂ ਭੁੱਲ ਗਈ ਆਂ, ਪਰ ਇਹ ਪੱਕਾ ਪਤਾ ਲਾ ਕੇ ਕਿ ਉਹ ਜਿਊਂਦਾ ਏ, ਮੈਂ ਘਰ ਪਰਤ ਆਈ ਹਾਂ।"

ਊਤਜ਼ਾ ਨੇ ਬਿੰਦ ਦੀ ਬਿੰਦ ਚੁੱਪ-ਚਾਪ ਉਹਦੇ ਵੱਲ ਵੇਖਿਆ ਤੇ ਫੇਰ ਹਾਮੀ ਭਰੀ, "ਸ਼ੈਦ ਇੰਜੇ ਹੀ ਠੀਕ ਰਹੇ।"

ਉਹ ਰਾਤ ਨੂੰ ਬੜੀ ਦੇਰ ਤੱਕ ਗੱਲਾਂ ਕਰਦੀਆਂ ਰਹੀਆਂ। ਫੇਰ ਊਤਜ਼ਾ ਨੇ ਆਪਣੀ ਧਰਮ-ਧੀ ਨੂੰ ਬਿਸਤਰੇ ਉੱਤੇ ਲਿਟਾ ਕੇ ਉੱਤੋਂ ਚੰਗੀ ਤਰ੍ਹਾਂ ਕੱਪੜਿਆਂ ਨਾਲ਼ ਢੱਕ ਦਿੱਤਾ, ਤੇ ਉਹਦੀ ਅੱਖ ਲੱਗਣ ਤੱਕ ਖੜੋਤੀ ਉਡੀਕਦੀ ਰਹੀ। ਕੁੱਕੜ ਦੀ ਬਾਂਗ ਨਾਲ਼ ਉਹ ਉੱਠ ਪਈ, ਤੇ ਪੱਬਾਂ ਭਾਰ ਨਾਸਤਾਸੀਆ ਦੀ ਮੰਜੀ ਕੋਲ਼ ਜਾ ਕੇ ਉਹਨੇ ਉਹਦੇ ਸਾਹ ਦੀ ਵਾਜ ਸੁਣੀ। ਜਦੋਂ ਸਵੇਰ ਹੋ ਗਈ ਤਾਂ ਉਹਨੇ ਆਪਣੀ ਸਭ ਤੋਂ ਸੁਹਣੀ ਪੁਸ਼ਾਕ ਪਾ ਲਈ, ਤੇ ਬਾਹਰ ਹੋ ਕੇ ਵੇਖਿਆ ਕਿਤੇ ਮੀਂਹ ਤਾਂ ਨਹੀਂ ਸੀ ਵਰ੍ਹ ਰਿਹਾ। ਕੁੜੀ ਹਾਲੀ ਸੁੱਤੀ ਹੋਈ ਸੀ। ਉਹ ਅੰਦਰ ਹੀ

ਉਹਨੂੰ ਬੰਦ ਕਰਕੇ ਪਿੰਡ ਵੱਲ ਚਲੀ ਗਈ ਤੇ ਅੱਧੇ ਕੁ ਘੰਟੇ ਪਿੱਛੋਂ ਪੁਲੀਸ ਸਾਰਜੰਟ ਦਾਂਤਜ਼ਿਚ ਨੂੰ ਨਾਲ਼ ਲੈ ਕੇ ਪਰਤੀ।

ਪਿੱਛੋਂ ਨਾਸਤਾਸੀਆ ਉੱਠ ਕੇ ਨਹਾ ਧੋ ਚੁੱਕੀ ਸੀ, ਤੇ ਉਹਨੇ ਕੇਸ ਵਾਹ ਲਏ ਹੋਏ ਸਨ। ਉਹ ਹੁਣ ਰਾਤੀਂ ਚੁੱਲ੍ਹੇ ਦੇ ਨੇੜੇ ਸੁੱਕਣੇ ਪਾਏ ਆਪਣੇ ਕੱਪੜੇ ਚੁੱਕ ਰਹੀ ਸੀ।

ਜਦੋਂ ਉਹਨੂੰ ਪੁਲੀਸ ਵਾਲ਼ਾ ਨਜ਼ਰ ਆਇਆ ਤਾਂ ਉਹ ਡਰ ਨਾਲ਼ ਕੰਬ ਗਈ। ਪਰ ਉਹਦੀ ਮਾਂ ਨੇ ਉਹਨੂੰ ਅਡੋਲ ਹੋ ਜਾਣ ਲਈ ਸੈਨਤ ਕੀਤੀ। ਦਾਂਤਜ਼ਿਚ ਉਹਦੇ ਵੱਲ ਬੜੀ ਕਰੜਾਈ ਨਾਲ਼ ਵੇਖ ਰਿਹਾ ਸੀ, "ਕਿੱਥੇ ਗਈ ਸੈਂ, ਤੂੰ ਨਾਸਤਾਸੀਆ ?"

ਕੁੜੀ ਨੇ ਆਪਣਾ ਸਿਰ ਪਿਛਾਂਹ ਮੋੜ ਲਿਆ, ਇੰਜ ਉਹਦੇ ਨਾਲ਼ ਗੱਲ ਕਰਨ ਦੀ ਏਸ ਦਾਂਤਜ਼ਿਚ ਨੂੰ ਕਿਵੇਂ ਜੁਰੱਤ ਹੋਈ! ਕੀ ਉਹ ਮੀਤ੍ਰਿਆ ਨਾਲ਼ੋਂ ਛੋਟਾ ਅਫ਼ਸਰ ਨਹੀਂ ਸੀ ? ਉਹ ਬੜੀ ਬਹਾਦਰੀ ਨਾਲ਼ ਅੱਗੋਂ ਬੋਲੀ, "ਮੈਂ ਨਹੀਂ ਸੁਣਿਆਂ ਤੁਸੀਂ ਕੀ ਕਿਹਾ ਏ ?"

ਊਤਜ਼ਾ ਨੂੰ ਆਪਣੇ ਕੰਨਾਂ ਉੱਤੇ ਯਕੀਨ ਨਹੀਂ ਸੀ ਆ ਰਿਹਾ। ਉਹਨੇ ਆਪਣਾ ਹਾਸਾ ਲੁਕਾਣ ਲਈ ਆਪਣੇ ਮੂੰਹ ਉੱਤੇ ਹੱਥ ਦੇ ਲਿਆ। ਉਹਨੇ ਪੁਲੀਸ ਵਾਲ਼ੇ ਨੂੰ ਅੱਖ ਨਾਲ਼ ਸੈਨੀ ਕੀਤੀ। ਦਾਂਤਜ਼ਿਚ ਨੇ ਵੀ ਅੱਖ ਨਾਲ਼ ਦੱਸਿਆ ਕਿ ਉਹਨੂੰ ਸਮਝ ਲੱਗ ਗਈ ਏ – ਉਹ ਹੰਢਿਆ ਵਰਤਿਆ ਸੀ, ਕੋਈ ਨਵਾਂ ਸਿਖਾਂਦਰੂ ਨਹੀਂ।

"ਤੁਸੀਂ ਬੀਬੀ ਨਾਸਤਾਸੀਆ ਜੀ ਕਿੱਥੇ ਗਏ ਸੋ ?"

"ਮੈਂ ਬੁਖ਼ਾਰੈਸਟ ਗਈ ਸਾਂ। ਮੈਂ ਕਈ ਚੀਜ਼ਾਂ ਬਾਰੇ ਇਤਲਾਹ ਲੈਣੀ ਸੀ।"

ਊਤਜ਼ਾ ਵਿੱਚੋਂ ਹੀ ਬੋਲ ਪਈ, "ਮੈਂ ਸਾਰਜੰਟ ਨੂੰ ਸਭ ਕੁਝ ਦੱਸ ਦਿੱਤਾ ਏ।"

ਨਾਸਤਾਸੀਆ ਆਪਣੇ ਆਪ ਨੂੰ ਬੜਾ ਤਕੜਿਆਂ-ਤਕੜਿਆਂ ਮਹਿਸੂਸ ਕਰ ਰਹੀ ਸੀ, ਜਿਵੇਂ ਮੀਤ੍ਰਿਆ ਨੇ ਉਹਨੂੰ ਸਮਝਾਇਆ ਸੀ ਉਵੇਂ ਹੀ ਉਹ ਸਾਰੀ ਕਹਾਣੀ ਆਪ ਦੱਸਣਾ ਚਾਂਹਦੀ ਸੀ। ਪਰ ਦਾਂਤਜ਼ਿਚ ਨੇ ਉਹਨੂੰ ਵਿੱਚੋਂ ਹੀ ਟੋਕ ਦਿੱਤਾ, "ਬੜੀ ਮਿਹਰਬਾਨੀ, ਮੈਂ ਹੋਰ ਕੁਝ ਨਹੀਂ ਪਤਾ ਕਰਨਾ ਚਾਹੁੰਦਾ। ਸਾਰਾ ਮਾਮਲਾ ਹੁਣ ਮੈਨੂੰ ਸਮਝ ਆ ਗਿਆ ਏ। ਪਰ ਇਹ ਤੁਹਾਨੂੰ ਮੈਂ ਜ਼ਰੂਰ ਕਹਿਣਾ ਚਾਹਾਂਗਾ, ਬੀਬੀ ਜੀ, ਕਿ ਤੁਸੀਂ ਇਹ ਠੀਕ ਨਹੀਂ ਕੀਤਾ। ਇੰਜ ਅਚਨਚੇਤ ਹੀ ਅਲੋਪ ਹੋ ਜਾਣਾ, ਕਿਸੇ ਨੂੰ ਕੁਝ ਪਤਾ ਨਾ ਦੇਣਾ... ਮੈਂ ਸੋਚਿਆ ਜ਼ਰੂਰ ਤੰਗ ਆ ਕੇ ਤੁਸੀਂ ਕੁਝ ਕਰ ਬੈਠੇ ਹੋ, ਜਾਂ ਏਦੂੰ ਵੀ ਮਾੜੀ ਗੱਲ ਕੋਈ ਹੋ ਗਈ ਏ। ਅਸੀਂ ਤੁਹਾਨੂੰ ਹਰ ਥਾਂ ਢੂੰਡਿਆ – ਖੂਹਾਂ ਵਿੱਚ, ਦਰਿਆ ਵਿੱਚ... ਏਥੋਂ ਤੱਕ ਕਿ ਮੈਂ ਚਿਗਾਨੈਸਤੀ ਵਾਲ਼ਿਆਂ ਨੂੰ ਵੀ ਚਿੱਠੀ ਪਾਈ ਏ..."

ਨਾਸਤਾਸੀਆ ਬੜੀ ਹੈਰਾਨ ਹੋਈ ਤੇ ਉਹਨੇ ਆਪਣੀਆਂ ਮੋਟੀਆਂ ਮਸੂਮ ਅੱਖਾਂ ਖੋਲ੍ਹੀਆਂ। ਊਤਜ਼ਾ ਫੇਰ ਵਿੱਚੋਂ ਬੋਲ ਪਈ, "ਆਪਣੀ ਨੌਕਰੀ ਪੂਰੀ ਕਰਕੇ ਜਦੋਂ ਮੀਤ੍ਰਿਆ ਪਰਤੇਗਾ, ਓਦੋਂ ਹੀ ਮੈਂ ਤੇ ਮੇਰਾ ਭਰਾ ਮਾਨੌਲ ਇਹਨਾਂ ਦੋਵਾਂ ਦਾ ਵਿਆਹ ਕਰ ਦਿਆਂਗੇ।"

ਪੁਲੀਸ ਸਾਰਜੰਟ ਕਾਫ਼ੀ ਖੁਸ਼ ਜਾਪਦਾ ਸੀ। "ਬੜਾ ਚੰਗਾ ਏ, ਬਹੁਤ ਚੰਗਾ," ਉਹਨੇ ਕਿਹਾ।

"ਹੁਣ ਏਸ ਮਾਮਲੇ ਵਿੱਚ ਹੋਰ ਪੁੱਛ ਪੜਤਾਲ ਅਸੀਂ ਨਹੀਂ ਕਰਾਂਗੇ। ਪਰ ਏਸ

ਮਾਮਲੇ ਨੇ ਸਾਡੀਆਂ ਚਕਰੀਆਂ ਖ਼ੂਬ ਭੁਆਈਆਂ ਨੇ। ਏਥੇ ਤਾਂ ਤਰਥੱਲੀ ਜਹੀ ਮੱਚ ਗਈ ਸੀ। ਚੰਗਾ ਹੋਇਆ ਝੜੀ ਲੱਗ ਗਈ ਤੇ ਮਾਮਲਾ ਕੁਝ ਠੰਢਾ ਪੈ ਗਿਆ।... ਤੇ ਹਾਲੀ ਹੁਣ ਕਿਹੜਾ ਏਸ ਝੜੀ ਨੇ ਸਾਡੀ ਜਾਨ ਛੱਡੀ ਏ। ਜੇ ਮੈਂ ਗ਼ਲਤ ਨਹੀਂ ਤਾਂ ਜਾਪਦਾ ਏ ਗ੍ਰੀਤਜ਼ਾ ਨੂੰ ਹਾਲੀ ਇਹ ਸਭ ਪਤਾ ਨਹੀਂ ਲੱਗਾ ?"

"ਹੋ ਸਕਦਾ ਏ," ਨਾਸਤਾਸੀਆ ਨੇ ਹੌਲ਼ੀ ਜਹੀ ਕਿਹਾ।

"ਨਹੀਂ, ਉਹਨੂੰ ਹਾਲੀ ਕੁਝ ਨਹੀਂ ਪਤਾ," ਊਤਜ਼ਾ ਨੇ ਬੜੀ ਨਰਮ ਵਾਜ ਵਿੱਚ ਕਿਹਾ।

"ਤਾਂ ਫੇਰ ਉਹਨੂੰ ਇਤਲਾਹ ਦੇਣ ਮੈਂ ਉਹਦੇ ਘਰ ਜਾਂਦਾ ਹਾਂ। ਅਸੀਂ ਹੋਰ ਵੀ ਕਈ ਮਾਮਲੇ ਤੈਅ ਕਰਨੇ ਨੇ।"

"ਇਹ ਚੰਗਾ ਏ – ਤੁਸੀਂ ਉਹਦੇ ਨਾਲ਼ ਸਾਡੇ ਨਾਲ਼ੋਂ ਚੰਗੀ ਤਰ੍ਹਾਂ ਗੱਲ ਕਰ ਸਕੋਗੇ।"

"ਹਾਂ, ਇਹ ਠੀਕ ਏ। ਹੁਣ ਤੋਂ ਉਹਨੂੰ ਏਸ ਕੁੜੀ ਨੂੰ ਤੰਗ ਨਹੀਂ ਕਰਨਾ ਚਾਹੀਦਾ। ਉਹ ਸ਼ੁਕਰ ਮਨਾਏ ਇਹ ਪਰਤ ਆਈ ਏ। ਤੇ ਹੋਰ ਸਭ ਕੁਝ ਅਸੀਂ ਭੁਲਾ ਛਡਾਂਗੇ।"

"ਤੱਕਿਆ ਈ ਨਾ, ਨਾਸਤਾਸੀਆ, ਮੈਂ ਤੈਨੂੰ ਕਹਿੰਦੀ ਨਹੀਂ ਸਾਂ ਹੁੰਦੀ, ਸਾਰਜੰਟ ਦਾਂਤਜ਼ਿਚ ਬੜੇ ਸਿਆਣੇ ਅਫ਼ਸਰ ਨੇ।"

ਕੁੜੀ ਲਾਪਰਵਾਹੀ ਨਾਲ਼ ਮੁਸਕਰਾ ਕੇ ਕੁਮਲ਼ਾਇਆ ਸੂਹਾ ਫੁੱਲ ਆਪਣੇ ਕੇਸਾਂ ਵਿੱਚ ਸਜਾਣ ਲੱਗ ਪਈ।

## 18.

ਆਸ ਤੇ ਭਰੋਸੇ ਨਾਲ਼ ਭਰਪੂਰ ਨਾਸਤਾਸੀਆ ਮਸ਼ੀਨ ਉੱਤੇ ਪਰਤੀ – ਇੰਜ ਜਿਵੇਂ ਉਹਦੇ ਦਿਲ ਵਿੱਚ ਕੋਈ ਫੁੱਲ ਖਿੜ ਪਿਆ ਹੋਏ; ਪਰ ਜਿਸ ਸੂਰਜ ਨੇ ਇਹ ਖੇੜਾ ਬਖ਼ਸ਼ਿਆ ਸੀ, ਛੇਤੀ ਹੀ ਓਸ ਤੋਂ ਵਿਰਵਿਆਂ ਹੋ ਇਹ ਫੁੱਲ ਕੁਮਲ਼ਾ ਗਿਆ। ਜਿੱਥੇ ਵੀ ਉਹ ਜਾਂਦੀ, ਗ੍ਰੀਤਜ਼ਾ ਦੀਆਂ ਲਾਲ ਬਿੰਬ ਅੱਖਾਂ ਉਹਦਾ ਪਿੱਛਾ ਕਰਦੀਆਂ ਰਹਿੰਦੀਆਂ। ਸਤਾਂਕਾ ਦੇ ਪੰਜੇ ਭਾਵੇਂ ਹਾਲੀ ਮੀਟੇ ਹੋਏ ਸਨ, ਪਰ ਹਰ ਵੇਲ਼ੇ ਉਹ ਓਸ ਉੱਤੇ ਝਪਟ ਪੈਣ ਲਈ ਸ਼ਹਿ ਲਾਈ ਰੱਖਦੇ। ਸਵੇਰ ਵੇਲ਼ੇ ਉਹ ਭੈਣ ਲਈ ਝਾੜ-ਪੂੰਝ ਕਰਦੀ ਤੇ ਘਰ ਦੇ ਹੋਰ ਕੰਮਾਂ ਵਿੱਚ ਏਨਾ ਕੁ ਹੱਥ ਵਟਾਂਦੀ ਜਿੰਨਾ ਉਹ ਆਪਣੀ ਰੋਟੀ ਤੇ ਰਹਿਣ ਦੇ ਵਟਾਂਦਰੇ ਵਿੱਚ ਕਰਨਾ ਲੋੜੀਂਦਾ ਸਮਝਦੀ। ਹੁਣ ਉਹਨੇ ਵਿਰਸੇ ਵਿੱਚ ਮਿਲ਼ੀ ਆਪਣੀ ਜ਼ਮੀਨ ਦਾ ਖ਼ਿਆਲ ਕਰਨਾ ਵੀ ਛੱਡ ਦਿੱਤਾ ਸੀ। ਗ੍ਰੀਤਜ਼ਾ ਏਸ ਜ਼ਮੀਨ ਉੱਤੇ ਇੱਕ ਸਾੜ੍ਹੇਖ਼ੋਰੇ ਰਿੱਛ ਵਾਂਗ ਆਪਣੇ ਸਾਰੇ ਭਾਰ ਸਮੇਤ ਨਿੱਠ ਕੇ ਬੈਠਾ ਹੋਇਆ ਸੀ।

ਕੋਈ ਵੀ ਉਹਨੂੰ ਏਸ ਤੋਂ ਹਟਾ ਨਹੀਂ ਸੀ ਸਕਦਾ। ਹਾਂ, ਮੀਤ੍ਰਿਆ ਹਟਾ ਸਕਦਾ ਸੀ, ਉਹ ਸੋਚਦੀ। ਉਹ ਕਿੱਡਾ ਤਕੜਾ ਤੇ ਮਜ਼ਬੂਤ ਇਰਾਦੇ ਵਾਲ਼ਾ ਗੱਭਰੂ ਨਿੱਕਲ਼ ਆਇਆ ਸੀ। ਉਹਨੂੰ ਵੇਖਦਿਆਂ ਹੀ ਤੁਹਾਨੂੰ ਪਤਾ ਲੱਗ ਜਾਂਦਾ ਸੀ ਕਿ ਉਹ ਕਿਸੇ ਚੂਚੇ ਵਾਂਗ ਐਵੇਂ ਹੀ ਨਹੀਂ ਸੀ ਏਸ ਧਰਤੀ ਉੱਤੇ ਭੁੱਲਿਆ ਭਟਕਿਆ ਆ ਗਿਆ; ਉਹ ਬੜੀ ਨਿੱਗਰ ਤਰ੍ਹਾਂ ਏਥੇ

ਜੰਮਿਆਂ ਹੋਇਆ ਸੀ – ਕਿਤਜ਼ਾ ਇੰਜ ਆਖਦੀ ਹੁੰਦੀ ਸੀ। ਅੱਜ ਜਿਹੜੀ ਤਾਕਤ ਉਹਦੇ ਵਿੱਚ ਉੱਘੜ ਆਈ ਸੀ, ਏਸ ਬੁੱਢੀ ਜ਼ਨਾਨੀ ਨੇ ਬੜੀ ਪਹਿਲਾਂ ਇਹਦੀਆਂ ਨਿਸ਼ਾਨੀਆਂ ਪੜ੍ਹ ਲਈਆਂ ਹੋਈਆਂ ਸਨ। ਪੰਛੀਵਾੜੇ ਵਿੱਚ ਜਦੋਂ ਉਹ ਹਫ਼ਤਿਆਂ ਬੱਧੀ ਮਾਂਦਾ ਪਿਆ ਰਿਹਾ ਸੀ ਓਸ ਤੋਂ ਪਿੱਛੋਂ ਉਹਨੇ ਸਦਾ ਮੌਤ ਉੱਤੇ ਜਿੱਤ ਹੀ ਪਾਈ ਸੀ।

ਨਾਸਤਾਸੀਆ ਦੀਆਂ ਦੁਪਹਿਰਾਂ ਚੰਗੀਆਂ ਲੰਘਦੀਆਂ। ਉਹ ਆਪਣੀ ਧਰਮ-ਮਾਤਾ ਕੋਲ਼ ਚਲੀ ਜਾਂਦੀ ਤੇ ਓਥੇ ਕਤਦੀ ਉਣਦੀ ਰਹਿੰਦੀ। ਓਥੇ ਉਹਦਾ ਚਿੱਤ ਵੀ ਅਡੋਲ ਰਹਿੰਦਾ ਤੇ ਵਕਤ ਗੱਪਾਂ ਮਾਰਦਿਆਂ ਤੇ ਬਾਤਾਂ ਪਾਂਦਿਆਂ ਬਿਨਾਂ ਕਿਸੇ ਲ੍ਹਾਂਝੇ ਲ੍ਹਾਣਿਓਂ ਲੰਘ ਜਾਂਦਾ।

ਸਤੰਬਰ ਦਾ ਮਹੀਨਾ ਮੁੱਕਣ ਵਾਲ਼ਾ ਸੀ। ਐਤਕੀ ਆਮ ਤੋਂ ਉਲਟ ਇਸ ਮਹੀਨੇ ਰੁੱਤ ਬੜੀ ਸੁਖਾਵੀਂ ਰਹੀ ਸੀ। ਅਸਮਾਨ ਇੰਜ ਜਾਪਦਾ ਸੀ ਜਿਵੇਂ ਬਹੁਤ ਵੱਡੇ ਨੀਲੇ ਬਲੌਰ ਵਿੱਚੋਂ ਕੱਟ ਕੇ ਬਣਿਆਂ ਹੋਏ। ਸਾਰਸਾਂ ਦੀਆਂ ਡਾਰਾਂ ਏਸ ਉੱਤੇ ਪੋਲੀ-ਪੋਲੀ ਖਿਸਕਦੀਆਂ ਦੱਖਣ ਵੱਲ ਅਲੋਪ ਹੋ ਜਾਂਦੀਆਂ। ਨਾਸਤਾਸੀਆ ਸੋਚਦੀ: ਇਹ ਸਾਰਸਾਂ ਉਹਨਾਂ ਦੇਸ਼ਾਂ ਵਿੱਚੋਂ ਉੱਡ ਕੇ ਆ ਰਹੀਆਂ ਸਨ ਜਿੱਥੇ ਹਾਲੀ ਵੀ ਬੰਦੇ ਇੱਕ ਦੂਜੇ ਨਾਲ਼ ਤੋਪਾਂ ਬੰਦੂਕਾਂ ਫੜੀ ਲੜ ਰਹੇ ਸਨ।

ਉਹ ਆਪਣੇ ਦਿਲ ਹੀ ਦਿਲ ਵਿੱਚ ਮੀਤ੍ਰਿਆ ਲਈ ਅਰਦਾਸ ਕਰਦੀ। ਉਹਨੂੰ ਪੱਕਾ ਯਕੀਨ ਸੀ ਕਿ ਉਹ ਜ਼ਰੂਰ ਲਾਮ ਤੋਂ ਪਰਤ ਕੇ ਆਏਗਾ; ਏਸ ਕਰਕੇ ਨਹੀਂ ਕਿ ਉਹਦਾ ਜਿਊਣ ਦਾ ਦੂਜਿਆਂ ਤੋਂ ਹੱਕ ਬਹੁਤਾ ਸੀ, ਸਗੋਂ ਏਸ ਕਰ ਕੇ ਕਿ ਉਹ ਉਹਨੂੰ ਪਿਆਰ ਕਰਦੀ ਸੀ, ਸਿਰਫ਼ ਏਸ ਕਰਕੇ ਹੀ।

ਜਦੋਂ ਅਕਤਬੂਰ ਦੇ ਮੀਂਹ ਸ਼ੁਰੂ ਹੋਏ ਤਾਂ ਅਚਾਨਕ ਉਹਦੀਆਂ ਦੁਪਹਿਰਾਂ ਉਦਾਸ ਹੋ ਗਈਆਂ, ਤੇ ਉਹ ਬੜੀ ਲਿੱਸੀ ਹੋ ਗਈ। ਊਤਜ਼ਾ ਨੇ ਚੰਗੀ ਤਰ੍ਹਾਂ ਓਸ ਤੋਂ ਪੁਛਗਿੱਛ ਕੀਤੀ। "ਘੱਟੋ ਘੱਟ ਮੈਨੂੰ ਤਾਂ ਦੱਸ ਦੇ ਤੈਨੂੰ ਕੀ ਹੋਇਆ ਏ ?" ਪਰ ਨਾਸਤਾਸੀਆ ਨੇ ਨੀਵੀਂ ਪਾ ਲਈ ਤੇ ਅੱਥਰੂ ਪੀ ਲਏ। ਉਹਨੂੰ ਪੱਕ ਤਾਂ ਨਹੀਂ ਸੀ, ਪਰ ਉਹਨੂੰ ਜਾਪਦਾ ਸੀ ਜਿਵੇਂ ਉਹਨੂੰ ਕੁਝ ਦਿਨ ਚੜ੍ਹੇ ਹੋਏ ਹੋਣ।

ਉਹਦੀਆਂ ਯਾਦਾਂ ਦੀ ਖੁਸ਼ੀ ਅੱਜ ਦੀ ਉਦਾਸੀ ਵਿੱਚ ਰਲ਼ ਜਾਂਦੀ... ਉਦਾਸੀ ਤੇ ਸ਼ਰਮਿੰਦਗੀ ਵੀ ਨਾਲ਼, ਤੇ ਸਭ ਤੋਂ ਵੱਧ ਇਹ ਡਰ ਕਿ ਗ੍ਰੀਤਜ਼ਾ ਤੇ ਉਹਦੀ ਵਹੁਟੀ ਕੀ ਆਖਣਗੇ, ਕਿਉਂਕਿ ਹਾਲੀ ਉਹਨੂੰ ਉਹਨਾਂ ਦੇ ਹੱਥਾਂ ਵੱਲ ਤੱਕਣਾ ਪੈਂਦਾ ਸੀ।

ਮਸ਼ੀਨ ਵਾਲ਼ੇ ਲਈ ਅੱਜ ਕੱਲ੍ਹ ਨਾਸਤਾਸੀਆ ਕੋਈ ਏਡਾ ਚੁਭਵਾਂ ਕੰਡਾ ਨਹੀਂ ਸੀ ਰਹੀ, ਪਤਝੜ ਦੇ ਸ਼ੁਰੂ ਵਿੱਚ ਉਹਨੂੰ ਨਵੇਂ ਫ਼ਿਕਰਾਂ ਨੇ ਆ ਘੇਰਿਆ ਸੀ।

ਇਹਨਾਂ ਵਿੱਚੋਂ ਸਭ ਤੋਂ ਵੱਡਾ ਬਖੇੜਾ ਉਹਨੂੰ ਮਿਸਤਰੀ ਫ਼ਰਾਂਜ਼ ਦਾ ਸੀ, ਜਿਹੜਾ ਉਹਨੂੰ ਛੱਡ ਕੇ ਚਲਾ ਗਿਆ ਸੀ। ਪਹਿਲਾਂ ਉਹਨੇ ਕੁਝ ਵੀ ਨਹੀਂ ਕਿਹਾ, ਬਸ ਐਂਵੇ ਹੀ ਇੱਕ ਦਿਨ ਓਸ ਜਰਮਨ ਨੂੰ ਤੁਰ ਜਾਣ ਦਾ ਖ਼ਿਆਲ ਆ ਗਿਆ ਤੇ ਉਹ ਚਲਾ ਗਿਆ। ਇੱਕ ਦਿਨ ਉਹ ਕਾਟ ਦਾ ਸਾਰਾ ਆਟਾ ਗ੍ਰੀਤਜ਼ਾ ਨੂੰ ਦੱਸੇ ਬਿਨਾਂ ਸ਼ਰਾਬਖ਼ਾਨੇ ਵਾਲ਼ੇ ਕੋਲ਼ ਲੱਦ ਕੇ

ਲੈ ਗਿਆ ਸੀ। ਸ਼ੈਦ ਆਪਣਾ ਸ਼ਰਾਬ ਦਾ ਉਧਾਰ ਲਾਹਣ ਲਈ ਉਹਨੇ ਇੰਜ ਕੀਤਾ ਸੀ। ਮਸ਼ੀਨ ਵਾਲ਼ਾ ਤਾਂ ਗੁੱਸੇ ਨਾਲ਼ ਅੱਗ-ਭਊਕਾ ਹੋ ਗਿਆ। ਉਹਨੇ ਜਰਮਨ ਨੂੰ ਸੰਘਿਓਂ ਫੜ ਲਿਆ ਤੇ ਥੰਮ੍ਹੇ ਨਾਲ਼ ਉਹਦਾ ਸਿਰ ਮਾਰਨ ਲੱਗਾ। ਪਰ ਜਰਮਨ ਨੇ ਉਹਨੂੰ ਧੁਸ ਦੇ ਕੇ ਪਰ੍ਹਾਂ ਕੀਤਾ ਤੇ ਆਪਣੇ ਵਤਨ ਦੀ ਖਰ੍ਹਵੀ ਬੋਲੀ ਵਿੱਚ ਦਬਾ-ਦਬ ਗਾਲ੍ਹਾਂ ਦੇਣ ਲੱਗ ਪਿਆ।

ਰਾਜ਼ੀਨਾਮੇ ਦੀ ਕੋਈ ਸਬੀਲ ਨਾ ਬਣੀ, ਫ਼ਰਾਂਜ਼ ਨੇ ਉਹਨੂੰ ਡਰਾਵਾ ਦਿੱਤਾ ਕਿ ਉਹ ਪਿੰਡ ਦੀ ਕਮੇਟੀ ਵਿੱਚ ਜਾ ਕੇ ਕਾਟ ਵਿਚਲੇ ਘਪਲ਼ੇ ਬਾਰੇ ਸਾਰਾ ਭਾਂਡਾ ਭੰਨ ਦਏਗਾ। ਇਹ ਬੜੀ ਚਤਰ ਤਰਕੀਬ ਸੀ। ਜਦੋਂ ਲੋਕੀ ਪਿਹਾਈ ਲਈ ਲਿਆਂਦੀਆਂ ਬੋਰੀਆਂ ਖ਼ਾਲੀ ਕਰਦੇ ਸਨ, ਤਾਂ ਇਹਨਾਂ ਵਿੱਚੋਂ ਕੁਝ ਦਾਣੇ ਇੱਕ ਭੀੜੀ ਨਾਲ਼ੀ ਵਿੱਚੋਂ ਵਗ ਕੇ ਥੱਲੇ ਲੁਕਾਏ ਇੱਕ ਬਕਸੇ ਵਿੱਚ ਇਕੱਠੇ ਹੁੰਦੇ ਰਹਿੰਦੇ ਸਨ। ਇਸ ਬਕਸੇ ਦਾ ਹੋਰ ਕਿਸੇ ਨੂੰ ਚਿਤ ਚੇਤਾ ਨਹੀਂ ਸੀ। ਇੰਜ ਮਸ਼ੀਨ ਵਾਲ਼ਾ ਤੇ ਜਰਮਨ ਮਿਸਤਰੀ ਰਲ਼ ਕੇ ਦੋ-ਦੋ ਹੱਥੀਂ ਕਾਟ ਕੱਟ ਲੈਂਦੇ ਸਨ।

ਗ੍ਰੀਤਜ਼ਾ ਨੇ ਨਰਕ ਦੇ ਸਭਨਾਂ ਦੈਂਤਾਂ ਦੇ ਨਾਂ ਲੈ-ਲੈ ਕੇ ਜਰਮਨ ਨੂੰ ਗਾਲ੍ਹਾਂ ਕੱਢੀਆਂ ਤੇ ਉਹਨੂੰ ਚਲੇ ਜਾਣ ਦਿੱਤਾ। ਇੱਕ ਦਿਨ ਫ਼ਰਾਂਜ਼ ਚਲਾ ਗਿਆ ਤੇ ਮੁੜ ਕਿਸੇ ਨੂੰ ਉਹ ਨਜ਼ਰੀਂ ਨਾ ਪਿਆ। ਏਸ ਤੋਂ ਕੁਝ ਚਿਰ ਪਿੱਛੋਂ ਵੱਡੇ ਵਜ਼ੀਰ ਦੇ ਦਫ਼ਤਰੋਂ ਮੋਹਰ-ਬੰਦ ਵਿੱਚ ਇੱਕ ਹੁਕਮ ਆਇਆ। ਭਾਵੇਂ ਲਿਫ਼ਾਫ਼ੇ ਉੱਤੇ 'ਗੁਪਤ' ਲਿਖਿਆ ਸੀ, ਪਰ ਝੱਟ ਹੀ ਸਾਰਿਆਂ ਨੂੰ ਪਤਾ ਲੱਗ ਗਿਆ ਕਿ ਇਹ ਫ਼ਰਾਂਜ਼ ਕਰਾਤਜ਼ ਦੀ ਗ੍ਰਿਫ਼ਤਾਰੀ ਦਾ ਹੁਕਮ ਸੀ, ਤੇ ਏਸ ਵਿੱਚ ਦੱਸਿਆ ਗਿਆ ਸੀ ਕਿ ਉਹ ਜਾਸੂਸ ਹੈ।

ਮਸ਼ੀਨ ਵਾਲ਼ੇ ਦੀ ਤੇ ਜਿਵੇਂ ਚੱਕੀ ਭੌਂ ਗਈ। ਮੇਅਰ ਵੱਲ ਭੱਜ ਕੇ ਜਾਓ ਤੇ ਬਿਆਨ ਦਿਓ। ਪੁਲੀਸ ਅੱਗੇ ਵੀ ਇੱਕ ਬਿਆਨ ਦਿਓ। ਗਵਾਹ ਢੂੰਡੋ ਜਿਹੜਾ ਹਲਫ਼ੀਆ ਕਹੇ ਕਿ ਤੁਹਾਨੂੰ ਉਹਦੇ ਜਾਸੂਸ ਹੋਣ ਦੀ ਮੁਸ਼ਕ ਵੀ ਕਦੇ ਨਹੀਂ ਸੀ ਆਈ, ਤੇ ਨਾਲ਼ੇ ਦਾਣਿਆਂ ਦੀ ਕਾਟ ਵਿਚਲੇ ਘਪਲ਼ੇ ਤੋਂ ਵੀ ਆਪਣੇ ਆਪ ਨੂੰ ਬਰੀ ਸਾਬਤ ਕਰੋ। ਤੇ ਫੇਰ ਕੀ, ਸਾਰਾ ਪਾਜ ਉੱਘੜ ਗਿਆ, ਤੇ ਸਾਰੇ ਪਿੰਡ ਵਿੱਚ ਕਾਂ-ਕਚਹਿਰੀ ਲੱਗ ਗਈ। "ਕਿਸੇ ਮੂਰਖ ਵਾਂਗ" – ਜਿਵੇਂ ਉਹਨਾਂ ਪਿੱਛੋਂ ਆਪਣੇ ਆਪ ਨੂੰ ਕਿਹਾ, ਮਸ਼ੀਨ ਵਾਲ਼ਾ ਸਭਨਾਂ ਦਾ ਨੁਕਸਾਨ ਭਰਨ ਦੀ ਗੱਲ ਕਰ ਬੈਠਾ। ਪਰ ਕਿਸ ਹਿਸਾਬ ਨਾਲ਼ ? ਮਸ਼ੀਨ ਉੱਤੇ ਪਏ ਰਜਿਸਟਰਾਂ ਮੁਤਾਬਕ ? ਫ਼ਰਾਂਜ਼ ਨੂੰ ਮੌਤ ਪਏ, ਉਹਨੂੰ ਧਰਤੀ ਨਿਗਲ਼ ਲਏ ਤੇ ਕੀੜੇ ਖਾ ਜਾਣ। ਇਹ ਕੌਣ ਜਾਣ ਸਕਦਾ ਸੀ ਕਿ ਉਹਨੇ ਉਹਨਾਂ ਗ਼ਰੀਬ ਲੋਕਾਂ ਦੇ ਪੜੋਪੀ ਦਾਣੇ ਲੁੱਟਣੋਂ ਵੀ ਘੱਟ ਨਹੀਂ ਸੀ ਕੀਤੀ, ਜਿਹੜੇ ਓਸ ਦਿਆਨਤਦਾਰ ਮਸ਼ੀਨ ਵਾਲ਼ੇ ਕੋਲ਼ ਪਿਹਾਈ ਲਈ ਆਉਂਦੇ ਸਨ ! ਚਿੱਟੇ ਦਿਨ ਅਜਿਹਾ ਧਾੜਾ ! ਉਫ਼, ਜੇ ਗ੍ਰੀਤਜ਼ਾ ਕਿਤੇ ਉਹਨੂੰ ਸਿਰੋਂ ਫੜ ਲੈਂਦਾ, ਤਾਂ ਉਹਨੇ ਚੱਕੀ ਰਾਹਣ ਵਾਲ਼ੇ ਹਥੌੜੇ ਨਾਲ਼ ਉਹਦੀ ਸਿਰੀ ਫੇਹ ਸੁੱਟਣੀ ਸੀ। ਮੁਲਕ ਇੱਕ ਅਜਿਹੇ ਡਾਕੂ ਤੋਂ ਛੁਟਕਾਰਾ ਪਾ ਲੈਂਦਾ ਜਿਹੜਾ ਨਾਲ਼ ਨਾਲ਼ ਜਾਸੂਸ ਵੀ ਸੀ। ਹਰ ਕੀਮਤ ਤੇ ਏਸ ਫ਼ਰਾਂਜ਼ ਨੂੰ ਲੱਭਣਾ ਚਾਹੁੰਦਾ ਸੀ ਤਾਂ ਜੋ ਉਹ ਆਪ ਆਪਣੇ ਧਾੜੇ ਦੇ ਢੰਗ ਸਭ ਨੂੰ ਵਿਖਾ ਸਕੇ। ਉਹਦੇ ਗੁੰਮ ਜਾਣ ਨਾਲ਼ ਏਸ ਚੋਰੀ ਦੀ ਸੂਹ ਵੀ ਗੁਆਚ ਗਈ ਸੀ। ਤੇ ਕੌਣ ਜਾਣਦਾ ਏ, ਅਜਿਹੇ ਢੰਗ ਹੋਰ ਮਸ਼ੀਨ ਵਾਲ਼ੇ ਵੀ ਵਰਤਦੇ ਹੋਣ ? – ਏਸ ਲਈ ਚੰਗਾ ਤਾਂ ਇਹ ਹੈ ਕਿ ਇਹ ਚਤਰ ਤਰਕੀਬ ਸਭਨਾਂ

ਲੋਕਾਂ ਨੂੰ ਦੱਸ ਦਿੱਤੀ ਜਾਏ ਤੇ ਸਰਕਾਰੀ ਤੌਰ 'ਤੇ ਤਫ਼ਤੀਸ਼ ਕਰਵਾਈ ਜਾਏ। ਗ੍ਰੀਤਜ਼ਾ ਹੈਰਾਨੀ ਦੱਸ ਕੇ ਆਪਣੇ ਮੋਢੇ ਹਿਲਾਂਦਾ ਕਹਿੰਦਾ, "ਮੈਨੂੰ ਕਦੇ ਵੀ ਸ਼ੱਕ ਨਹੀਂ ਸੀ ਹੋਇਆ, ਮੈਨੂੰ ਤਾਂ ਚਿੱਤ ਚੇਤਾ ਵੀ ਨਹੀਂ ਸੀ। ਜੇ ਮੈਨੂੰ ਇਸ ਬਾਰੇ ਕੁਝ ਵੀ ਪਤਾ ਹੋਏ ਤਾਂ ਰੱਬ ਮੈਨੂੰ ਖੜੇ ਖੜੋਤੇ ਨੂੰ ਥਾਏਂ ਹੀ ਮਾਰ ਦਏ!" ਫੇਰ ਵੀ ਕੁਝ ਲੋਕਾਂ ਦਾ ਪੱਕਾ ਖ਼ਿਆਲ ਸੀ ਕਿ ਸਭ ਕੁਝ ਗ੍ਰੀਤਜ਼ਾ ਨਾਲ਼ ਰਲ਼ ਕੇ ਹੀ ਹੋਇਆ ਸੀ। ਕੀ ਮਸ਼ੀਨ ਉਹਦੀ ਨਹੀਂ ਸੀ? ਮਾਲਕ ਆਪਣੇ ਮਿਸਤਰੀ ਦੀ ਬੇਈਮਾਨੀ ਤੋਂ ਅਨਜਾਣ ਕਿਵੇਂ ਹੋ ਸਕਦਾ ਸੀ? ਜਿੱਦਣ ਕਿਤੇ ਉਹ ਜਰਮਨ ਲੱਭ ਪਿਆ, ਤੇ ਪਿੰਡ ਵਿੱਚ ਲੈ ਆਂਦਾ ਗਿਆ ਤਾਂ ਫੇਰ ਗ੍ਰੀਤਜ਼ਾ ਨੂੰ ਪਤਾ ਲੱਗੇਗਾ ਕਿ ਕਿੰਨੀ ਵੀਹੀਂ ਸੌ ਹੁੰਦਾ ਹੈ!

ਤੇ ਫੇਰ ਖ਼ਬਰ ਆਈ ਕਿ ਫ਼ਰਾਂਜ਼ ਲੱਭ ਪਿਆ ਹੈ। ਐਨਾ, ਇਹ ਹੈਰਾਨ ਕਰਨ ਵਾਲ਼ੀ ਖ਼ਬਰ ਲਿਆਈ, (ਐਨਾ, ਓਹੀ ਲਾਏ ਦੀ ਵਿਧਵਾ, ਜਿਸ ਨੂੰ ਅੰਤਾਂ ਦੇ ਪਾਲ਼ੇ ਵਿੱਚ ਕੁਝ ਵਰ੍ਹੇ ਹੋਏ ਪੰਛੀਵਾੜੇ ਤੇ ਦਰਿਆ ਦੇ ਵਿਚਕਾਰਲੀਆਂ ਖੱਡਾਂ ਵਿੱਚ ਬਘਿਆੜ ਪਾੜ ਗਏ ਸਨ)।

ਉਹ ਮਸ਼ੀਨ ਉੱਤੇ ਅੱਗੇ ਵੀ ਕਈ ਵਾਰ ਆਉਂਦੀ ਹੁੰਦੀ ਸੀ, ਤੇ ਇੱਕ ਦਿਨ ਉਹਨੇ ਆਪਣੀ ਬੋਰੀ ਲਾਹੁਣ ਤੋਂ ਵੀ ਪਹਿਲਾਂ ਇਹ ਖ਼ਬਰ ਸਭ ਨੂੰ ਸੁਣਾ ਦਿੱਤੀ। ਗ੍ਰੀਤਜ਼ਾ ਨਿੱਕੀ ਕੋਠੜੀ ਵਿੱਚ ਬੈਠਾ ਹੋਇਆ ਸੀ, ਉਹਨੂੰ ਜਾਪਿਆ ਜਿਵੇਂ ਉਹਨੂੰ ਤਾਪ ਚੜ੍ਹ ਗਿਆ ਹੋਏ।

ਐਨਾ ਦੇ ਮਗਰ-ਮਗਰ ਹੀ ਜ਼ਾਖ਼ਾਰੀ ਐਡਮ ਆਪਣਾ ਚਿੱਟੀ ਘੋੜੀ ਵਾਲ਼ਾ ਰੇੜ੍ਹ ਲੈ ਕੇ ਪੁੱਜਿਆ। ਘਾਬਰੀ ਤੇ ਪੀਲ਼ੀ ਭੂਕ ਹੋਈ ਸਤਾਂਕਾ ਆਪਣੀਆਂ ਬਰੂਹਾਂ ਉੱਤੇ ਖੜੋ ਗਈ। ਉਹਨੇ ਸਿਰ ਤੋਂ ਰੁਮਾਲ ਲਾਹ ਕੇ ਆਪਣੇ ਕੰਨ ਨੰਗੇ ਕੀਤੇ, ਉਹ ਪੱਕਾ ਕਰਨਾ ਚਾਂਹਦੀ ਸੀ, ਕਿਤੇ ਉਹਨੂੰ ਕੰਨ-ਭਰਮ ਤੇ ਨਹੀਂ ਸੀ ਹੋ ਰਿਹਾ। ਵਾਰੀ ਸਾਰੀ ਜ਼ਾਖ਼ਾਰੀ ਐਡਮ ਬੋਲਿਆ, "ਸੁਣਿਆਂ ਜੇ – ਫ਼ਰਾਂਜ਼ ਲੱਭ ਪਿਆ ਏ। ਸਪਰਾਵਲ ਵੱਲ ਜਾਂਦੇ ਛੋਟੇ ਪੁਲ਼ ਕੋਲ਼ ਦਰਿਆ ਵਿੱਚ ਜਿਹੜਾ ਨਾਲ਼ਾ ਰਲ਼ਦਾ ਏ ਨਾ – ਓਸ ਵਿੱਚ ਉਹ ਡਿੱਗ ਪਿਆ ਸੀ। ਸ਼ੈਦ ਬਹੁਤੀ ਪੀ ਲਈ ਹੋਣੀ ਸੂ। ਓਥੇ ਹੱਥ ਦੋ ਹੱਥ ਹੀ ਡੂੰਘਾ ਪਾਣੀ ਏ। ਪਰ ਉਹ ਸਿਰ ਪਰਨੇ ਡਿੱਗਾ ਹੋਣਾ ਏਂ ਤੇ ਉਹਦਾ ਮੂੰਹ ਪਹਿਲਾਂ ਚਿੱਕੜ ਵਿੱਚ ਫੱਸਿਆ ਹੋਣਾ ਏਂ। ਉਹ ਅਲਫ਼ ਨੰਗਾ ਸੀ। ਕੁੱਤਿਆਂ ਉਹਨੂੰ ਖਾਣਾ ਸ਼ੁਰੂ ਕਰ ਦਿੱਤਾ ਸੀ... ਉਹਦੇ ਕੋਲ਼ ਕੋਈ ਪੈਸਾ ਜਾਂ ਕਾਗ਼ਜ਼ ਪੱਤਰ ਨਹੀਂ ਸੀ..."

ਗ੍ਰੀਤਜ਼ਾ ਨੂੰ ਕੁਝ ਢਾਰਸ ਬੱਝੀ, ਉਹ ਆਪਣੀ ਨਿੱਕੀ ਕੋਠੜੀ ਵਿੱਚੋਂ ਨਿੱਕਲ਼ ਮਸ਼ੀਨ ਚਲਾਣ ਚਲਿਆ ਗਿਆ। ਉਹਨੂੰ ਯਾਦ ਆਇਆ ਕਿ ਮਰ ਗਏ ਜਰਮਨ ਚੋਰ ਨੇ ਉਹਨੂੰ ਇਹ ਇੰਜਣ ਚਲਾਣਾ ਸਿਖਾਇਆ ਸੀ। ਏਨੇ ਨੂੰ ਹੋਰ ਲੋਕੀ ਵੀ ਆਪਣੀਆਂ ਬੋਰੀਆਂ ਲੈ ਆਏ। ਢਾਰੇ ਦੇ ਵਿੱਚ ਲੋਕਾਂ ਨੇ ਇੱਕ ਚੱਕਰ ਜਿਹਾ ਬਣਾ ਲਿਆ। ਆਪੋ ਆਪਣੇ ਰੇੜ੍ਹਿਆਂ ਦੇ ਨੇੜੇ ਘੋੜਿਆਂ ਨੇ ਦਾਣਾ ਖਾਣਾ ਸ਼ੁਰੂ ਕਰ ਦਿੱਤਾ। ਵਿੱਚ ਵਿੱਚ ਕਦੇ ਉਹ ਸਿਰ ਚੁੱਕਦੇ, ਹਿਣਕਦੇ ਜਾਂ ਨਿੱਛ ਮਾਰਦੇ, ਤੇ ਕਈ ਬੜੀ ਲਾ-ਪਰਵਾਹੀ ਨਾਲ਼ ਬਹਿਸ ਵਿੱਚ ਗਰਮ ਹੋਏ

ਬੰਦਿਆਂ ਨੂੰ ਤੱਕਦੇ ਤੇ ਫੇਰ ਅਡੋਲ ਆਪਣਾ ਦਾਣਾ ਖਾਣ ਵੱਲ ਲੱਗ ਜਾਂਦੇ।

"ਗ੍ਰੀਤਜ਼ਾ, ਤੇਰਾ ਏਸ ਸਭ ਕਾਸੇ ਬਾਰੇ ਕੀ ਖ਼ਿਆਲ ਏ ?"

"ਰੱਬ ਨੇ ਉਹਨੂੰ ਠੀਕ ਸਜ਼ਾ ਦਿੱਤੀ ਏ – ਹੋਰ ਮੈਂ ਕੀ ਆਖ ਸਕਦਾ ਹਾਂ। ਜਿਵੇਂ ਤੁਸੀਂ ਤੱਕ ਸਕਦੇ ਹੋ, ਉਹਦੇ ਕਰ ਕੇ ਤਾਂ ਮੈਨੂੰ ਧੌਲ਼ੇ ਆ ਗਏ ਨੇ। ਮੈਂ ਸਾਰੀ ਰਾਤ ਸੌਂ ਨਹੀਂ ਸਕਿਆ... ਜੋ ਵੀ ਹੋਇਆ ਚੰਗਾ ਹੋਇਆ – ਉਹਦੇ ਨਾਲ਼ ਇੱਕ ਦਿਨ ਇਵੇਂ ਹੀ ਹੋਣੀ ਸੀ। ਉਹ ਪੀਂਦਾ ਬਹੁਤ ਸੀ, ਸੋ ਕੁਦਰਤੀ ਏ ਕਿਤੇ ਪੈਰ ਲੜਖੜਾ ਗਏ ਹੋਣੇ ਨੇ, ਉਹ ਡੁੱਬ ਗਿਆ ਹੋਣਾ ਏਂ, ਭਾਵੇਂ ਪਾਣੀ ਏਨਾ ਪਤਲਾ ਸੀ।... ਜ਼ਾਖ਼ਾਰੀ ਨੇ ਇਵੇਂ ਹੀ ਸਾਨੂੰ ਦੱਸਿਆ ਏ..."

ਸਤੋਇਕਾ ਚਰਨੈਤਜ਼ ਹੁਣੇ ਆਪਣੇ ਰੇੜ੍ਹੇ ਤੋਂ ਉੱਤਰਿਆ ਸੀ। ਮਸ਼ੀਨ ਵਾਲ਼ੇ ਦੀ ਇਹ ਗੱਲ ਸੁਣ ਕੇ ਉਹ ਵੀ ਲੋਕਾਂ ਦੇ ਜੁੜੇ ਚੱਕਰ ਵਿੱਚ ਜਾ ਰਲ਼ਿਆ — ਚਾਬਕ ਉਹਦੇ ਹੱਥ ਵਿੱਚ ਹੀ ਸੀ, "ਕੀ ਕਿਹਾ ਈ ? ਜ਼ਾਖ਼ਾਰੀ ਨੇ ਤੈਨੂੰ ਕੀ ਦੱਸਿਆ ਏ ?"

"ਤੂੰ ਨਹੀਂ ਸੁਣਿਆਂ ? ਜਾਪਦਾ ਏ, ਸਾਡਾ ਫ਼ਰਾਂਜ਼ ਡੁੱਬਾ ਹੋਇਆ ਤੇ ਕੁੱਤਿਆਂ ਦਾ ਖਾਧਾ ਲੱਭ ਪਿਆ ਏ।"

"ਹਾਂ, ਮੈਂ ਇਹ ਸੁਣ ਲਿਆ ਏ। ਪੁਲੀਸ ਦੇ ਇੱਕ ਸਿਪਾਹੀ ਨੇ ਮੈਨੂੰ ਦੱਸਿਆ ਸੀ। ਉਹਨੇ ਮੈਨੂੰ ਇਹ ਵੀ ਕਿਹਾ ਏ ਕਿ ਵਕੀਲ ਤੇ ਡਾਕਟਰ ਸ਼ਹਿਰੋਂ ਆਏ ਸਨ। ਉਹ ਮੌਕੇ ਉੱਤੇ ਤਫ਼ਤੀਸ਼ ਕਰਨ ਗਏ ਤੇ ਆਪਣੀ ਰਪਟ ਲਿਖ ਕੇ ਲੈ ਗਏ ਨੇ। ਉਹਦੇ ਵਰਗੇ ਜਰਮਨਾਂ ਨੇ ਹੀ ਉਹਦੇ ਨਾਲ਼ ਇੰਜ ਕੀਤੀ ਏ, – ਭਗੌੜੇ ਜਰਮਨ ਜਿਹੜੇ ਏਧਰ ਰਾਹ ਭੁੱਲ ਕੇ ਭਟਕਦੇ ਫਿਰਦੇ ਸਨ। ਉਹਨਾਂ ਉਹਨੂੰ ਗੋਲ਼ੀ ਮਾਰ ਦਿੱਤੀ, ਤੇ ਫੇਰ ਪੈਸਾ ਧੇਲਾ ਤੇ ਕਾਗ਼ਜ਼ ਪੱਤਰ ਲੈ ਕੇ ਆਪਣੇ ਰਾਹ ਪਏ। ਸ਼ੈਦ ਤੁਹਾਨੂੰ ਪਤਾ ਹੋਣਾ ਏਂ ਅਜਿਹੇ ਭਗੌੜਿਆਂ ਦੀ ਇੱਕ ਟੋਲੀ ਪਰਸੋਂ ਫੜੀ ਗਈ ਸੀ। ਏਸੇ ਟੋਲੀ ਨੇ ਫ਼ਰਾਂਜ਼ ਨੂੰ ਪਾਰ ਬੁਲਾਇਆ ਸੀ। ਉਹਨਾਂ ਕਿਸੇ ਦੇ ਪੁੱਛੇ ਬਿਨਾਂ, ਆਪ ਹੀ ਏਸ ਜੁਰਮ ਦਾ ਇਕਬਾਲ ਕਰ ਲਿਆ ਏ।"

ਜਿਹੜੇ ਓਥੇ ਸਨ, ਬੰਦੇ ਤੇ ਪਸ਼ੂ, ਸਭ ਨੇ ਚਰਨੈਤਜ਼ ਦੀ ਕਹਾਣੀ ਵੱਲ ਕੋਈ ਖ਼ਾਸ ਧਿਆਨ ਨਾ ਦਿੱਤਾ। ਗ੍ਰੀਤਜ਼ਾ ਕੁਝ ਦੇਰ ਸੋਚੀਂ ਪਿਆ ਰਿਹਾ। ਮਸ਼ੀਨ ਸਾਹਮਣੇ ਉੱਗੇ ਦੋ ਕਿੱਕਰਾਂ ਦੀਆਂ ਨਿਪੱਤਰੀਆਂ ਟਾਹਣੀਆਂ ਵਿੱਚ ਹੌਲ਼ੀ-ਹੌਲ਼ੀ ਹਵਾ ਸੀਟੀਆਂ ਮਾਰਦੀ ਤੇ ਬਰਫ਼ ਦੇ ਕੁਝ ਗੋਹੜਿਆਂ ਨੂੰ ਖਿੰਡਾਂਦੀ ਰਹੀ। ਚਰਨੈਤਜ਼ ਨੇ ਆਪਣਾ ਰੇੜ੍ਹਾ ਛੱਤ ਥੱਲੇ ਕਰ ਲਿਆ। ਘੋੜਾ ਖੋਲ੍ਹਦਿਆਂ ਉਹਨੇ ਢਾਰੇ ਵਿੱਚ ਬੈਠੇ ਲੋਕਾਂ ਵੱਲ ਹੀ ਆਪਣਾ ਸਿਰ ਮੋੜੀ ਰੱਖਿਆ, ਉਹਦੇ ਕੰਨ ਵੀ ਉਹਨਾਂ ਵੱਲ ਹੀ ਲੱਗੇ ਰਹੇ।

"ਤੁਹਾਡਾ ਕੀ ਖ਼ਿਆਲ ਏ ਏਸ ਕਹਾਣੀ ਬਾਰੇ ?" ਲੋਕਾਂ ਕੋਲ਼ ਆ ਕੇ ਚਰਨੈਤਜ਼ ਨੇ ਪੁੱਛਿਆ, "ਏਸ ਹੁਨਾਲ਼ੇ ਗ੍ਰੀਤਜ਼ਾ ਦੀ ਕਿਸਮਤ ਖੋਟੀ ਰਹੀ ਤੇ ਉਹਦੀ ਬੜੀ ਬਦਨਾਮੀ ਹੋਣੀ ਏ। ਪਰ ਅਖ਼ੀਰ ਉਹ ਬੇ-ਕਸੂਰ ਸਾਬਤ ਹੋ ਗਿਆ ਏ। ਇਹ ਠੀਕ ਏ ਕਿ ਇਸ ਸਭ ਫ਼ਿਕਰ-ਫ਼ਾਕੇ ਕਰਕੇ ਉਹ ਬਿਮਾਰ-ਬਿਮਾਰ ਜਿਹਾ ਲੱਗਦਾ ਏ। ਪਰ ਵਿੱਚੋਂ ਹੋਰ ਹੀ ਗੱਲ ਨਿੱਕਲ਼ੀ। ਇਸ ਨਾਲ਼ ਉਹਦਾ ਉੱਕਾ ਕੋਈ ਵਾਸਤਾ ਨਹੀਂ। ਭਗੌੜੇ ਜਰਮਨਾਂ ਨੇ ਫ਼ਰਾਂਜ਼ ਨੂੰ ਮਾਰ ਦਿੱਤਾ ਏ – ਉਹ ਉਹਨਾਂ ਨੂੰ ਆਪਣੇ ਵਿੱਚੋਂ ਹੀ ਨੱਠਿਆ ਬੰਦਾ ਜਾਪਿਆ।"

"ਹੂੰ," ਮਸ਼ੀਨ ਵਾਲ਼ੇ ਨੇ ਕਿਹਾ, "ਸੁਥਰੀ ਹੋਈ ਸੂ! ਉਹਦੇ ਨਾਲ਼ ਹੋਣੀ ਈ ਇੰਜ ਚਾਹੀਦੀ ਸੀ।"

ਚਰਨੈਤਜ਼ ਨੇ ਕੁਝ ਹੈਰਾਨੀ ਦੱਸੀ, "ਉਹ ਵੀ ਇੱਕ ਗ਼ਰੀਬ ਆਦਮੀ ਸੀ – ਉਹਨੂੰ ਉਹਨਾਂ ਬਦੋ-ਬਦੀ ਇੱਕ ਜੰਗ ਵਿੱਚ ਧੱਕਿਆ ਸੀ, ਤੇ ਉਹ ਨੱਠ ਆਇਆ। ਤੇ ਸਾਡੇ ਆਪਣੇ ਜਵਾਨ, ਜਿਨ੍ਹਾਂ ਦੀਆਂ ਹੱਡੀਆਂ ਅੱਜ ਰੂਸ ਦੇ ਮੈਦਾਨਾਂ ਵਿੱਚ ਰੁਲ਼ ਰਹੀਆਂ ਨੇ, ਕੀ ਉਹ ਲੜਨਾ ਚਾਂਹਦੇ ਸਨ ? ਕੌਣ ਲੜਨਾ ਚਾਂਹਦਾ ਏ ?"

"ਉਹ ਜਰਮਨ ਤਾਂ ਚੋਰ ਸੀ। ਉਹਨੇ ਮੇਰਾ ਸੱਤਿਆਨਾਸ ਕਰ ਦਿੱਤਾ ਏ।"

"ਸੱਚੀ ? ਰਤਾ ਮੇਰੀਆਂ ਅੱਖਾਂ ਵਿੱਚ ਤੱਕ ਕੇ ਇੱਕ ਵਾਰ ਫੇਰ ਇਹ ਕਹਿ ਖ਼ਾਂ!"

ਸਾਰੇ ਲੋਕ ਇੱਕ ਦੂਜੇ ਨੂੰ ਕੂਹਣੀਆਂ ਮਾਰਦੇ ਦੰਦੀਆਂ ਕੱਢਣ ਲੱਗ ਪਏ।

"ਉਹਨੇ ਮੇਰਾ ਸਤਿਆਨਾਸ ਕਰ ਦਿੱਤਾ! ਮੈਂ ਤੁਹਾਨੂੰ ਦਸ ਜੂ ਰਿਹਾ ਆਂ ਉਹਨੇ ਮੈਨੂੰ ਕੱਖੋਂ ਹੌਲਾ ਕਰ ਛੱਡਿਆ ਏ," ਗ੍ਰੀਤਜ਼ਾ ਕੋਸਦਾ ਗਿਆ।

"ਤੇ ਉਹਦਾ ਕੀ ਬਣਿਆਂ ? ਕੀ ਉਹ ਬੜਾ ਅਮੀਰ ਹੋ ਗਿਆ ਸੀ ?"

"ਨਹੀਂ, ਉਹ ਭਾਵੇਂ ਅਮੀਰ ਨਹੀਂ ਹੋਇਆ, ਪਰ ਉਹਨੇ ਮੇਰਾ ਨਾਸ ਜ਼ਰੂਰ ਪੁੱਟ ਦਿੱਤਾ।"

"ਚਲੋ ਜੋ ਵੀ ਹੋਇਆ — ਪਰ ਏਸ ਕਰ ਕੇ ਤਾਂ ਉਹ ਨਹੀਂ ਮਾਰਿਆ ਗਿਆ। ਉਹ ਲੜਾਈ ਕਰਕੇ ਮਾਰਿਆ ਗਿਆ ਏ। ਇਹ ਜਰਮਨ ਅਜਿਹੇ ਬੰਦੇ ਨੇ ਜਿਹੜੇ ਕਦੇ ਹਾਸਾ ਠੱਠਾ ਨਹੀਂ ਕਰਦੇ। ਉਹ ਜਦੋਂ ਏਥੇ ਸਾਡੇ ਪਿੰਡ ਜਾਂ ਕੋਠੀ ਕਦੇ-ਕਦੇ ਆਉਂਦੇ ਹੁੰਦੇ ਸਨ, ਤਾਂ ਸਾਡੇ ਵਰਗੇ ਹੀ ਬੰਦੇ ਲੱਗਦੇ ਸਨ; ਪਰ ਇਹਨਾਂ ਮੌਤ-ਪੈਣੇ ਜਰਵਾਣਿਆਂ ਨੇ ਕੀ ਨਹੀਂ ਕੀਤਾ ? ਏਥੇ ਸਾਡੇ ਦੇਸ਼ ਵਿੱਚ ਤੇ ਜਿੱਥੇ ਵੀ ਹੋਰ ਕਿਤੇ ਉਹ ਗਏ ਨੇ – ਪੋਲੈਂਡ, ਫ਼ਰਾਂਸ, ਤੇ ਰੂਸ, ਤੇ ਹੋਰ ਜਿਨ੍ਹਾਂ-ਜਿਨ੍ਹਾਂ ਦੇਸ਼ਾਂ 'ਤੇ ਉਹਨਾਂ ਹਮਲੇ ਕੀਤੇ, ਉਹਨਾਂ ਲੁੱਟਿਆ, ਅੱਗਾਂ ਲਾਈਆਂ, ਸ਼ਹਿਰਾਂ ਦੇ ਸ਼ਹਿਰ ਬਾਰੂਦ ਨਾਲ਼ ਉਡਾ ਦਿੱਤੇ। ਉਹਨਾਂ ਯਹੂਦੀਆਂ ਦੀਆਂ ਚਮੜੀਆਂ ਦੇ ਢੋਲ ਬਣਾਏ। ਤਾਤਾਰਾਂ ਦੇ ਵੇਲ਼ਿਆਂ ਤੋਂ ਪਿੱਛੋਂ ਕਿਸੇ ਅਜਿਹੇ ਜ਼ੁਲਮ ਤੇ ਤਬਾਹੀ ਨਹੀਂ ਸੀ ਵੇਖੀ। ਤਾਤਾਰ ਲੋਕਾਂ ਦੀਆਂ ਆਂਦਰਾਂ ਵਾੜਾਂ ਉੱਤੇ ਸੁੱਕਣੀਆਂ ਪਾਂਦੇ ਹੁੰਦੇ ਸਨ।..."

"ਉਹ ਬੜੀ ਮਜ਼ਬੂਤ ਕੌਮ ਨੇ!" ਮਸ਼ੀਨ ਵਾਲ਼ਾ ਵਿੱਚੋਂ ਬੋਲ ਪਿਆ।

"ਕਿਸ ਤਰ੍ਹਾਂ ? ਜ਼ਰਾ ਖੋਲ੍ਹ ਕੇ ਦੱਸ।"

"ਇਹ ਸਮਝਣਾ ਤਾਂ ਬੜਾ ਸੌਖਾ ਏ। ਜਿਹੜੇ ਤਕੜੇ ਹੁੰਦੇ ਨੇ ਉਹ ਆਪਣੀ ਤਾਕਤ ਸਦਕਾ ਕਿਵੇਂ ਨਾ ਕਿਵੇਂ ਅੱਗੇ ਵਧ ਨਿੱਕਲ਼ਦੇ ਤੇ ਆਪਣੀ ਕੀਤੀ ਮੰਨਵਾਂਦੇ ਨੇ – ਜਿਵੇਂ ਸਿਆਣੇ ਆਪਣੀ ਸਿਆਣਪ ਸਦਕਾ।"

"ਇਹ ਵੇ ਤੇਰਾ ਨਿਆਂ ਗ੍ਰੀਤਜ਼ਾ ? ਜੋ ਸਾਡੇ ਭਾਈਬੰਦਾਂ ਨਾਲ਼ ਹੋਈ ਏ, ਜੋ ਮੁਸੀਬਤਾਂ ਸਾਡੇ ਆਪਣੇ ਸਿਰ ਆਈਆਂ ਨੇ – ਕੀ ਤੈਨੂੰ ਆਪਣੇ ਤਬਾਹ ਹੋਏ ਪਿੰਡ, ਤੇ ਨਿਆਸਰੀਆਂ ਰਹਿ ਗਈਆਂ ਵਿਧਵਾ ਜ਼ਨਾਨੀਆਂ ਤੇ ਬੁੱਢੇ ਆਦਮੀ ਨਹੀਂ ਦਿਸਦੇ ? ਇਸ ਸਭ ਕੁਝ ਦੇ ਬਾਅਦ ਵੀ ਤੂੰ ਇਹਨਾਂ ਜਰਮਨਾਂ ਦੀ ਤਾਰੀਫ਼ ਕਰਨੋਂ ਨਹੀਂ ਟਲ਼ਦਾ!"

"ਮੈਂ ਤੇ ਆਪਣੇ ਏਸ ਜਰਮਨ ਨਾਲ਼ ਹੀ ਗੁਜ਼ਰ ਨਹੀਂ ਕਰ ਸਕਿਆ। ਪਰ ਇਹ ਮੈਨੂੰ ਪਤਾ ਏ ਕਿ ਹਿਟਲਰ ਦੇ ਆਦਮੀ ਆਪਣੇ ਕੰਮ ਦੇ ਮਾਹਿਰ ਤੇ ਬੜੇ ਚੰਗੇ ਕਾਮੇ ਨੇ।"

"ਓਇ ਤੇਰੀ ਅਕਲ ਕਿਤੇ ਚਰਨ ਗਈ ਹੋਈ ਏ! ਤੈਨੂੰ ਨਹੀਂ ਪਤਾ ਦੁਨੀਆਂ ਵਿੱਚ ਕੀ-ਕੀ ਤਬਦੀਲੀਆਂ ਆ ਚੁੱਕੀਆਂ ਨੇ। ਡਾਢਿਆਂ ਦੇ, ਧੀਂਗੜਾਂ ਦੇ ਦਿਨ ਬੀਤ ਗਏ ਨੇ। ਰੂਸ ਵਿੱਚ ਉਹਨਾਂ ਹਿਰਸੀ ਜਗੀਰਦਾਰਾਂ ਦਾ ਬੀ ਨਾਸ ਕਰ ਦਿੱਤਾ ਗਿਆ ਏ ਤੇ ਕਿਰਤੀ ਇਨਸਾਫ਼ ਦੀ ਹਕੂਮਤ ਥੱਲੇ ਜ਼ਿੰਦਗੀ ਬਿਤਾਣ ਲੱਗ ਪਏ ਨੇ। ਬਿਲਕੁਲ ਸਾਦਾ ਕਾਨੂੰਨ ਏ: ਜਿਹੜਾ ਕੰਮ ਕਰਦਾ ਏ, ਉਹਨੂੰ ਖਾਣ ਨੂੰ ਮਿਲ਼ਦਾ ਏ, ਤੇ ਜਿਹੜਾ ਕੰਮ ਨਹੀਂ ਕਰਦਾ ਉਹਨੂੰ ਖਾਣ ਨੂੰ ਕੁਝ ਨਹੀਂ ਮਿਲ਼ਦਾ। ਬਾਲਸ਼ਵਿਕਾਂ ਦਾ ਨਵਾਂ ਕਾਨੂੰਨ ਉਹਨਾਂ ਕਾਮਿਆਂ ਦਾ ਪੂਰਾ ਸਤਿਕਾਰ ਕਰਦਾ ਏ ਜਿਹੜੇ ਹਾੜ ਦੀਆਂ ਲੂਆਂ ਵਿੱਚ ਭੁੱਜਦੇ ਤੇ ਪੋਹ ਦੇ ਪਾਲ਼ਿਆਂ ਵਿੱਚ ਜੰਮ ਜਾਂਦੇ ਨੇ, ਜਿਹੜੇ ਪੀੜ-ਪੀੜ ਅੰਗਾਂ ਨਾਲ਼ ਹਲ਼ ਚਲਾਂਦੇ ਰਹਿੰਦੇ ਨੇ। ਉਹ ਰੂਸੀ ਇਨਸਾਫ਼ 'ਤੇ ਭਰੋਸਾ ਰੱਖਦੇ ਨੇ, ਤੇ ਇਹ ਜਰਮਨ ਧੱਕੇਸ਼ਾਹੀ 'ਤੇ। ਆਪਣੀ ਤਾਕਤ ਦੇ ਏਸ ਸਾਰੇ ਅਡੰਬਰ ਤੇ ਹੈਂਕੜ ਦੇ ਹੁੰਦਿਆਂ ਸੁੰਦਿਆਂ ਇਹ ਜਰਮਨ ਹੁਣ ਕਿਉਂ ਪਏ ਇੰਜ ਮਾਰ ਖਾਂਦੇ ਤੇ ਕੀਮਾ-ਕੀਮਾ ਹੁੰਦੇ ਨੇ? ਸਿਰਫ਼ ਏਸ ਲਈ ਕਿ ਰੂਸੀਆਂ ਦੇ ਨਵੇਂ ਨੇਮਾਂ ਥੱਲੇ ਸੈਆਂ ਵੱਖਰੀਆਂ ਕੌਮਾਂ ਉੱਠ ਪਈਆਂ ਤੇ ਬਹਾਦਰੀ ਨਾਲ਼ ਲੜਨ ਲੱਗ ਪਈਆਂ ਨੇ – ਸੈਆਂ ਕੌਮਾਂ, ਜਿਨ੍ਹਾਂ ਨੂੰ ਪਤਾ ਏ ਕਿ ਉਹ ਓਸ ਇਨਸਾਫ਼ ਲਈ ਲੜ ਰਹੀਆਂ ਨੇ, ਜਿਹੜਾ ਉਹਨਾਂ ਏਨੀਆਂ ਕੁਰਬਾਨੀਆਂ ਦੇ ਕੇ ਜਿੱਤਿਆ ਏ। ਉਹਨਾਂ ਏਥੋਂ ਸਾਡੇ ਦੇਸ਼ ਵਿੱਚੋਂ ਵੀ ਜਰਮਨਾਂ ਨੂੰ ਕੱਢ ਦਿੱਤਾ ਏ। ਹੁਣ ਸਾਡੀ ਵਾਰੀ ਏ ਕਿ ਜੋ ਜ਼ੁਲਮ ਸਾਨੂੰ ਪੀਠੀ ਜਾ ਰਿਹਾ ਏ ਉਸ ਤੋਂ ਵੀ ਛੁਟਕਾਰਾ ਪਾ ਲਈਏ।"

"ਇਨਸਾਫ਼," ਗ੍ਰੀਤਜ਼ਾ ਨੇ ਵਿਸ ਘੋਲ਼ਦਿਆਂ ਤੁਰੰਤ ਜਵਾਬ ਦਿੱਤਾ, "ਇਨਸਾਫ਼ ਦਾ ਅਰਥ ਹੈ: ਜਿਹੜਾ ਅਮੀਰ ਹੋ ਸਕਦਾ ਏ ਉਹਨੂੰ ਅਮੀਰ ਹੋਣ ਦਿਓ, ਤੇ ਕੰਗਲਿਆਂ ਨੂੰ ਦੂਜਿਆਂ ਦੀਆਂ ਜੁੱਤੀਆਂ ਸਾਫ਼ ਕਰਨ ਦਿਓ।"

ਚਰਨੈਤਜ਼ ਨੇ ਹਵਾ ਵਿੱਚ ਆਪਣੀ ਚਾਬਕ ਐਵੇਂ ਹੀ ਘੁੰਮਾਈ।

"ਤੇ ਤੇਰੇ ਰਖਵਾਲੇ, ਕੋਠੀ ਦੇ ਮਾਲਕ ਦਾ ਕੀ ਅਸਲਾ ਏ? ਮੈਂ ਤੇ ਅੱਜ ਤੱਕ ਕਦੇ ਦੌਲਤ ਜਾਂ ਜਗੀਰ ਦਿਆਨਤਦਾਰੀ ਨਾਲ਼ ਕਮਾਈ ਜਾਂਦੀ ਨਹੀਂ ਸੁਣੀ। ਕਦੇ ਕਿਸੇ ਤ੍ਰੈ-ਨੱਕੇ ਦੇ ਹੱਥ ਕਹੀ ਫੜੀ ਤੱਕੀ ਏ? ਹਰ ਕੰਮ ਲਈ ਤੇ ਉਹਦੇ ਅੱਗੇ ਪਿੱਛੇ ਹੱਥ ਜੋੜੀ ਗ਼ੁਲਾਮ ਹਾਜ਼ਰ ਰਹਿੰਦੇ ਨੇ। ਉਹ ਆਪ ਰੱਜ ਕੇ ਖਾਂਦਾ ਤੇ ਉਹਦੇ ਗ਼ੁਲਾਮ ਭੋਖੜੇ ਜਰਦੇ ਨੇ... ਸਾਨੂੰ ਇਨਸਾਫ਼ ਥੋੜ੍ਹਾ ਕਿਤੇ ਮਿਲ਼ਦਾ ਏ, ਸਾਫ਼ ਲੋਟੀ ਏ... ਨੀਤਜ਼ਾ ਮੁਤੂ ਵੱਲ ਹੀ ਵੇਖ..."

ਇੱਕ ਕਿਸਾਨ ਢਾਣੀ ਤੋਂ ਕੁਝ ਦੂਰ ਖੜੋਤਾ ਸੀ, ਜਿਵੇਂ ਉਹਨੂੰ ਓਥੇ ਖੜੋਤਿਆਂ ਸ਼ਰਮ ਆ ਰਹੀ ਸੀ – ਕਾਲ਼ਾ ਮੂੰਹ, ਭੈਭੀਤ ਅੱਖਾਂ, ਸੇਹ ਵਰਗੇ ਵਾਲ਼। ਉਹਨੂੰ ਮੁਤੂ (ਗੁੰਗਾ) ਆਖਦੇ ਸਨ ਕਿਉਂਕਿ ਉਹ ਘੰਟਿਆਂ ਬੱਧੀ ਚੁੱਪ ਰਹਿੰਦਾ ਸੀ।

"ਇਹਨੂੰ ਤੱਕੋ, ਨੀਤਜ਼ਾ ਮੁਤੂ ਵੱਲ ਹੀ ਧਿਆਨ ਦਿਓ," ਚਰਨੈਤਜ਼ ਓਸ ਬੰਦੇ ਵੱਲ ਮੁੜ ਕੇ ਗੱਲਾਂ ਕਰਦਾ ਗਿਆ, "ਇਹ ਆਪਣੀ ਸਾਰੀ ਉਮਰ ਗ਼ੁਲਾਮੀ ਦਾ ਜੀਵਨ

ਕੱਟਦਾ ਰਿਹਾ ਏ ਤਾਂ ਜੋ ਆਪਣਾ ਟੱਬਰ ਪਾਲ਼ ਸਕੇ। ਭਲਾ ਤੂੰਹੀਉਂ ਦੱਸ ਖ਼ਾਂ ਨੀਤਜ਼ਾ, ਜਦੋਂ ਦਾ ਤੂੰ ਏਸ ਦੁਨੀਆਂ ਤੇ ਆਇਆਂ ਏਂ ਕਦੇ ਕੋਈ ਖੁਸ਼ੀ ਦੀ ਘੜੀ ਤੈਨੂੰ ਨਸੀਬ ਹੋਈ ਏ ?"

"ਇੱਕ ਵੀ ਨਹੀਂ," ਨੀਤਜ਼ਾ ਦੀ ਵਾਜ ਆਈ, ਜਿਵੇਂ ਦੂਰ ਕਿਤਿਓਂ, ਧਰਤੀ ਦੀਆਂ ਡੂੰਘਾਣਾਂ ਵਿੱਚੋਂ ਆਈ ਹੋਏ।

ਕਿਸੇ ਨੇ ਵਿੱਚੋਂ ਮਖ਼ੌਲ ਕਰਨ ਦਾ ਜਤਨ ਕੀਤਾ, "ਜਵਾਨੀ ਵਿੱਚ ਵੀ ਨਹੀਂ ?" ਪਰ ਬੁੱਢੇ ਨੇ ਕੋਈ ਜਵਾਬ ਨਾ ਦਿੱਤਾ, ਉਹ ਇੱਕ ਵਾਰ ਫੇਰ ਆਪਣੀ ਚੁੱਪ ਵਿੱਚ ਡੁੱਬ ਗਿਆ ਸੀ।

"ਸਿਰਫ਼ ਏਸੇ ਨਾਲ਼ ਇੰਜ ਨਹੀਂ," ਚਰਨੈਤਜ਼ ਜੋਸ਼ ਨਾਲ਼ ਬੋਲਦਾ ਗਿਆ, "ਇਹਦੇ ਵਰਗੇ ਅਨੇਕਾਂ ਭੋਖੜੇ ਜਰ ਰਹੇ ਨੇ। ਨੀਤਜ਼ਾ ਦੇ ਪੰਜ ਪੁੱਤਰ ਸਨ... ਉਹ ਸਾਰੇ ਲਾਮ ਵਿੱਚ ਮਰ ਗਏ। ਉਹਦੀ ਵਹੁਟੀ ਪਾਗਲ ਹੋ ਗਈ ਏ। ਉਹਨੂੰ ਜਾਪਦਾ ਏ ਕਿ ਉਹ ਆਪਣੇ ਮਰ ਚੁੱਕੇ ਬੱਚਿਆਂ ਨੂੰ ਸਾਹਮਣੇ ਵੇਖ ਰਹੀ ਏ, ਜਿਵੇਂ ਉਹ ਨਵੇਂ ਨਿੱਕਲ਼ੇ ਚੂਚੇ ਹੋਣ। ਉਹ ਉਹਨਾਂ ਨੂੰ ਬੁਲਾਂਦੀ ਰਹਿੰਦੀ ਏ: 'ਆ ਜਾਓ, ਨਿੱਕਿਓ! ਆ ਜਾਓ।' ਤੇ ਆਪਣੀਆਂ ਬਾਹਾਂ ਵਧਾ ਕੇ ਕੁਕੜੀ ਵਾਂਗ ਉਹਨਾਂ ਦੀ ਰਾਖੀ ਕਰਨ ਦਾ ਜਤਨ ਕਰਦੀ ਏ... ਤੇ ਫੇਰ ਜੇ ਅਸੀਂ ਤੇਰੇ ਭਰਾ ਦੀ ਹੀ ਗੱਲ ਕਰੀਏ, ਗ੍ਰੀਤਜ਼ਾ! ਏਨੇ ਸਾਲ ਕੋਠੀ ਵਿੱਚ ਕੰਮ ਕਰਦਿਆਂ ਕੀ ਉਹਦੇ ਨਾਲ਼ ਗੁਲਾਮਾਂ ਨਾਲ਼ੋਂ ਵੱਧ ਭੈੜਾ ਸਲੂਕ ਨਹੀਂ ਹੋਇਆ — ਭੁੰਜੇ ਸੌਣਾ, ਸਿਆਲ਼ੇ ਵਿੱਚ ਪਾਲ਼ੇ ਠਰਨਾ ਤੇ ਕਦੇ ਵੀ ਢਿੱਡ ਨਾ ਭਰਨਾ! ਕੀ ਇੱਕ ਤਰ੍ਹਾਂ ਨਾਲ਼ ਉਹ ਆਪਣਾ ਮਾਸ ਤੇ ਹੱਡੀਆਂ ਕੰਮ ਕਰਦਿਆਂ ਕਰਦਿਆਂ ਓਥੇ ਹੀ ਛੱਡ ਨਹੀਂ ਗਿਆ ?"

"ਉਹਦੀ ਆਪਣੀ ਮੂਰਖਤਾ ਏ," ਤੰਗ ਆਏ ਗ੍ਰੀਤਜ਼ਾ ਨੇ ਕਿਹਾ, "ਉਹ ਓਥੇ ਚੰਗੀ ਗੁਜ਼ਰ ਕਰ ਸਕਦਾ ਸੀ... ਪਰ ਚਰਨੈਤਜ਼ ਮੈਨੂੰ ਤੇਰੇ ਮੂਲ-ਮੁੱਦੇ ਦਾ ਪਤਾ ਲੱਗ ਗਿਆ ਏ। ਤੂੰ ਓਸ ਕਮਜ਼ਾਤ ਮੀਤ੍ਰਿਆ ਦੇ ਪਰਤਣ ਨੂੰ ਉਡੀਕ ਰਿਹਾ ਰਿਹਾ ਏਂ। ਉਹਦੀ ਵੀ ਜੀਭ ਤੇਰੇ ਵਾਂਗ ਵਾਹਵਾ ਲੁਤਰ-ਲੁਤਰ ਕਰਦੀ ਏ। ਤੁਸੀਂ ਸਭ ਰਲ਼ ਕੇ ਇੱਕ ਪਾਰਟੀ ਬਣਾਓਗੇ..."

"ਸਾਨੂੰ ਪਾਰਟੀ ਬਣਾਨ ਦੀ ਕੋਈ ਲੋੜ ਨਹੀਂ। ਅੱਗੇ ਹੀ ਕਾਮਿਆਂ ਦੀ ਪਾਰਟੀ ਬਣੀ ਹੋਈ ਏ।"

"ਇਹ ਸਭ ਜੋ ਤੂੰ ਮੈਨੂੰ ਦੱਸ ਰਿਹਾ ਏਂ, ਚਰਨੈਤਜ਼, ਇਹ ਤੇਰੇ ਠਠਿਆਰ ਭਰਾ ਦੀ ਲਾਈ ਲੂਤੀ ਏ।" ਗ੍ਰੀਤਜ਼ਾ ਉੱਚੀ ਸਾਰੀ ਬੋਲਿਆ, "ਕੀ ਤੂੰ ਚਾਹਨਾ ਏਂ ਕਿ ਮੁਲਕ ਦੇ ਮਾਮਲੇ ਵੀ ਉਹਦੇ ਹਥੌੜਿਆਂ ਦੀ ਸੱਟ ਥੱਲੇ ਹੀ ਘੜੇ ਜਾਣ..."

"ਤੇ ਕਿਉਂ ਨਹੀਂ ? ਜਿਹੜੇ ਹਥੌੜੇ ਚਲਾਂਦੇ ਨੇ ਉਹਨਾਂ ਦੀ ਵਾਜ ਦੁਨੀਆਂ ਵਿੱਚ ਗੂੰਜ ਜਾਣੀ ਚਾਹੀਦੀ ਏ - ਤੇ ਜਿਹੜੇ ਹਲ਼ ਚਲਾਂਦੇ ਨੇ ਉਹਨਾਂ ਨੂੰ ਸਵਰਗ ਦੇ ਦਰਾਂ ਤੱਕ ਸਿਆੜ ਕੱਢ ਕੇ ਲੈ ਜਾਣੇ ਚਾਹੀਦੇ ਨੇ!"

"ਤੇ ਜਿਹੜੇ ਅੱਜ ਜੇਲ੍ਹਾਂ ਵਿੱਚ ਚੱਕੀ ਪੀਹ ਰਹੇ ਨੇ, ਉਹਨਾਂ ਨੂੰ ਵਜ਼ੀਰ ਬਣਾ ਦੇਣਾ ਚਾਹੀਦਾ ਏ।" ਗ੍ਰੀਤਜ਼ਾ ਨੇ ਲਾ ਕੇ ਕਿਹਾ।

ਚਰਨੈਤਜ਼ ਦੀ ਵਾਜ ਅਚਾਨਕ ਬੜੀ ਮੁਲਾਇਮ ਹੋ ਗਈ ਤੇ ਉਹਨੇ ਗ੍ਰੀਤਜ਼ਾ ਨੂੰ

ਏਸ ਟਕੋਰ ਦਾ ਸਵਾਦ ਨਾ ਲੈਣ ਦਿੱਤਾ, "ਤੂੰ ਪਛੜ ਗਿਆ ਏਂ, ਬੁੱਢਿਆ, ਵਕਤੋਂ ਖੁੰਝ ਗਿਆ ਏਂ। ਤੈਨੂੰ ਪਤਾ ਹੋਣਾ ਚਾਹੀਦਾ ਏ ਕਿ ਉਹ ਏਸ ਵੇਲ਼ੇ ਜੇਲ੍ਹਾਂ ਤੋਂ ਬਾਹਰ ਨੇ, ਤੇ ਸਰਕਾਰ ਦੀਆਂ ਵਾਗਾਂ ਆਪਣੇ ਹੱਥਾਂ ਵਿੱਚ ਸਾਂਭ ਚੁੱਕੇ ਨੇ। ਫ਼ਿਕਰ ਨਾ ਕਰ, ਉਹ ਸਾਨੂੰ ਏਸ ਜਿਲ੍ਹਣ ਵਿੱਚੋਂ ਜ਼ਰੂਰ ਕੱਢ ਲੈਣਗੇ। ਹੁਣ ਉਹਨਾਂ ਲਈ ਸੂਰਜ ਚਮਕਿਆ ਕਰੇਗਾ ਜਿਨ੍ਹਾਂ ਕੋਲ਼ ਪਹਿਲੀਆਂ ਵਿੱਚ ਆਪਣਾ ਕੁਝ ਨਹੀਂ ਸੀ ਹੁੰਦਾ, ਬਸ ਸਿਰਫ਼ ਅੱਖਾਂ ਹੀ ਹੁੰਦੀਆਂ ਸਨ – ਅੱਖਾਂ ਜਿਹੜੀਆਂ ਅਮੀਰਾਂ ਦੀ ਐਸ਼ ਨੂੰ ਵੇਖ–ਵੇਖ ਰੋਂਦੀਆਂ ਰਹਿੰਦੀਆਂ ਸਨ।"

ਮਸ਼ੀਨ ਵਾਲ਼ੇ ਨੇ ਤਿਊੜੀ ਪਾ ਲਈ ਤੇ ਆਪਣਾ ਗੁੱਸਾ ਪੀ ਜਾਣ ਦਾ ਯਤਨ ਕੀਤਾ। ਬਿੰਦ ਕੁ ਮਗਰੋਂ ਉਹ ਕੁਝ ਅਡੋਲ ਹੋਇਆ ਤੇ ਲੰਮੇ–ਲੰਮੇ ਸਾਹ ਭਰਨ ਲੱਗਾ, "ਜਿੱਥੋਂ ਤੱਕ ਮੇਰਾ ਤਅੱਲਕ ਏ – ਮੈਂ ਨਹੀਂ ਕਿਸੇ ਮਾਮਲੇ ਵਿੱਚ ਆਉਂਦਾ," ਉਹਨੇ ਮਕਰਾ ਹਾਸਾ ਹੱਸਦਿਆਂ ਗੱਲ ਮੁਕਾਈ, "ਮੈਂ ਮਸ਼ੀਨ ਵਾਲ਼ਾ ਹਾਂ, ਤੇ ਮੇਰਾ ਕੰਮ ਏ ਕਿ ਆਟਾ ਪੀਹਾਂ ਤਾਂ ਜੋ ਤੁਸੀਂ ਸਾਰੇ ਖਾ ਸਕੋ। ਮੈਂ ਹੁਣੇ ਈ ਇੰਜਣ ਚਾਲੂ ਕਰਨ ਚੱਲਿਆ ਹਾਂ।"

ਇੰਜਣ ਦੀ ਵਾਜ ਆਈ ਜਿਵੇਂ ਦੂਰ ਸਾਰੇ ਕਿਤੇ ਚਾਂਦਮਾਰੀ ਹੋ ਰਹੀ ਹੋਏ, ਤੇ ਧੂੰਏਂ ਦੇ ਬੱਦਲ ਉੱਠੇ। ਹਵਾ ਨੇ ਝੱਟ ਇਹਨਾਂ ਬੱਦਲਾਂ ਦਾ ਪਿੱਛਾ ਕੀਤਾ ਤੇ ਬਾਹਰ ਹੌਲ਼ੀ–ਹੌਲ਼ੀ ਡਿੱਗਦੀ ਬਰਫ਼ ਵਿੱਚ ਰਲ਼ਾ ਕੇ ਉੱਪਰ ਮਟਿਆਲ਼ੇ ਅਸਮਾਨ ਵੱਲ ਧੱਕ ਦਿੱਤਾ, ਤੇ ਇੱਕ ਵਾਰ ਫੇਰ ਪੁੜਾਂ ਨੇ ਦਾਣੇ ਪੀਹਣੇ ਸ਼ੁਰੂ ਕਰ ਦਿੱਤੇ, ਤੇ ਲੋਕਾਂ ਨੇ ਗੱਲਾਂ ਬਾਤਾਂ। ਜੋ ਕੁਝ ਹੁਣੇ ਚਰਨੈਤਜ਼ ਨੇ ਉਹਨਾਂ ਨੂੰ ਦੱਸਿਆ ਸੀ ਉਹ ਸੁਣ ਕੇ ਉਹ ਖੁਸ਼ ਵੀ ਹੋਏ ਤੇ ਉਦਾਸ ਵੀ। ਉਹ ਜਾਣਦੇ ਸਨ ਕਿ ਸੋਵੀਅਤ ਫ਼ੌਜਾਂ, ਜਿਨ੍ਹਾਂ ਨਾਲ਼ ਹੁਣ ਸਾਡੇ ਬੰਦੇ ਵੀ ਰਲ਼ ਚੁੱਕੇ ਸਨ, ਕੁੜਿੱਕੀ ਵਿੱਚ ਫਸੇ ਬਘਿਆੜਾਂ ਦਾ ਧੁਰ ਉਹਨਾਂ ਦੇ ਘੁਰਨਿਆਂ ਤੱਕ ਪਿੱਛਾ ਕਰ ਰਹੇ ਸਨ – ਉਹੀ ਬਘਿਆੜ ਜਿਨ੍ਹਾਂ ਇੱਕ ਦਿਨ ਮਨੁੱਖਤਾ ਉੱਤੇ ਧਾਵਾ ਬੋਲਿਆ ਸੀ।

ਜਿਹੜੇ ਥੋੜ੍ਹੇ ਜਹੇ ਵਰ੍ਹੇ ਜਰਮਨ ਸਾਡੇ ਦੇਸ਼ ਉੱਤੇ ਕਾਬਜ਼ ਰਹੇ ਸਨ, ਦੁਕਾਨਦਾਰ ਤੇ ਵਪਾਰੀਆਂ ਲਈ ਪਹਿਲੀਆਂ ਨਾਲ਼ੋਂ ਵਿਹਾਰ ਵਿੱਚ ਵੱਧ ਤੇਜ਼ੀ ਰਹੀ ਸੀ, ਵੱਡੇ–ਵੱਡੇ ਜਗੀਰਦਾਰਾਂ ਤੇ ਕਾਰਖ਼ਾਨੇਦਾਰਾਂ ਦਾ ਲਾਲਚ ਵੱਧ ਗਿਆ ਸੀ। ਜਿਵੇਂ ਚਰਨੈਤਜ਼ ਨੇ ਆਖਿਆ ਸੀ – ਇਹ ਠੀਕ ਸੀ ਕਿ ਇਹਨਾਂ ਰਾਕਸ਼ਾਂ ਨੂੰ ਜ਼ਰੂਰ ਗੁੱਠੇ ਲਾਣਾ ਚਾਹੀਦਾ ਹੈ ਤੇ ਉਹ ਜਿਹੜੇ ਸੱਚ ਤੇ ਨਿਆਂ ਦੀ ਜਿੱਤ ਲਈ ਕੈਦਾਂ ਝਾਗਦੇ ਰਹੇ ਸਨ ਉਹਨਾਂ ਦੇ ਹੱਥ ਹੀ ਹੁਣ ਸਰਕਾਰ ਦੀਆਂ ਵਾਗਾਂ ਹੋਣੀਆਂ ਚਾਹੀਦੀਆਂ ਹਨ, ਤਾਂ ਜੋ ਉਹ ਜਗੀਰਾਂ ਤੇ ਕਾਰਖ਼ਾਨਿਆਂ ਵਿੱਚ ਕੰਮ ਕਰਦੇ ਗ਼ੁਲਾਮਾਂ ਨੂੰ ਮਨੁੱਖੀ ਹੱਕ ਦਵਾ ਸਕਣ।

ਹਵਾ ਦਾ ਉਹਲਾ ਲੱਭ ਕੇ ਇੱਕ ਨੁੱਕਰ ਵਿੱਚ ਤੀਵੀਆਂ ਨੇ ਅੱਗ ਬਾਲ਼ੀ ਹੋਈ ਸੀ। ਪਿਹਾਈ ਦੀ ਆਪਣੀ–ਆਪਣੀ ਵਾਰ ਉਡੀਕਦੇ ਸਾਰੇ ਲੋਕ ਇੱਕ ਚੱਕਰ ਬਣਾ ਕੇ ਆਪਣੇ ਠੰਢ ਨਾਲ਼ ਸੁੰਨ ਹੋਏ ਹੱਥ ਪੈਰ ਲਾਟਾਂ ਦੇ ਧੁਆਂਖੇ ਨਿੱਘ ਦੇ ਨੇੜੇ ਕਰ ਰਹੇ ਸਨ।

ਜਦੋਂ ਕੰਮ ਮੁੱਕ ਗਿਆ ਤੇ ਸਾਰੇ ਚਲੇ ਗਏ, ਸਤਾਂਕਾ ਵਾਹੋਦਾਹੀ ਅੰਦਰੋਂ ਨਿੱਕਲ਼ ਕੇ ਗ੍ਰੀਤਜ਼ਾ ਉੱਪਰ ਡਿੱਗ ਪਈ। ਉਹ ਘੂਰ–ਘੂਰ ਕੇ ਅੱਖਾਂ ਘੁੰਮਾਂਦੀ ਤੇ ਏਨੀ ਜ਼ੋਰ ਦੀ ਭਬਕ ਰਹੀ ਸੀ ਕਿ ਪਤਾ ਨਹੀਂ ਸੀ ਲੱਗਦਾ ਕਿ ਕੀ ਆਖ ਰਹੀ ਹੈ। ਮੀਂਹ ਤੇ ਪੰਘਰੀ ਬਰਫ਼ ਉਹਦੇ

ਚਿਹਰੇ ਉੱਤੇ ਛਮਕਾਂ ਵਾਂਗ ਪੈਂਦੀ ਤੇ ਇਹਨਾਂ ਨਾਲ਼ ਉਹਦਾ ਮੂੰਹ ਭਰਿਆ ਹੋਇਆ ਸੀ। ਉਹ ਗ੍ਰੀਤਜ਼ਾ ਨੂੰ ਓਸ ਨਿੱਕੇ ਜਹੇ ਕਮਰੇ ਵਿੱਚ ਧੂਹ ਕੇ ਲੈ ਗਈ, ਜਿੱਥੇ ਉਹ ਅਰਾਮ ਕਰਦਾ ਹੁੰਦਾ ਸੀ।

"ਉਹ ਕੁੱਦ-ਕੁੱਦ ਕੇ ਮੈਨੂੰ ਪਈ, ਤੇ ਮੇਰੀਆਂ ਅੱਖਾਂ ਕੱਢਣ ਨੂੰ ਫਿਰਦੀ ਸੀ!"

"ਕੌਣ ? ਤੇਰੀ ਭੈਣ ?"

"ਹੋਰ ਕੌਣ ? ਉਹੀ ਮੇਰੀ ਭੈਣ। ਰੱਬ ਕਰੇ ਉਹਨੂੰ ਝੋਲਾ ਹੋ ਜਾਏ, ਤੇ ਉਹਦੇ ਮੂੰਹ 'ਤੇ ਕੋਹੜ ਫੁੱਟੇ।" ਸਤਾਂਕਾ ਇੱਕ ਦਮ ਰੁਕ ਕੇ ਹੈਰਾਨ ਹੋਈ ਆਪਣੇ ਪਤੀ ਵੱਲ ਤੱਕਣ ਲੱਗ ਪਈ – ਉਹਨੇ ਜਿਵੇਂ ਕੁਝ ਨਾ ਸੁਣਿਆਂ ਹੋਏ। ਫੇਰ ਉਹਨੇ ਆਪਣਾ ਵੱਡਾ ਸਾਰਾ ਸਿਰ ਹਿਲਾਇਆ ਤੇ ਆਪਣੇ ਕੰਨ ਹੱਥਾਂ ਨਾਲ਼ ਢੱਕ ਲਏ। "ਕੀ ਹੋ ਗਿਆ ਏ ਤੈਨੂੰ, ਗ੍ਰੀਤਜ਼ਾ ?"

"ਮੈਨੂੰ ਆਪਣੇ ਹਾਲ 'ਤੇ ਰਹਿਣ ਦੇ, ਚੰਗਾ ਏ ਤੈਨੂੰ ਏਸ ਬਾਰੇ ਕੁਝ ਪਤਾ ਨਾ ਲੱਗੇ... ਕਿੰਨੇ ਹੀ ਜਣਿਆਂ ਤੇ ਕਿੰਨੀਆਂ ਹੀ ਚੀਜ਼ਾਂ ਨੇ ਮੇਰੇ ਉੱਤੇ ਵਾਰ ਕੀਤੇ ਨੇ... ਆ, ਮੈਨੂੰ ਕੁਝ ਸ਼ਰਾਬ ਪੀਣ ਨੂੰ ਦੇ, ਤੇ ਆਪ ਵੀ ਘੁੱਟ ਪੀ ਲੈ – ਵਿਸਰ ਜਾ ਸਭ ਕੁਝ। ਹਾਂ, ਤੂੰ ਕੀ ਕਹਿ ਰਹੀ ਸੈਂ ?"

ਸਤਾਂਕਾ ਫੇਰ ਭਖ਼ ਪਈ। ਪਰ ਗ੍ਰੀਤਜ਼ਾ ਨੇ ਕੁਝ ਅਜਿਹੇ ਦੁੱਖੇ ਮੂੰਹ ਨਾਲ਼ ਓਸ ਵੱਲ ਤੱਕਿਆ ਕਿ ਉਹ ਝੱਟ ਫੇਰ ਮੱਠੀ ਪੈ ਗਈ। "ਪਰਸੋਂ ਜਦੋਂ ਉਹ ਆਪਣੀ ਧਰਮ-ਮਾਤਾ ਵੱਲ ਗਈ ਹੋਈ ਸੀ, ਮੈਨੂੰ ਉਹਦੇ ਕੱਪੜਿਆਂ ਵਿੱਚੋਂ ਇੱਕ ਚਿੱਠੀ ਲੱਭੀ..."

"ਜਿਹੜੀ ਤੂੰ ਪੜ੍ਹ ਲਈ ?" ਗ੍ਰੀਤਜ਼ਾ ਨੇ ਮਖ਼ੌਲ ਨਾਲ਼ ਕਿਹਾ।

"ਮੈਂ ਪੜ੍ਹਨਾ ਜ਼ਰੂਰ ਚਾਂਹਦੀ ਸਾਂ," ਸਤਾਂਕਾ ਨੇ ਖਿੱਝ ਕੇ ਕਿਹਾ, "ਮੈਂ ਉਹਦੇ ਸਾਰੇ ਭੇਤ ਜਾਣਨਾ ਚਾਂਹਦੀ ਆਂ। ਉਹ ਕਦੇ ਵੀ ਮੇਰੇ ਪੱਲੇ ਕੁਝ ਨਹੀਂ ਪਾਂਦੀ। ਜੋ ਵੀ ਉਹਦੇ ਦਿਲ ਵਿੱਚ ਹੁੰਦਾ ਏ, ਊਤਜ਼ਾ ਨੂੰ ਹੀ ਦੱਸਦੀ ਏ।"

"ਤੂੰ ਇਹ ਕਿਵੇਂ ਸੋਚਨੀ ਏਂ ਕਿ ਉਹ ਤੈਨੂੰ ਕੁਝ ਦੱਸੇ ? ਤੁਹਾਡਾ ਤੇ ਇੱਟ ਕੁੱਤੇ ਦਾ ਵੈਰ ਏ ?"

"ਏਦੂੰ ਵੀ ਵੱਧ — ਉਹ ਤੇ ਮੇਰੇ ਘਰ ਵਿੱਚ ਈ ਮੇਰੀ ਜਾਨੀ ਦੁਸ਼ਮਣ ਏ, ਉਹ ਤੇ ਮੇਰੇ ਲਈ ਬੁੱਕਲ ਦਾ ਸੱਪ ਏ... ਜਿਵੇਂ ਵੀ ਏ, ਮੈਂ ਸੋਚਿਆ ਏਸ ਚਿੱਠੀ ਵਿੱਚ ਜ਼ਰੂਰ ਕੋਈ ਖ਼ਾਸ ਗੱਲ ਹੋਣੀ ਏਂ ਤੇ ਮੈਂ ਭੱਜੀ-ਭੱਜੀ ਇਹ ਚਿੱਠੀ ਪਾਦਰੀ ਦੀ ਵਹੁਟੀ ਕੋਲ਼ ਲੈ ਗਈ। 'ਬੀਬੀ ਜੀ', ਮੈਂ ਉਹਨੂੰ ਕਿਹਾ, 'ਮੈਨੂੰ ਦੱਸੋ ਏਸ ਚਿੱਠੀ ਵਿੱਚ ਕੀ ਲਿਖਿਆ ਏ। ਇਹ ਭੇਤ ਵਾਲ਼ੀ ਗੱਲ ਏ, ਤੇ ਮੇਰੇ ਤੋਂ ਛੁੱਟ ਹੋਰ ਕਿਸੇ ਨੂੰ ਪਤਾ ਨਹੀਂ ਲੱਗਣੀ ਚਾਹੀਦੀ।' ਉਹਨੇ ਚਿੱਠੀ ਲੈ ਲਈ, ਖੋਲ੍ਹੀ, ਤੱਕੀ ਤੇ ਫੇਰ ਹੱਸਣਾ ਸ਼ੁਰੂ ਕਰ ਦਿੱਤਾ। 'ਕੀ ਲਿਖਿਆ ਏ ?' ਮੈਂ ਪੁੱਛਿਆ। 'ਸਤਾਂਕਾ, ਇਹ ਕੁਝ ਨਹੀਂ,' ਉਹਨੇ ਕਿਹਾ, 'ਇਹ ਤੇਰੇ ਦਿਓਰ ਦੀ ਚਿੱਠੀ ਏ। ਮੀਤ੍ਰਿਆ ਦੀ। ਉਹ ਲਿਖਦਾ ਏ ਕਿ ਜਦੋਂ ਦੀ ਤੂੰ ਉਹਨੂੰ ਸਿਬਿਊ ਵਿੱਚ ਮਿਲ਼ੀ ਏਂ ਉਹ ਇੱਕ ਬਿੰਦ ਲਈ ਵੀ ਤੈਨੂੰ ਭੁਲਾ ਨਹੀਂ ਸਕਿਆ।' – 'ਪਰ ਬੀਬੀ ਜੀ, ਇਹ ਮੇਰੇ ਵੱਲ ਨਹੀਂ, ਮੇਰੀ ਭੈਣ ਨਾਸਤਾਸੀਆ ਵੱਲ ਲਿਖੀ ਏ।' – 'ਹੂੰ,' ਉਹਨੇ ਕਿਹਾ, 'ਤਦੇ ਹੀ ਪਹਿਲਾਂ ਮੈਨੂੰ ਕੁਝ ਸਮਝ ਨਹੀਂ ਸੀ ਪੈ

ਰਹੀ। ਹੁਣ ਸਭ ਸਾਫ਼ ਹੋ ਗਿਆ ਏ। ਜਦੋਂ ਤੁਸੀਂ ਉਹਨੂੰ ਖੂਹਾਂ ਤੇ ਦਰਿਆ ਵਿੱਚ ਟੋਲ ਰਹੇ ਸੋ, ਉਹ ਸ਼ੈਦ ਉਹਨੂੰ ਮਿਲ਼ਣ ਚਲੀ ਗਈ।' – 'ਹਾਂ, ਬੀਬੀ ਜੀ, ਤੇ ਹੁਣ ਉਹ ਮੇਰੇ ਅੱਗੇ ਝੂਠ ਬੋਲਦੀ ਏ, ਸੌਂਹਾਂ ਖਾਂਦੀ ਏ ਕਿ ਉਹ ਬੁਖ਼ਾਰੈਸਟ ਤੋਂ ਅੱਗੇ ਨਹੀਂ ਗਈ।... ਪਰ ਮੈਂ ਤੁਹਾਡੀ ਮਿੰਨਤ ਕਰਦੀ ਹਾਂ, ਹੋਰ ਕਿਸੇ ਨੂੰ ਏਸ ਚਿੱਠੀ ਦੀ ਭਿਣਕ ਨਾ ਪਏ, ਨਹੀਂ ਤੇ ਸਾਰਾ ਪਿੰਡ ਸਾਡੀ ਭੰਡੀ ਕਰੇਗਾ।' – 'ਤੂੰ ਰਤਾ ਫ਼ਿਕਰ ਨਾ ਕਰ', ਉਹਨੇ ਫੇਰ ਕਿਹਾ, 'ਇਹ ਤੁਹਾਡੇ ਟੱਬਰ ਦਾ ਭੇਤ ਏ, ਤੇ ਮੈਂ ਏਸ ਬਾਰੇ ਸਿੱਲ-ਪੱਥਰ ਰਹਾਂਗੀ।' ਤੇ ਫੇਰ – ਸੁਣ ਰਿਹਾ ਏਂ, ਗ੍ਰੀਤਜ਼ਾ ? – ਉਹ ਇੰਜ ਚੁੱਪ ਰਹੀ ਕਿ ਕੱਲ੍ਹ ਤੱਕ ਪਿੰਡ ਦੀਆਂ ਸਾਰੀਆਂ ਤੀਵੀਆਂ ਕੋਲ਼ ਗੱਲ ਪੁੱਜ ਗਈ। ਅੱਜ ਸਵੇਰੇ ਨਾਸਤਾਸੀਆ ਰੋਜ਼ ਵਾਂਗ ਆਪਣੀ ਧਰਮ-ਮਾਤਾ ਕੋਲ਼ ਗਈ। ਭਾਵੇਂ ਅੰਤਾਂ ਦਾ ਝੱਖੜ ਝੁਲ ਰਿਹਾ ਸੀ ਤੇ ਕੱਕਰ ਪੈ ਰਿਹਾ ਸੀ, ਪਰ ਜਦੋਂ ਉਹ ਪਰਤੀ ਤਾਂ ਪਿੰਡ ਦੀਆਂ ਸਾਰੀਆਂ ਲੂੰਬੜੀਆਂ ਆਪੋ ਆਪਣੀਆਂ ਬੂਹਿਆਂ 'ਤੇ ਖੜੋਤੀਆਂ ਉਹਨੂੰ ਉਡੀਕ ਰਹੀਆਂ ਸਨ। ਤੇ ਉਹਨੂੰ ਸੁਣਾ-ਸੁਣਾ ਕੇ ਮਨ ਆਈਆਂ ਕਹਿੰਦੀਆਂ ਰਹੀਆਂ। ਨਾਸਤਾਸੀਆ ਅੱਗ-ਭਬੂਕਾ ਹੋਈ ਘਰ ਪਰਤੀ ਤੇ ਝਪਟ ਕੇ ਆਪਣੇ ਕੱਪੜਿਆਂ ਨੂੰ ਪਈ। 'ਮੇਰੀ ਚਿੱਠੀ ਕਿੱਥੇ ਵੇ ?' ਮੈਂ ਉਹਨੂੰ ਕਿਹਾ, 'ਮੇਰੇ ਕੋਲ਼ੋਂ ਕਿਉਂ ਪੁੱਛ ਰਹੀ ਏਂ ? ਤੇ ਇੰਜ ਚੀਕ ਨਾ।' 'ਮੇਰੀ ਚਿੱਠੀ ਕਿੱਥੇ ਵੇ ? ਮੈਨੂੰ ਮੇਰੀ ਚਿੱਠੀ ਦੇ ਦੇ। ਤੂੰ ਮੇਰੀ ਚਿੱਠੀ ਚੁਰਾ ਕੇ ਸਭਨਾਂ ਨੂੰ ਤਕਾਂਦੀ ਰਹੀ ਏਂ।' ਤੇ ਉਹ ਕੁੱਦ ਕੇ ਮੇਰੀਆਂ ਅੱਖਾਂ ਕੱਢਣ ਨੂੰ ਪਈ। ਉਹਨੇ ਫੌਲਣੀ ਹੱਥ ਵਿੱਚ ਫੜ ਲਈ ਤੇ ਮੈਨੂੰ ਮਾਰਨ ਲੱਗੀ। ਜਦੋਂ ਮੈਂ ਉਹਨੂੰ ਇੰਜ ਭੂਤਨੀ ਬਣੀ ਤੱਕਿਆ-ਸਭਨੀਂ ਪਾਸੀਂ ਵਾਲ਼ ਈ ਵਾਲ਼, ਅੱਖਾਂ ਬਾਹਰ ਨੂੰ ਨਿੱਕਲ਼ੀਆਂ, ਤਾਂ ਮੈਂ ਆਪਣੇ ਹੱਥੋਂ ਚਿੱਠੀ ਡਿੱਗ ਜਾਣ ਦਿੱਤੀ। ਜਦੋਂ ਉਹ ਨਿਉਂ ਕੇ ਇਹ ਚਿੱਠੀ ਫੜਨ ਲੱਗੀ ਤਾਂ ਮੈਂ ਭੱਜ ਕੇ ਦੂਜੇ ਕਮਰੇ ਵਿੱਚ ਚਲੀ ਗਈ ਤੇ ਅੰਦਰੋਂ ਕੁੰਡਾ ਲਾ ਦਿੱਤਾ। ਬਾਹਰੋਂ ਉਹਨੇ ਚੀਕ ਕੇ ਕਿਹਾ, 'ਮੈਂ ਕੁਹਾੜੀ ਮਾਰ-ਮਾਰ ਕੇ ਬੂਹਾ ਭੰਨ ਦਿਆਂਗੀ।' ਫੇਰ ਉਹ ਬਾਹਰ ਚਲੀ ਗਈ, ਮੇਰਾ ਖ਼ਿਆਲ ਏ ਆਪਣੀ ਊਤਜ਼ਾ ਵੱਲ। ਤੇ ਫੇਰ, ਗ੍ਰੀਤਜ਼ਾ, ਮੈਂ ਤੈਨੂੰ ਸਾਰੀ ਗੱਲ ਦੱਸਣ ਆ ਗਈ ਆਂ। ਅਜਿਹੀ ਕੁਲੱਛਣੀ ਭੈਣ ਮੇਰੇ ਭਾਗਾਂ ਵਿੱਚ ਕਿੱਥੋਂ ਲਿਖੀ ਸੀ!"

ਸਤਾਂਕਾ ਇੰਜ ਡਸਕੋਰੇ ਲੈਂਦੀ ਰਹੀ ਕਿ ਪੱਥਰ ਵੀ ਪੰਘਰ ਜਾਂਦਾ। ਗ੍ਰੀਤਜ਼ਾ ਸਬਰ ਨਾਲ਼ ਉਡੀਕਦਾ ਰਿਹਾ ਕਿ ਉਹ ਕਦੋਂ ਚੁੱਪ ਹੁੰਦੀ ਹੈ।

"ਤੂੰ ਸਭ ਸੁਣ ਲਿਆ ਏ, ਤੂੰ ਕੁਝ ਨਹੀਂ ਕੂਣਾ ?"

"ਤੂੰ ਕੀ ਚਾਹਨੀ ਏਂ ਮੈਂ ਕੀ ਕਰਾਂ," ਮਸ਼ੀਨ ਵਾਲ਼ੇ ਨੇ ਕੁਝ ਖਿਝ ਕੇ ਕਿਹਾ, "ਮੈਨੂੰ ਤਾਂ ਇਹੀ ਸਮਝ ਪਿਆ ਏ ਕਿ ਤੂੰ ਉਹਦੀ ਚਿੱਠੀ ਚੁਰਾਈ..."

"ਪਰ, ਗ੍ਰੀਤਜ਼ਾ, ਇਹ ਨਹੀਂ ਤੈਨੂੰ ਪਤਾ ਕਿ ਏਸ ਚਿੱਠੀ ਨੇ ਕੀ-ਕੀ ਦੱਸਿਆ ਏ ? ਮੇਰਾ ਸ਼ੱਕ ਠੀਕ ਨਿੱਕਲ਼ਿਆ। ਹਾਂ, ਹਾਂ! ਇਹ ਕੁਕੜੀ ਹੁਣ ਜਲਦੀ ਹੀ ਆਂਡਾ ਵੀ ਦੇਵੇਗੀ, ਉਸ ਤਰ੍ਹਾਂ ਦਾ ਆਂਡਾ ਜਿਦ੍ਹਾ ਨੱਕ, ਮੂੰਹ ਤੇ ਕੰਨ ਹੁੰਦੇ ਨੇ..."

## 19.

ਠਠਿਆਰ ਵੋਇਕੂ ਚਰਨੈਤਜ਼, ਸਤੋਇਕਾ ਚਰਨੈਤਜ਼ ਦਾ ਭਰਾ ਕਮਿਊਨਿਸਟ ਸੀ ਤੇ ਲੁਕ ਕੇ ਬੁਖ਼ਾਰੈਸਟ ਵਿੱਚ ਰਹਿੰਦਾ ਸੀ। ਆਪਣੇ ਪਿੰਡ ਵਿੱਚੋਂ ਗ਼ਰੀਬੀ ਉਹਨੂੰ ਓਥੇ ਧੱਕ ਲੈ ਗਈ ਸੀ, ਤੇ ਜ਼ਿੰਦਗੀ ਦੀਆਂ ਲਹਿਰਾਂ ਦੇ ਥਪੇੜੇ ਖਾਂਦਾ ਉਹ ਕਾਰੀਗਰ ਬਣਿਆ ਤੇ ਫੇਰ ਪਾਰਟੀ ਵਿੱਚ ਸ਼ਾਮਲ ਹੋ ਗਿਆ ਸੀ। ਉਹ ਪੱਕੇ ਰੰਗ ਦਾ ਘਣੀਆਂ ਭਵਾਂ ਵਾਲ਼ਾ, ਕੁਝ-ਕੁਝ ਮਖ਼ੌਲੀ ਬੰਦਾ ਸੀ, ਪਰ ਆਪ ਉਹ ਘੱਟ ਵੱਧ ਹੀ ਕਦੇ ਹੱਸਦਾ ਸੀ। ਜਦੋਂ ਉਹ ਪਹਿਲੀ ਵਾਰੀ ਫੜਿਆ ਗਿਆ, ਤਾਂ ਮੈਜਿਸਟਰੇਟ ਨੇ ਬੜੀ ਟਕੋਰ ਨਾਲ਼ ਉਹਨੂੰ ਪੁੱਛਿਆ ਸੀ, ‘ਕੀ ਤੈਨੂੰ ਆਪਣੇ ਫ਼ਿਲਾਸਫ਼ਰਾਂ ਦਾ ਵੀ ਕੁਝ ਪਤਾ ਹੈ ? ਕੀ ਤੂੰ ਉਹਨਾਂ ਦੀਆਂ ਲਿਖਤਾਂ ਪੜ੍ਹੀਆਂ ਨੇ ?”

“ਹਾਂ, ਜਨਾਬ,” ਠਠਿਆਰ ਨੇ ਅੱਗੋਂ ਤੁਰੰਤ ਜਵਾਬ ਦਿੱਤਾ, “ਮੈਂ ਪੜ੍ਹੀਆਂ ਨੇ ਜਿੰਨੀ ਕੁ ਤੁਸੀਂ ਅੰਜੀਲ ਜਾਣਦੇ ਹੋ, ਓਦੂੰ ਵੱਧ ਚੰਗੀ ਤਰ੍ਹਾਂ ਮੈਂ ਉਹਨਾਂ ਤੋਂ ਜਾਣੂ ਹਾਂ।”

“ਤੈਨੂੰ ਏਸ ਤਰ੍ਹਾਂ ਮੇਰੇ ਅੱਗੇ ਬੋਲਣ ਦਾ ਹੀਆ ਕਿਵੇਂ ਪਿਆ ? ਜੇ ਮੈਨੂੰ ਗੁੱਸਾ ਚੜ੍ਹ ਗਿਆ ਤਾਂ ?”

“ਫੇਰ ਮੈਨੂੰ ਵੀ ਗੁੱਸਾ ਚੜ੍ਹ ਜਾਏਗਾ। ਤੁਸੀਂ ਤਾਂ ਇੰਜ ਮੇਰੇ ਨਾਲ਼ ਕੂੰਦੇ ਹੋ ਜਿਵੇਂ ਕਿਤੇ ਅਸੀਂ ਦੋਵੇਂ ਕੱਠੇ ਸੂਰ ਪਾਲ਼ਦੇ ਰਹੇ ਹੋਵੀਏ।”

“ਬਸ, ਬਸ, ਜੇ ਗੁਸਤਾਖ਼ੀ ਕੀਤੀ ਤਾਂ ਫੇਰ ਹੋਰ ਤਰ੍ਹਾਂ ਮੈਂ ਪੇਸ਼ ਆਵਾਂਗਾ। ਦੱਸ ਕਿਹੜੇ-ਕਿਹੜੇ ਫ਼ਿਲਾਸਫ਼ਰ ਪੜ੍ਹੇ ਨੇ ਤੂੰ ?”

“ਮੈਂ ਕਾਂਤ ਨੂੰ ਪੜ੍ਹਿਆ ਏ।”

“ਕਾਂਤ ? ਕਦੇ ਇਹ ਨਾਂ ਨਹੀਂ ਸੁਣਿਆਂ। ਜਿਵੇਂ ਵੀ ਏ - ਇਹ ਕਾਂਤ ਤੁਹਾਨੂੰ ਕੀ ਦੱਸਦਾ ਏ ?”

“ਉਹ ਬੜੀ ਸਾਦੀ ਜਹੀ ਗੱਲ ਕਹਿੰਦਾ ਏ ਕਿ ਦੁਨੀਆਂ ਵਿੱਚ ਸਾਰੇ ਗ਼ੁਲਾਮ, ਭਾਵੇਂ ਉਹ ਕਿਸੇ ਵੀ ਦੇਸ਼ ਦੇ ਵਾਸੀ ਹੋਣ, ਇੱਕ ਦੂਜੇ ਦੇ ਭਰਾ ਨੇ।”

“ਤੇ ਕੀ ਇਹਨੇ ਹੀ ਤੈਨੂੰ ਰਾਤ ਨੂੰ ਇਸ਼ਤਿਹਾਰ ਲਾਣੇ ਸਿਖਾਏ ਨੇ ? ਕੀ ਇਹਨੇ ਹੀ ਤੈਨੂੰ ਇਹ ਦਿੱਤੇ ਸਨ ? ਕੀ ਤੈਨੂੰ ਪਤਾ ਸੀ ਇਹਨਾਂ ਇਸ਼ਤਿਹਾਰਾਂ ਵਿੱਚ ਕੀ ਸੀ ?”

“ਸਭ ਤੋਂ ਪਹਿਲੀ ਗੱਲ ਏ ਕਿ ਕਾਂਤ ਨੇ ਮੈਨੂੰ ਕੁਝ ਨਹੀਂ ਦਿੱਤਾ। ਦੂਜੀ ਗੱਲ ਏ ਕਿ ਮੈਂ ਕੋਈ ਅੜਾ ਇਸ਼ਤਿਹਾਰ ਨਹੀਂ ਲਾਇਆ। ਤੀਜੀ ਗੱਲ ਏ ਕਿ ਜੇ ਮੈਂ ਇਹ ਲਾਏ ਵੀ ਹੁੰਦੇ ਤਾਂ ਰਾਤ ਨੂੰ ਮੈਂ ਇਹ ਪੜ੍ਹ ਨਾ ਸਕਦਾ, ਕਿਉਂਕਿ ਰਾਤ ਨੂੰ ਹਨੇਰਾ ਹੁੰਦਾ ਏ...”

ਮੈਜਿਸਟਰੇਟ ਨੇ ਆਪਣੀ ਰਿਪੋਟ ਵਿੱਚ ਏਸ ਫ਼ਿਲਾਸਫ਼ਰ ਦਾ ਨਾਂ ਲਿਖ ਲਿਆ। ਵਕੀਲ ਨੇ ਵੀ ਆਪਣੀ ਤਕਰੀਰ ਵਿੱਚ ਇਹ ਨਾਂ ਲਿਆ। ਹਾਂ, ਮੁਲਜ਼ਮ ਦੇ ਵਕੀਲਾਂ ਨੇ ਕਾਂਤ ਦੇ ਸਿਧਾਂਤ ਉੱਤੇ ਬਹਿਸ ਨਾ ਕੀਤੀ।

ਆਪਣੀ ਕੈਦ ਦੇ ਕੌੜੇ ਲੰਮੇ ਵਰ੍ਹਿਆਂ ਵਿੱਚ, ਵੋਇਕੂ ਚਰਨੈਤਜ਼ ਨੇ ਜ਼ਿੰਦਗੀ ਦਾ ਪੱਲਾ ਆਪਣੀ ਸਾਰੀ ਤਾਕਤ ਨਾਲ਼ ਘੁੱਟ ਕੇ ਫੜੀ ਰੱਖਿਆ। ਰੋਜ਼ ਸਵੇਰੇ ਉਹ ਡੰਡ ਬੈਠਕਾਂ ਕੱਢਦਾ ਤੇ ਠੰਡੇ ਪਾਣੀ ਨਾਲ਼ ਸਾਰੇ ਪਿੰਡੇ ਦੀ ਮਾਲਸ਼ ਕਰਦਾ। ਜੇਲ੍ਹ ਦੇ ਗੁਪਤ ਵਿਦਿਆਲੇ

ਵਿੱਚ ਉਹਨੇ ਆਪਣਾ ਗਿਆਨ ਵਧਾਇਆ ਤੇ ਹੋਰ ਡੂੰਘਿਆਂ ਕੀਤਾ। ਸਭ ਤੋਂ ਭੈੜੀ ਜੇਲ੍ਹ ਦੋਫ਼ਤਾਨਾ ਵਿੱਚ ਉਹਦੀ ਬਦਲੀ ਕਰ ਦਿੱਤੀ ਗਈ। ਓਥੇ ਕੈਦੀਆਂ ਦੇ ਇੱਕ ਬਲਵੇ ਮਗਰੋਂ ਉਹਨੂੰ ਬਾਰ੍ਹਾਂ ਮਹੀਨਿਆਂ ਲਈ ਕੋਠੀ-ਬੰਦ ਰਹਿਣਾ ਪਿਆ। ਇਹਨਾਂ ਬਾਰ੍ਹਾਂ ਮਹੀਨਿਆਂ ਵਿੱਚ ਭਾਵੇਂ ਉਹਨੂੰ ਕਦੇ ਮੰਜੀ, ਮੇਜ਼ ਜਾਂ ਕੁਰਸੀ ਨਹੀਂ ਸੀ ਮਿਲ਼ੀ, ਪਰ ਫੇਰ ਵੀ ਉਹਦਾ ਇਰਾਦਾ ਏਨਾ ਮਜ਼ਬੂਤ ਸੀ ਕਿ ਉਹ ਆਪਣੇ ਫੇਫੜਿਆਂ ਨੂੰ ਨਰੋਏ ਰੱਖਣ ਲਈ ਭੁੰਜੇ ਕਦੇ ਨਾ ਲੇਟਿਆ। ਬਾਹਵਾਂ ਗੋਡਿਆਂ ਦੁਆਲ਼ੇ ਕਸ ਕੇ ਗੁੱਛਾ-ਮੁੱਛਾ ਹੋਇਆ ਉਹ ਇੱਕ ਨੁੱਕਰੇ ਲੱਗ ਕੇ ਸੌਂ ਜਾਂਦਾ। ਖਟਮਲ ਵੱਢ-ਵੱਢ ਕੇ ਉਹਦੇ ਪਿੰਡੇ ਵਿੱਚ ਮੋਰੀਆਂ ਕਰ ਦੇਂਦੇ। ਕੋਠੀ ਦੀ ਅੰਦਰਲੀ ਚੁੱਪ ਤੇ ਇਕੱਲ ਤਬਾਹ ਕਰਨ ਵਾਲ਼ੀ ਸੀ, ਪਰ ਉਹਨੇ ਇਹਦਾ ਮੁਕਾਬਲਾ ਕੀਤਾ; ਉਹ ਆਪਣੇ ਕਮਿਊਨਿਸਟ ਵਿਸ਼ਵਾਸਾਂ ਤੋਂ ਉੱਕਾ ਨਾ ਡੋਲਿਆ, ਤੇ ਅਖ਼ੀਰ ਬਚ ਗਿਆ।

ਉਹਦੇ ਸਾਥੀਆਂ ਨੂੰ ਸਮਝ ਨਹੀਂ ਸੀ ਆਈ ਕਿ ਵੋਇਕੂ ਨੇ ਕਿਉਂ ਇੱਕ ਅਨਜਾਣੇ ਫ਼ਿਲਾਸਫ਼ਰ ਦਾ ਨਾਂ ਲਿਆ ਸੀ; ਕਿਉਂਕਿ ਇਹ ਤਾਂ ਸਾਫ਼ ਸੀ ਕਿ ਉਹਦਾ ਮਤਲਬ ਕੋਨਿਗਜ਼ਬਰਗ ਦੇ ਵਿਰੱਕਤ ਪ੍ਰੋਫ਼ੈਸਰ ਤੋਂ ਉੱਕਾ ਨਹੀਂ ਸੀ।

"ਹਾਂ, ਮੇਰੀ ਗੱਲ ਦਾ ਉਹਦੇ ਨਾਲ਼ ਤਾਂ ਉੱਕਾ ਕੋਈ ਵਾਸਤਾ ਨਹੀਂ ਸੀ," ਵੋਇਕੂ ਨੇ ਬੜੇ ਗੰਭੀਰ ਹੋ ਕੇ ਕਿਹਾ, "ਮੈਂ ਤੇ ਗਾਲਾਤਜ਼ ਵਾਲ਼ੇ ਆਪਣੇ ਯਾਰ, ਫ਼ਿਲਿਪ ਕਾਂਤ ਦਾ ਜ਼ਿਕਰ ਕਰਨਾ ਚਾਂਹਦਾ ਸਾਂ। ਉਹ ਮੇਰੇ ਨਾਲ਼ੋਂ ਵੱਡਾ ਤੇ ਮੇਰਾ ਉਸਤਾਦ ਸੀ। ਮੈਂ ਉਹਨੂੰ ਕਦੇ ਨਹੀਂ ਭੁਲਾ ਸਕਿਆ, ਤੇ ਹੁਣ ਵੀ ਮੈਂ ਕਈ ਵਾਰੀ ਉਹਦੀ ਕਬਰ ਉੱਤੇ ਜਾਂਦਾ ਹੁੰਦਾ ਹਾਂ।"

ਅਪ੍ਰੈਲ 1944 ਦੇ ਉਤਸ਼ਾਹੀ ਤੇ ਹੁਲਾਰਿਆਂ ਭਰੇ ਦਿਨਾਂ ਵਿੱਚ ਜਦੋਂ ਵੋਇਕੂ ਜੇਲ੍ਹੋਂ ਬਾਹਰ ਨਿੱਕਲ਼ਿਆ ਤਾਂ ਉਹਨੇ ਦਾੜ੍ਹੀ ਕਟਾ ਲਈ। ਉਹ ਜਵਾਨ ਜਵਾਨ ਦਿਸਣ ਲੱਗ ਪਿਆ।

ਇੱਕ ਦਿਨ ਪਾਰਟੀ ਦੀ ਮਿਹਰਬਾਨੀ ਨਾਲ਼ ਉਹਨੂੰ ਆਪਣੇ ਇੱਕ ਸ਼ਗਿਰਦ ਦੀ ਚਿੱਠੀ ਮਿਲ਼ੀ। ਚਿੱਠੀ ਆਣ ਤੋਂ ਪਹਿਲਾਂ ਉਹਦਾ ਖ਼ਿਆਲ ਸੀ ਕਿ ਉਹ ਰੂਸ ਵਿੱਚ ਕਿਸੇ ਥਾਂ ਮਾਰਿਆ ਗਿਆ ਹੋਣਾ ਹੈ। ਚਿੱਠੀ ਪੜ੍ਹ ਕੇ ਉਹਦੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ, "ਮੇਰਾ ਫ਼ਲੋਰੀਆ ਕੋਸਤੀਆ ਸਹੀ ਸਲਾਮਤ ਏ।"

ਇਹ ਚਿੱਠੀ ਚੈਕੋਸਲੋਵਾਕੀਆ ਦੇ ਮੋਰਚੇ ਤੋਂ ਆਈ ਸੀ। ਇਹ ਇੱਕ ਸਾਥੀ, ਫ਼ਾਰਕਾਸ਼ ਆਂਦਰੇ, ਨੂੰ ਸੌਂਪੀ ਗਈ ਸੀ, ਜਿਹੜਾ ਇਹਨੂੰ ਓਰਾਦੀਆ ਤੱਕ ਲੈ ਕੇ ਆਇਆ ਸੀ। ਅਖ਼ੀਰ ਬਰਾਸੋਵ ਪੁੱਜ ਕੇ ਤੀਜੇ ਸਾਥੀ ਨੇ ਇਹ ਚਿੱਠੀ ਆਪਣੇ ਜ਼ਿੰਮੇ ਲੈ ਲਈ, ਤੇ ਲਿਫ਼ਾਫ਼ੇ ਦੇ ਬਾਹਰ ਲਿਖੇ ਪਤੇ ਉੱਤੇ ਪੁਚਾ ਦਿੱਤੀ। ਫ਼ਲੋਰੀਆ ਕੋਸਤੀਆ ਨੇ ਆਪਣੇ ਖ਼ਤ ਵਿੱਚ ਲਿਖਿਆ ਸੀ:

"ਪਿਆਰੇ ਚਾਚਾ ਵੋਇਕੂ! ਸਭ ਤੋਂ ਪਹਿਲਾਂ ਮੈਂ ਤੁਹਾਨੂੰ ਇਹ ਦੱਸ ਦਿਆਂ ਕਿ ਏਸ ਚੰਦਰੇ ਵਣਜ ਵਿੱਚ ਜਿਸ ਵਿੱਚ ਲੋਕਾਂ ਦੇ ਦੁਸ਼ਮਣਾਂ ਨੇ ਸਾਨੂੰ ਧੱਕ ਦਿੱਤਾ ਏ, ਮੈਂ ਇੱਕ ਲੱਕੜ ਦੀ ਲੱਤ ਵਿਹਾਜੀ ਏ। ਪਰ ਮੈਨੂੰ ਬੜੀ ਖ਼ੁਸ਼ੀ ਹੈ, ਕਿਉਂਕਿ ਛੇਤੀ ਹੀ ਮੈਂ ਏਸੇ ਲੱਕੜ ਦੀ ਲੱਤ ਨਾਲ਼ ਬਰਲਿਨ ਦੇ ਬੂਹੇ ਖੜਕਾ ਰਿਹਾ ਹੋਵਾਂਗਾ..."

ਏਦੂੰ ਅੱਗੇ ਉਹਨੇ ਜੰਗ ਤੇ ਜਰਮਨਾਂ ਬਾਰੇ ਕਈ ਤਰ੍ਹਾਂ ਦੀਆਂ ਗੱਲਾਂ ਦੱਸ ਕੇ ਲਿਖਿਆ ਸੀ, "ਏਥੇ ਢੱਠੀ-ਕੰਢੀ ਦਾ ਇੱਕ ਕਿਸਾਨ ਮੇਰੇ ਨਾਲ਼ ਏ। ਮੈਨੂੰ ਪਤਾ ਏ ਕਿ ਤੁਹਾਡਾ ਪਿੰਡ ਵੀ ਉਹੀ ਏ, ਤੇ ਓਥੇ ਤੁਹਾਡਾ ਭਰਾ ਜਾਂ ਚਾਚੇ ਤਾਏ ਦਾ ਪੁੱਤ ਰਹਿੰਦਾ ਏ। ਉਹਨੂੰ ਮੇਰਾ ਇਹ ਸਾਥੀ ਜਾਣਦਾ ਏ। ਏਸ ਮੁੰਡੇ ਦਾ ਨਾਂ ਮੀਤ੍ਰਿਆ ਕੋਕੋਰ ਏ, ਤੇ ਜੋ ਵੀ ਮੁਸੀਬਤਾਂ ਇੱਕ ਗ਼ਰੀਬ ਦੁੱਖੀ ਕਿਸਾਨ ਦੀ ਜ਼ਿੰਦਗੀ ਵਿੱਚ ਆ ਸਕਦੀਆਂ ਨੇ, ਉਹ ਸਭ ਇਹਨੇ ਸਹੀਆਂ ਹੋਈਆਂ ਨੇ। ਇਹਨੂੰ ਭੋਂ ਵਾਂਗ ਕੁੱਟਿਆ ਗਿਆ, ਤਸੀਹੇ ਦਿੱਤੇ ਗਏ ਤੇ ਖ਼ੁਆਰ ਕੀਤਾ ਗਿਆ ਏ। ਉਹ ਕਹਿੰਦਾ ਏ ਕਿ ਜੇ ਉਹ ਏਸ ਘੱਲੂਘਾਰੇ ਵਿੱਚੋਂ ਬਚ ਨਿੱਕਲ਼ਿਆ ਤਾਂ ਉਹ ਆਪਣੇ ਪਿੰਡ ਪਰਤ ਕੇ ਸਭ ਤੋਂ ਪਹਿਲਾਂ ਜਗੀਰਦਾਰ ਨੂੰ ਜਿਊਂਦਿਆਂ ਹੀ ਭੁੰਨ ਲਏਗਾ, ਤੇ ਉਹਦੇ ਦਿਲ ਦਾ ਅਚਾਰ ਪਾਏਗਾ। ਉਹ ਆਪਣੇ ਅੰਦਰ ਦੀ ਕੌੜ ਤੇ ਗੁੱਸੇ ਨੂੰ ਮਠਿਆਂ ਕਰਨ ਲਈ ਇੰਜ ਦੀਆਂ ਗੱਲਾਂ ਕਰਦਾ ਰਹਿੰਦਾ ਏ। ਏਸ ਤੋਂ ਸਿਵਾ ਉਹਨੂੰ ਹੋਰ ਵੀ ਦੁੱਖ ਨੇ।

"ਉਹਨੂੰ ਆਪਣੀ ਮੰਗੇਤਰ ਦਾ ਬੜਾ ਫ਼ਿਕਰ ਏ, ਜਿਹੜੀ ਪਿੱਛੇ ਓਸੇ ਪਿੰਡ ਉਹਦੇ ਭਰਾ ਮਸ਼ੀਨ ਵਾਲ਼ੇ ਦੇ ਘਰ ਰਹਿੰਦੀ ਏ। ਏਸ ਮਸ਼ੀਨ ਵਾਲ਼ੇ ਨੇ ਪਹਿਲਾਂ ਪਿਓ ਕੋਲ਼ੋਂ ਮਿਲ਼ੀ ਉਹਦੀ ਭੋਂ ਖੋਹੀ ਏ, ਹੁਣ ਉਹ ਓਸ ਕੁੜੀ ਦਾ ਮਾਲ ਮੱਤਾ ਹਜ਼ਮ ਕਰਨਾ ਚਾਂਹਦਾ ਏ। ਇਹ ਕੁੜੀ ਉਹਦੀ ਯਤੀਮ ਸਾਲ਼ੀ ਏ। ਉਹ ਦੋਵੇਂ, ਮਸ਼ੀਨ ਵਾਲ਼ਾ ਤੇ ਉਹਦੀ ਵਹੁਟੀ, ਏਸ ਕੁੜੀ ਨੂੰ ਦੱਬ ਕੇ ਤੰਗ ਕਰਦੇ ਤੇ ਏਸ ਤੋਂ ਛੁਟਕਾਰਾ ਪਾਣ ਦੀ ਕੋਸ਼ਿਸ਼ ਕਰ ਰਹੇ ਨੇ। ਮੈਨੂੰ ਖ਼ਿਆਲ ਆ ਗਿਆ ਏ ਕਿ ਤੁਹਾਨੂੰ ਸ਼ੈਦ ਆਪਣੇ ਪਿੰਡ ਜਾਣ ਦਾ ਮੌਕਾ ਮਿਲ਼ ਜਾਏ। ਮੈਂ ਤੁਹਾਡੇ ਅੱਗੇ ਅਰਜ਼ ਕਰਦਾ ਹਾਂ ਕਿ ਮੇਰੇ ਸਾਥੀ ਦੀ ਏਸ ਮੰਗੇਤਰ ਦੀ ਤੁਸੀਂ ਹਰ ਤਰ੍ਹਾਂ ਰਾਖੀ ਕਰੋ। ਇੱਕ ਤੇ ਉਹ ਵਿਚਾਰਾ ਇਹਨਾਂ ਗ਼ਮਾਂ ਦਾ ਮਾਰਿਆ ਏ ਤੇ ਦੂਜਾ ਮੋਰਚੇ ਉੱਤੇ ਸਿਪਾਹੀ ਏ, ਸੋ ਉਹਨੂੰ ਦਿਨ ਜਾਂ ਰਾਤ ਕਦੇ ਵੀ ਇੱਕ ਪਲ ਲਈ ਚੈਨ ਨਸੀਬ ਨਹੀਂ ਹੁੰਦਾ। ਘੱਟੋ-ਘੱਟ ਆਪਣੇ ਭਰਾ ਨੂੰ ਇਹ ਸਾਰੀ ਗੱਲ ਦੱਸ ਦਿਓ, ਤਾਂ ਜੋ ਉਹਨੂੰ ਸਾਰੀ ਹਾਲਤ ਦਾ ਠੀਕ ਪਤਾ ਲੱਗ ਜਾਏ, ਤੇ ਉਹ ਕੁੜੀ ਦਾ ਖ਼ਿਆਲ ਰੱਖ ਸਕੇ।

"ਮੀਤ੍ਰਿਆ ਕੋਕੋਰ ਸਾਡੇ ਵਿੱਚੋਂ ਇੱਕ ਏ - ਤਦੇ ਹੀ ਮੈਂ ਓਸ ਬਾਰੇ ਤੁਹਾਨੂੰ ਲਿਖ ਰਿਹਾ ਹਾਂ। ਅਸੀਂ ਏਨਾ ਚਿਰ ਲਗਭਗ ਸਾਰਾ ਵਕਤ ਕੱਠੇ ਹੀ ਰਹੇ ਹਾਂ। ਤੇ ਸੋਵੀਅਤ ਯੂਨੀਅਨ ਵਿੱਚ ਕੈਦੀ ਬਣ ਕੇ ਉਹਨੇ ਬੜਾ ਕੁਝ ਸਿੱਖਿਆ ਏ। ਕੁਝ ਸਬਕ ਜਿਹੜੇ ਮੈਂ ਉਹਨੂੰ ਪੜ੍ਹਾਨੇ ਸ਼ੁਰੂ ਕੀਤੇ ਸਨ, ਉਹ ਵੀ ਮੈਨੂੰ ਪੂਰਿਆਂ ਕਰਨ ਦੀ ਲੋੜ ਨਹੀਂ ਪਈ, ਉਹਨੂੰ ਆਪਣੇ ਆਪ ਹੀ ਸਭ ਕੁਝ ਸਮਝ ਆਈ ਜਾ ਰਿਹਾ ਏ। ਉਹ ਅਸਲੀ ਅਰਥਾਂ ਵਿੱਚ ਸਾਥੀ ਏ, ਅਗਲੇ ਕੁਝ ਵਰ੍ਹਿਆਂ ਵਿੱਚ ਇਹ ਸਾਬਤ ਹੋ ਜਾਏਗਾ, ਤੇ ਮੇਰਾ ਯਕੀਨ ਏ ਕਿ ਸਾਨੂੰ ਉਹਦੀ ਵੱਧ ਤੋਂ ਵੱਧ ਮਦਦ ਕਰਨੀ ਚਾਹੀਦੀ ਏ..."

ਚਿੱਠੀ ਵਿੱਚ ਮੀਤ੍ਰਿਆ ਦੀ ਪ੍ਰਸ਼ੰਸਾ ਦੀਆਂ ਹੋਰ ਵੀ ਕਈ ਗੱਲਾਂ ਲਿਖੀਆਂ ਹੋਈਆਂ ਸਨ। ਠਠਿਆਰ ਬੜੀ ਦੁਚਿਤੀ ਵਿੱਚ ਪੈ ਗਿਆ। ਉਹਨੂੰ ਬਹੁਤ ਸਾਰੇ ਕੰਮ ਸਨ, ਤੇ ਸਭ ਤੋਂ ਵੱਡੀ ਗੱਲ ਇਹ ਸੀ ਕਿ ਉਹ ਅੱਜ-ਕੱਲ੍ਹ ਜਥੇਬੰਦਕ ਮਾਮਲਿਆਂ ਵਿੱਚ ਉਲ਼ਝਿਆ ਹੋਇਆ

ਸੀ। ਉਹਨੂੰ ਏਨੀ ਦੂਰ ਜਾ ਕੇ ਇਹਨਾਂ ਦੋ ਜਵਾਨ ਪ੍ਰੇਮੀਆਂ ਦੇ ਮਾਮਲੇ ਨਜਿੱਠਣ ਦੀ ਕਿੱਥੇ ਵਿਹਲ ਮਿਲ਼ ਸਕਦੀ ਸੀ!

ਉਹਨੇ ਚਿੱਠੀ ਇੱਕ ਪਾਸੇ ਰੱਖ ਦਿੱਤੀ। ਕੁਝ ਦਿਨਾਂ ਪਿਛੋਂ ਹੀ ਉਹਨੂੰ ਇੱਕ ਹੋਰ ਚਿੱਠੀ ਆ ਗਈ, ਜਿਸ ਵਿੱਚ ਉਹਦੇ ਇਸ ਪੁਰਾਣੇ ਸ਼ਗਿਰਦ ਨੇ ਸੁੱਖ-ਸਾਂਦ ਪੁੱਛੀ ਹੋਈ ਸੀ ਤੇ ਨਾਲ਼ੇ ਲਿਖਿਆ ਸੀ, "ਮੈਂ ਤੇ ਮੀਤ੍ਰਿਆ ਜਿਉਂਦੇ ਹਾਂ।" ਜਿਵੇਂ ਕਿਤੇ ਇਹ ਮੀਤ੍ਰਿਆ ਵੀ ਇੱਕ ਤਰ੍ਹਾਂ ਨਾਲ਼ ਉਹਦਾ ਸ਼ਗਿਰਦ ਹੋਵੇ, ਤੇ ਏਸ ਰਿਸ਼ਤੇ ਠਠਿਆਰ ਦਾ ਦੋਸਤ! ਚਿੱਠੀ ਵਿੱਚ ਹੋਰ ਕੁਝ ਨਹੀਂ ਸੀ।

"ਇਹ ਫ਼ਲੋਰੀਆ ਬੜਾ ਚਤਰ ਏ," ਵੋਇਕੂ ਨੇ ਆਪਣੇ ਆਪ ਨੂੰ ਕਿਹਾ, "ਉਹ ਮੈਨੂੰ ਖੂਬ ਜਾਣਦਾ ਏ। ਉਹ ਆਪਣੀ ਲੱਕੜ ਦੀ ਲੱਤ ਨਾਲ਼ ਸਿਰਫ਼ ਜਰਮਨ ਸ਼ਹਿਰਾਂ ਦੇ ਬੂਹੇ ਹੀ ਨਹੀਂ ਖੜਕਾਂਦਾ।" "ਤੂੰ ਮੇਰੇ ਦਿਲ ਦੇ ਦਰ ਵੀ ਖੜਕਾ ਰਿਹਾ ਏਂ। ਠੀਕ ਏ, ਜੋ ਕੁਝ ਹੋ ਸਕਿਆ, ਮੈਂ ਕਰਾਂਗਾ," ਉਹਨੇ ਉਹਨੂੰ ਜਵਾਬ ਲਿਖਿਆ।

ਉਹਨੇ ਦੂਜੀ ਚਿੱਠੀ ਵੀ ਇੱਕ ਪਾਸੇ ਰੱਖ ਦਿੱਤੀ। ਕਾਫ਼ੀ ਹਫ਼ਤੇ ਲੰਘ ਗਏ ਤਾਂ ਕਿਤੇ ਜਾ ਕੇ ਵੋਇਕੂ ਨੂੰ ਓਥੇ ਜਾਣ ਦਾ ਵਕਤ ਤੇ ਮੌਕਾ ਮਿਲ਼ਿਆ।

1945 ਦੀ ਫ਼ਰਵਰੀ ਦੇ ਇੱਕ ਦਿਨ ਸਤੋਇਕਾ ਚਰਨੈਤਜ਼ ਨੇ ਊਤਜ਼ਾ ਦਾ ਬਾਹਰਲਾ ਫਾਟਕ ਖੋਲ੍ਹਿਆ। ਉਹ ਬਰਫ਼-ਕੱਜੇ ਵਿਹੜੇ ਵਿੱਚੋਂ ਇੱਕ ਓਪਰਾ ਬੰਦਾ ਨਾਲ਼ ਲੈ ਆਇਆ। ਇਸ ਓਪਰੇ ਬੰਦੇ ਨੇ ਲੰਮਾ ਪਸ਼ਮੀ ਕੋਟ, ਤੇ ਚੁੰਝਦਾਰ ਟੋਪੀ ਪਾਈ ਹੋਈ ਸੀ। ਬਾਰੀ ਵਿੱਚੋਂ ਜਦੋਂ ਉਹਨਾਂ ਦੋਵਾਂ ਜ਼ਨਾਨੀਆਂ ਨੇ ਏਸ ਓਪਰੇ ਬੰਦੇ ਦਾ ਦ੍ਰਿੜ੍ਹ ਮੂੰਹ ਤੱਕਿਆ – ਜਿਹੜਾ ਆਪਣੀਆਂ ਗੰਭੀਰ ਅੱਖਾਂ ਤੇ ਘਣੀਆਂ ਭਵਾਂ ਸਣੇ ਪੱਥਰ ਦੀ ਇੱਕੋ ਸਿੱਲ੍ਹ ਵਿੱਚੋਂ ਘੜਿਆ ਗਿਆ ਜਾਪਦਾ ਸੀ – ਤਾਂ ਉਹ ਡਰ ਕੇ ਪਿੱਛੇ ਹੋ ਗਈਆਂ।

ਨਾਸਤਾਸੀਆ ਤੇ ਖ਼ਾਸ ਤੌਰ 'ਤੇ ਸਹਿਮ ਗਈ ਤੇ ਆਪਣੇ ਹੱਥ ਮਲ਼ਦੀ ਕਹਿਣ ਲੱਗੀ, "ਸੁੱਖ ਹੋਵੇ! ਇਹ ਸਤੋਇਕਾ ਦੇ ਨਾਲ਼ ਕੌਣ ਹੋ ਸਕਦਾ ਏ?"

"ਇੰਜ ਨਹੀਂ ਡਰੀਦਾ, ਫ਼ਿਕਰ ਦੀ ਕਿਹੜੀ ਗੱਲ ਏ!" ਊਤਜ਼ਾ ਨੇ ਉਹਨੂੰ ਝਾੜਿਆ, ਪਰ ਉਹਦਾ ਆਪਣਾ ਦਿਲ ਵੀ ਕਿਸੇ ਤੌਖ਼ਲੇ ਵਿੱਚ ਬੜੀ ਉੱਚੀ-ਉੱਚੀ ਧੱਕ-ਧੱਕ ਕਰ ਰਿਹਾ ਸੀ। "ਕੋਈ ਮਾੜੀ ਗੱਲ ਨਹੀਂ ਹੋ ਸਕਦੀ, ਸਤੋਇਕਾ ਸਾਡਾ ਸਨੇਹੀ ਏ।"

ਨਾਸਤਾਸੀਆ ਨੇ ਤਰਲਾ ਜਿਹਾ ਲਿਆ, "ਹਾਏ, ਮਾਂ! ਇਹ ਕੋਈ ਭੈੜੀ ਖ਼ਬਰ ਨਾ ਲਿਆਏ ਹੋਣ… ਅੱਜ ਜਦੋਂ ਮੈਂ ਸਵੇਰੇ ਉੱਠੀ ਸਾਂ ਤਾਂ ਮੇਰੀ ਖੱਬੀ ਅੱਖ ਫਰਕੀ ਸੀ। ਤੇ ਕੱਲ੍ਹ ਰਾਤੀਂ ਮੈਨੂੰ ਮੀਤ੍ਰਿਆ ਦਾ ਸੁਫ਼ਨਾ ਆਇਆ ਸੀ…"

"ਭੈੜੀਆਂ ਖ਼ਬਰਾਂ ਤਾਂ ਹਮੇਸ਼ਾ ਡਾਕੀਆ, ਜਾਂ ਪੁਲਸੀਆ ਤੇ ਜਾਂ ਗ੍ਰੀਤਜ਼ਾ, ਲਿਆਂਦਾ ਹੁੰਦਾ ਏ…।"

"ਉਹ ਸੁਫ਼ਨੇ ਵਿੱਚ ਮੇਰੇ ਵੱਲ ਤੱਕ ਕੇ ਹੱਸਦਾ ਸੀ, ਮਾਂ…"

ਊਤਜ਼ਾ ਹੋਰ ਬੇਚੈਨ ਹੋ ਗਈ। ਸੁਫ਼ਨੇ ਵਿੱਚ ਹੱਸਣਾ ਕੀ ਬੜਾ ਕੁਸ਼ਗਣਾ ਨਹੀਂ ਹੁੰਦਾ?

ਬਾਹਰ, ਸਤੋਇਕਾ ਚਰਨੈਤਜ਼ ਤੇ ਉਹਦੇ ਨਾਲ਼ ਦਾ ਆਪਣੇ ਬੂਟਾਂ ਤੇ ਕੱਪੜਿਆਂ ਤੋਂ ਬਰਫ਼ ਝਾੜ ਰਹੇ ਸਨ। ਬਾਹਰ ਬੱਝਾ ਹੋਇਆ ਕੁੱਤਾ ਇੱਕ ਦੋ ਵਾਰ ਭੌਂਕਿਆ ਸੀ ਤੇ ਫੇਰ ਚੁੱਪ ਕਰ ਗਿਆ ਸੀ। ਊਤਜ਼ਾ ਹੈਰਾਨ ਸੀ, "ਇਹ ਖਸਮਾਂ ਨੂੰ ਖਾਣਾ ਭੌਂਕਦਾ ਕਿਉਂ ਨਹੀਂ ?"

"ਪਹਿਲਾਂ ਉਹ ਭੌਂਕਿਆ ਸੀ," ਨਾਸਤਾਸੀਆ ਨੇ ਹੌਲ਼ੀ ਦੇਣੀ ਕਿਹਾ, "ਫੇਰ ਓਸ ਓਪਰੇ ਬੰਦੇ ਨੇ ਉਹਨੂੰ ਕੁਝ ਕਿਹਾ ਤੇ ਉਹ ਚੁੱਪ ਕਰ ਗਿਆ ਏ।"

ਊਤਜ਼ਾ ਨੇ ਕਾਹਲ਼ੀ-ਕਾਹਲ਼ੀ ਆਪਣੇ ਸਿਰ ਉਤਲਾ ਰੁਮਾਲ ਸੁਆਰਿਆ, ਇੱਕ ਨਜ਼ਰੇ ਸ਼ੀਸ਼ੇ ਵਿੱਚ ਤੱਕਿਆ, ਤੇ ਜੁੱਤੀ ਪਾ ਕੇ ਬਾਹਰ ਖੜੋਤੇ ਬੰਦਿਆਂ ਨੂੰ ਮਿਲ਼ਣ ਲਈ ਤੁਰ ਪਈ। ਓਪਰੇ ਬੰਦੇ ਦੇ ਪਹਿਲੇ ਬੋਲ ਨਾਲ਼ ਹੀ ਉਹਦੇ ਸਾਰੇ ਤੌਖਲੇ ਉੱਡ ਗਏ।

"ਤੁਸੀਂ ਸੁਖੀ ਵਸੋ ! ਮੈਂ ਚੰਗੀ ਖ਼ਬਰ ਲਿਆਇਆ ਹਾਂ।"

ਨਾਸਤਾਸੀਆ ਚੁੱਲ੍ਹੇ ਦੇ ਨੇੜੇ ਖੜੋਤੀ ਸੀ। ਉਹ ਲਿੱਸੀ ਹੋ ਗਈ ਸੀ, ਉਹਦੀਆਂ ਗੱਲ੍ਹਾਂ ਪੀਲ਼ੀਆਂ ਵਸਾਰ ਸਨ, ਪਰ ਸਭ ਤੋਂ ਵੱਧ, ਉਹਨੂੰ ਇਹ ਝੋਰਾ ਖਾ ਰਿਹਾ ਸੀ: ਕੁਝ ਦਿਨਾਂ ਤੋਂ ਉਹਦਾ ਢਿੱਡ ਕੁਝ ਲੱਭਣ ਲੱਗ ਪਿਆ ਸੀ। ਓਪਰੇ ਬੰਦੇ ਨੇ ਉੱਡਦੀ-ਉੱਡਦੀ ਨਜ਼ਰੇ ਉਹਨੂੰ ਤੱਕਿਆ ਤੇ ਫੇਰ ਝੱਟ ਊਤਜ਼ਾ ਵੱਲ ਮੂੰਹ ਕਰ ਕੇ ਕਹਿਣ ਲੱਗਾ, "ਸੋ ਹੁਣ ਤੂੰ ਸਾਨੂੰ ਪਛਾਣਦੀ ਵੀ ਨਹੀਂ ?"

"ਨਹੀਂ - ਕੁਝ ਕੁਝ ਸਿਹਾਣ ਮੈਨੂੰ ਆਉਂਦੀ ਪਈ ਏ - ਉਹ ! ਇਹ ਤੇ ਸਾਡਾ ਠਠਿਆਰ ਕਾਰੀਗਰ ਏ, ਸਤੋਇਕਾ ਦਾ ਭਰਾ। ਹੁਣ ਮੈਨੂੰ ਪੂਰਾ-ਪੂਰਾ ਯਾਦ ਆ ਗਿਆ ਏ। ਮੇਰਾ ਖ਼ਿਆਲ ਏ ਤੂੰ ਪਹਿਲਾਂ ਦਾੜ੍ਹੀ ਰੱਖਦਾ ਹੁੰਦਾ ਸੈਂ। ਬੜਾ ਫ਼ਰਕ ਪੈ ਗਿਆ ਏ ਤੇਰੇ ਵਿੱਚ, ਤੂੰ ਤੇ ਹੋਰ ਦਾ ਹੋਰ ਹੀ ਹੋ ਗਿਆ ਏਂ..."

"ਮੈਂ ਉਹੀ ਵੋਇਕੂ ਹਾਂ। ਪਰ ਇਹ ਵੀ ਹੋ ਸਕਦਾ ਏ, ਤੂੰ ਹੀ ਠੀਕ ਹੋਵੇਂ। ਜਿਹੋ ਜਿਹੇ ਵੋਇਕੂ ਨੂੰ ਤੂੰ ਜਾਣਦੀ ਹੁੰਦੀ ਸੈਂ, ਉਹ ਹੁਣ ਕਿਤੇ ਨਹੀਂ।"

ਜੋ ਉਹਨੇ ਕਿਹਾ ਸੀ ਊਤਜ਼ਾ ਨੂੰ ਪੂਰੀ ਤਰ੍ਹਾਂ ਸਮਝ ਨਾ ਆਇਆ, ਪਰ ਫੇਰ ਵੀ ਉਹਨੇ ਨੀਵੀਂ ਪਾ ਲਈ ਤੇ ਡੂੰਘਾ ਸਾਹ ਭਰਿਆ।

ਵੋਇਕੂ ਓਸੇ ਤਰ੍ਹਾਂ ਖੁਸ਼-ਖੁਸ਼ ਬੋਲੀ ਗਿਆ, "ਪਹਿਲਾਂ ਸਾਨੂੰ ਦੱਸ ਇਹ ਸਾਰੀਆਂ ਚੀਜ਼ਾਂ ਅਸੀਂ ਕਿੱਥੇ ਟਿਕਾਈਏ - ਪਿੱਛੋਂ ਗੱਲਬਾਤ ਛੇੜਾਂਗੇ।"

ਊਤਜ਼ਾ ਨੇ ਪਸ਼ਮੀ ਕੋਟ ਤੇ ਟੋਪੀਆਂ ਅੱਗ ਦੇ ਨੇੜੇ ਮੰਜੀ ਉੱਤੇ ਟਿਕਾ ਦਿੱਤੀਆਂ। ਏਧਰ-ਓਧਰ ਹੁੰਦਿਆਂ ਉਹ ਜਦੋਂ ਨਾਸਤਾਸੀਆ ਦੇ ਕੋਲ਼ੋਂ ਲੰਘੀ ਤਾਂ ਉਹਨੇ ਹੌਲ਼ੀ ਜਹੀ ਆਪਣੀ ਅਰਕ ਉਹਨੂੰ ਮਾਰੀ। ਪਰ ਕੁੜੀ ਦੇ ਮੋਢੇ ਉਹਨਾਂ ਹਟਕੋਰਿਆਂ ਕਰ ਕੇ ਅੱਗੇ ਹੀ ਕੰਬ ਰਹੇ ਸਨ, ਜਿਨ੍ਹਾਂ ਨੂੰ ਉਹ ਅੰਦਰ ਹੀ ਘੁੱਟਣ ਦਾ ਜਤਨ ਕਰ ਰਹੀ ਸੀ - ਤੇ ਉਹਨੇ ਅੱਗੋਂ ਕੋਈ ਸੈਨਤ ਨਾ ਕੀਤੀ।

ਵੋਇਕੂ ਨੇ ਵੱਡੇ ਸਾਰੇ ਬੂਟ ਤੇ ਭਾਰੇ ਕਾਰਡਰਾਏ ਦੇ ਕੱਪੜੇ ਪਾਏ ਹੋਏ ਸਨ। ਜਦੋਂ ਉਹ ਰਤਾ ਕੁ ਨਾਸਤਾਸੀਆ ਵੱਲ ਪਰਤਿਆ ਤਾਂ ਉਹ ਸੰਗ ਗਿਆ। ਉਹਨੇ ਆਪਣੇ ਚਿੱਟੇ ਹੋ ਰਹੇ ਵਾਲ਼ ਸੱਜੇ ਹੱਥ ਨਾਲ਼ ਸੁਆਰੇ, ਤੇ ਖੱਬੇ ਹੱਥ ਨਾਲ਼ ਆਪਣਾ ਪਾਈਪ ਕੱਢ ਲਿਆ।

ਹੌਲ਼ੀ-ਹੌਲ਼ੀ ਉਹਨੇ ਇਹਦੇ ਵਿੱਚ ਤਮਾਕੂ ਭਰਿਆ, ਤੇ ਫੇਰ ਲਾਈਟਰ ਕੱਢ ਕੇ ਇਹਨੂੰ ਬਾਲ਼ ਲਿਆ। ਏਨੇ ਚਿਰ ਵਿੱਚ ਨਾਸਤਾਸੀਆ ਨੇ ਆਪਣੀਆਂ ਅੱਖਾਂ ਖੋਲ੍ਹ ਲਈਆਂ ਤੇ ਉਹ ਬੜੀ ਦਿਲਚਸਪੀ ਨਾਲ਼ ਏਸ ਨਿੱਕੇ ਜਿਹੇ ਅਨੋਖੇ ਜੰਤਰ ਨੂੰ ਵੇਖਣ ਲੱਗ ਪਈ ਜਿਦ੍ਹੇ ਨਾਲ਼ ਹੁਣੇ ਏਸ ਓਪਰੇ ਬੰਦੇ ਨੇ ਅੱਗ ਬਾਲ਼ੀ ਸੀ। ਸਤੋਇਕਾ ਉਹਦੇ ਨੇੜੇ ਜਾ ਕੇ ਬੜੇ ਪਿਆਰ ਨਾਲ਼ ਕਹਿਣ ਲੱਗਾ, "ਇਹ ਮੀਤ੍ਰਿਆ ਦੀ ਖ਼ਬਰ ਲਿਆਇਆ ਏ..."

ਨਾਸਤਾਸੀਆ ਨੇ ਆਪਣੀਆਂ ਅੱਖਾਂ ਉਪਰ ਚੁੱਕੀਆਂ ਤੇ ਬਿੰਦ ਦੀ ਬਿੰਦ ਬਾਰੀਆਂ ਤੋਂ ਬਾਹਰ ਸਿਆਲ਼ੇ ਦੇ ਜਲੌਂ ਨੂੰ ਵੇਖਿਆ, ਤੇ ਫੇਰ ਓਵੇਂ ਹੀ ਆਪਣੀ ਨਿਮੋਝੂਣਤਾ ਵਿੱਚ ਗੁਆਚ ਗਈ।

"ਊਤਜ਼ਾ ਪਿਆਰੀ," ਵੋਇਕੂ ਨੇ ਬੜੀ ਮੁਲਾਇਮੀ ਨਾਲ਼ ਕਿਹਾ, "ਮਿਹਰਬਾਨੀ ਕਰ ਕੇ ਏਸ ਬੱਚੀ ਨੂੰ ਦੱਸ ਦੇ ਕਿ ਉਹਨੂੰ ਡਰਨ ਜਾਂ ਸ਼ਰਮਿੰਦਿਆਂ ਹੋਣ ਦੀ ਕੋਈ ਲੋੜ ਨਹੀਂ।" "ਸੁਣਿਆਂ ਈ, ਕੁੜੇ!" ਧਰਮ-ਮਾਤਾ ਨੇ ਕਿਹਾ। ਪਰ ਨਾਸਤਾਸੀਆ ਪਹਿਲਾਂ ਨਾਲ਼ੋਂ ਵੱਧ ਪੀੜ ਨਾਲ਼ ਰੋਣ ਲੱਗ ਪਈ।

ਵੋਇਕੂ ਨੇ ਆਪਣੇ ਨੱਕ ਤੇ ਮੂੰਹ ਵਿੱਚੋਂ ਧੂੰਏਂ ਦੇ ਕੁਝ ਬੱਦਲ ਕੱਢੇ। "ਕੀ ਮੁੰਡੇ ਨੇ ਤੁਹਾਨੂੰ ਕੋਈ ਚਿੱਠੀ ਚਪੱਠੀ ਲਿਖੀ ਏ?" ਉਹਨੇ ਊਤਜ਼ਾ ਤੋਂ ਪੁੱਛਿਆ।

"ਹਾਂ, ਉਹਨੇ ਦੋ ਵਾਰੀ ਸਾਨੂੰ ਕੁਝ ਰਕਮ ਵੀ ਭੇਜੀ ਏ।"

"ਉਹਦੀ ਚਿੱਠੀ ਆਇਆਂ ਚਿਰ ਹੋ ਗਿਆ ਏ," ਨਾਸਤਾਸੀਆ ਵਿਚਾਲਿਓਂ ਹੀ ਬੋਲ ਉੱਠੀ।

"ਕਿੰਨਾ ਚਿਰ?"

ਕੁੜੀ ਨਾ ਕੂਈ ਤੇ ਊਤਜ਼ਾ ਨੇ ਜਵਾਬ ਦਿੱਤਾ, "ਇੱਕ ਹਫ਼ਤਾ... ਪਰ ਹੁਣ ਮੋਰਚੇ ਉੱਤੇ ਕੋਈ ਖ਼ਤਰਾ ਤਾਂ ਨਹੀਂ?" ਕੋਈ ਵੀ ਨਾ ਬੋਲਿਆ।

"ਮੈਂ ਤੁਹਾਡੇ ਲਈ ਕੁਝ ਖਾਣ ਪੀਣ ਨੂੰ ਲਿਆਂਦੀ ਹਾਂ," ਜਿਹੜੀ ਚੁੱਪ ਲੰਮੀ ਹੁੰਦੀ ਜਾਂਦੀ ਸੀ ਊਤਜ਼ਾ ਨੇ ਉਹਨੂੰ ਤੋੜਨ ਦਾ ਏਸ ਤਰ੍ਹਾਂ ਜਤਨ ਕੀਤਾ।

"ਜ਼ਰਾ ਠਹਿਰ ਜਾ, ਕੁਝ ਦੇਰ ਨੂੰ ਸਹੀ। ਆ ਬਹਿ ਜਾ ਕੁਝ ਗੱਲਾਂ ਕਰ ਲਈਏ। ਮੈਂ ਏਧਰ ਆਪਣੇ ਕਿਸੇ ਸਿਆਸੀ ਕੰਮ ਲਈ ਆਣਾ ਸੀ, ਤੇ ਮੇਰੇ ਇੱਕ ਪੁਰਾਣੇ ਸ਼ਾਗਿਰਦ ਨੇ ਮੈਨੂੰ ਆਪਣੇ ਇੱਕ ਦੋਸਤ ਮੇਰੇ ਗਰਾਈਂ ਲਫ਼ਟੈਨ ਕੋਕੋਰ ਦੀਆਂ ਤਕਲੀਫ਼ਾਂ ਬਾਰੇ ਲਿਖਿਆ ਸੀ। ਮੈਂ ਸੋਚਿਆ ਕਿ ਰਾਹ ਵਿੱਚ ਮੈਂ ਆਪ ਵੀ ਏਸ ਬਾਰੇ ਕੁਝ ਪਤਾ ਕਰ ਜਾਵਾਂ। ਪਹਿਲਾਂ ਮੈਂ ਆਪਣੇ ਭਰਾ ਸਤੋਇਕਾ ਕੋਲ਼ ਗਿਆ, ਜਿਨ੍ਹੇ ਕੁਝ ਗੱਲਾਂ ਮੈਨੂੰ ਦੱਸੀਆਂ ਨੇ। ਅਸੀਂ ਦੋਵੇਂ ਕੱਠੇ ਮਸ਼ੀਨ ਤੋਂ ਵੀ ਹੋ ਆਏ ਹਾਂ।"

ਨਾਸਤਾਸੀਆ ਉੱਚੀ ਡਸਕੋਰੇ ਲੈਂਦਿਆਂ ਫਿਸ ਪਈ ਤੇ ਭੁੰਜੇ ਫ਼ਰਸ਼ ਉੱਤੇ ਬਹਿ ਗਈ, "ਅਜਿਹੇ ਕੱਕਰ ਵਿੱਚ, ਅੱਧੀ ਰਾਤ ਵੇਲ਼ੇ ਉਹਨਾਂ ਮੈਨੂੰ ਘਰੋਂ ਧੱਕਾ ਦੇ ਦਿੱਤਾ ਏ!"

ਊਤਜ਼ਾ ਥੱਲੇ ਹੋ ਕੇ ਨਰਮਾਈ ਨਾਲ਼ ਉਹਦਾ ਸਿਰ ਤੇ ਮੋਢੇ ਘੁੱਟਣ ਲੱਗੀ।

"ਉਹਨਾਂ ਹੀ ਮੈਨੂੰ ਦੱਸਿਆ ਸੀ ਕਿ ਕੁੜੀ ਏਥੇ ਵੇ," ਵੋਇਕੂ ਕਹਿੰਦਾ ਗਿਆ,

"ਸੋ ਮੈਂ ਕੁੜੀ ਨੂੰ ਮਿਲ਼ਣ ਏਥੇ ਆ ਗਿਆ। ਪਰ ਸਭ ਤੋਂ ਪਹਿਲਾਂ ਮੈਂ ਗ੍ਰੀਤਜ਼ਾ ਲੁੰਗੂ ਨੂੰ ਪੁੱਛਿਆ ਸੀ ਕਿ ਉਹਦੇ ਭਰਾ ਦੀ ਭੋਂ ਦਾ ਕੀ ਬਣਿਆ ? ਉਹਨੇ ਗੋਲ਼-ਮੋਲ਼ ਗੱਲ ਕੀਤੀ ਕਿ ਜਿਨ੍ਹਾਂ ਕੁ ਇਹਦਾ ਮੁੱਲ ਬਣਦਾ ਸੀ, ਓਦੂੰ ਵੱਧ ਦੇ ਕੇ ਉਹਨੇ ਇਹ ਖ਼ਰੀਦ ਲਈ ਏ, ਤੇ ਜਿਕਣ ਵੀ ਏ, ਉਹ ਇਹਦੇ ਬਦਲੇ ਮੀਤ੍ਰਿਆ ਨੂੰ ਕੁਝ ਵੱਧ ਹੀ ਮੁੱਲ ਮੋੜ ਚੁੱਕਿਆ ਏ - ਤੇ ਜੇ ਰੱਬ ਨੇ ਚਾਹਿਆ ਤੇ ਉਹ ਲਾਮੋਂ ਪਰਤ ਆਇਆ ਤਾਂ ਉਹ ਮੀਤ੍ਰਿਆ ਨਾਲ਼ ਰੱਬੀ ਨਿਆਂ ਮੁਤਾਬਕ ਸਾਰਾ ਲੇਖਾ ਸਾਫ਼ ਕਰ ਲਏਗਾ..."

"ਲਓ, ਸੁਣ ਲਓ ਇਹਦੀ ਗੱਲ ! ਕਦੇ ਏਦੂੰ ਵਡੇਰੇ ਬਦਮਾਸ਼ ਨਾਲ਼ ਵੀ ਤੁਹਾਡਾ ਵਾਹ ਪਿਆ ਏ ?" ਊਤਜ਼ਾ ਨੇ ਚੀਕ ਕੇ ਕਿਹਾ।

"ਤੇ ਜਦੋਂ ਫੇਰ ਅਸੀਂ ਕੁੜੀ ਦੀ ਗੱਲ ਛੇੜੀ..." ਨਾਸਤਾਸੀਆ ਪਹਿਲਾਂ ਤੋਂ ਵੀ ਵੱਧ ਗੁੱਛਾ-ਮੁੱਛਾ ਹੋ ਗਈ, ਪਰ ਗੱਲ ਚੰਗੀ ਤਰ੍ਹਾਂ ਸੁਣ ਸਕਣ ਲਈ ਉਹਨੇ ਰੋਣਾ ਬੰਦ ਕਰ ਦਿੱਤਾ। "ਤੇ ਜਦੋਂ ਫੇਰ ਅਸੀਂ ਕੁੜੀ ਦੀ ਗੱਲ ਛੇੜੀ," ਵੋਇਕੂ ਗੱਲ ਕਰੀ ਜਾ ਰਿਹਾ ਸੀ।

"ਮੈਨੂੰ ਸਭ ਪਤਾ ਏ !" ਊਤਜ਼ਾ ਵਿੱਚੋਂ ਈ ਬੋਲ ਪਈ, "ਉਹਨੇ ਸਾਡੇ ਖ਼ਾਨਦਾਨ ਦਾ ਨੱਕ ਕੱਟ ਦਿੱਤਾ ਏ, ਸਾਰੇ ਪਿੰਡ ਵਿੱਚ ਭੰਡੀ ਕਰਾਈ ਏ, ਉਹ ਨਜਾਇਜ਼ ਬੱਚਾ ਜੰਮਣ ਵਾਲ਼ੀ ਏ, ਤੇ ਹੋਰ ਅਜਿਹੀ ਬਕ-ਬਕ। ਭਲਾ ਨਜਾਇਜ਼ ਇਹ ਕਿਵੇਂ ਹੋਇਆ ? ਇਹ ਤੇ ਪਿਆਰ ਦੀ ਔਲਾਦ ਏ... ਕੀ ਏਦੂੰ ਵੱਧ ਜਾਇਜ਼ ਬੱਚਾ ਹੋਰ ਕੋਈ ਹੋ ਸਕਦਾ ਏ ?"

"ਤੂੰ ਠੀਕ ਆਖ ਰਹੀ ਏਂ !" ਠਠਿਆਰ ਨੇ ਉਹਨੂੰ ਠੰਢਿਆਂ ਕਰਨ ਲਈ ਕਿਹਾ, "ਤੇ ਨਾਲ਼ੇ ਸਾਡਾ ਕਾਨੂੰਨ ਏਸ ਬੱਚੇ ਦਾ ਪੱਖ ਪੂਰਦਾ ਏ।"

"ਉਹਨੂੰ ਅਜਿਹੀਆਂ ਗੱਲਾਂ ਕਰਨ ਦੀ ਹਿੰਮਤ ਕਿਵੇਂ ਪਈ," ਊਤਜ਼ਾ ਜੋਸ਼ ਵਿੱਚ ਸੀ, "ਪਾਂ ਮਾਰਿਆ ਕੁੱਤਾ, ਹੱਡ-ਹਰਾਮੀ, ਕੋਹੜਾ ਘੀਚੜ !"

ਨਾਸਤਾਸੀਆ ਨੇ ਵੋਇਕੂ ਵੱਲ ਆਪਣੀਆਂ ਬਾਹਾਂ ਵਧਾਈਆਂ, "ਉਫ਼ ! ਜੇ ਤੁਹਾਨੂੰ ਪਤਾ ਹੋਵੇ - ਇਸ ਬੱਚੇ ਖ਼ਾਤਰ ਸਾਰੇ ਪਿੰਡ ਨੇ ਮੇਰੀ ਕੀ ਬਾਬ ਕੀਤੀ ਏ।"

ਠਠਿਆਰ ਨੇ ਉਹਦੀਆਂ ਬਾਹਾਂ ਫੜ ਕੇ ਉਹਨੂੰ ਉਤਾਂਹ ਉੱਠਣ ਵਿੱਚ ਮਦਦ ਕੀਤੀ, "ਨਾ ਧੀਏ ! ਹੁਣ ਹੋਰ ਨਾ ਰੋ। ਤੇ ਉੱਕਾ ਫ਼ਿਕਰ ਨਾ ਕਰ। ਨਵਾਂ ਕਾਨੂੰਨ ਤੇਰੇ ਬਾਲ ਦੀ ਰਾਖੀ ਕਰੇਗਾ।" ਨਾਸਤਾਸੀਆ ਨੇ ਆਪਣੀਆਂ ਅੱਖਾਂ ਪੂੰਝੀਆਂ, ਉਹਦੀਆਂ ਅੱਖਾਂ ਹੁਣ ਕਿਸੇ ਨਵੀਂ ਖ਼ੁਸ਼ੀ ਨਾਲ਼ ਚਮਕ ਪਈਆਂ ਸਨ। ਵੋਇਕੂ ਨੇ ਆਪਣਾ ਗਲ਼ਾ ਸਾਫ਼ ਕੀਤਾ ਤੇ ਕਰੜੀ ਵਾਜ ਵਿੱਚ ਬੋਲਦਾ ਗਿਆ, "ਮੈਂ ਏਸ ਬਦਜ਼ਾਤ ਮਸ਼ੀਨ ਵਾਲ਼ੇ ਨੂੰ ਦੱਸ ਆਇਆ ਵਾਂ ਕਿ ਉਹ ਆਪਣੇ ਭਰਾ ਨੂੰ ਮੋਇਆ ਮੁੱਕਿਆ ਸਮਝ ਕੇ ਪੁੱਠੀਆਂ ਛਾਲ਼ਾਂ ਨਾ ਪਿਆ ਮਾਰੇ। ਹੋਰ ਕੁਝ ਨਹੀਂ ਤੇ ਉਹਦਾ ਵਾਰਸ ਤਾਂ ਪਿੱਛੇ ਹੋਏਗਾ ਹੀ।"

"ਇਹ ਮੁੰਡਾ ਹੋਏਗਾ," ਊਤਜ਼ਾ ਨੇ ਬੜੇ ਮਾਣ ਨਾਲ ਐਲਾਨ ਕੀਤਾ।

"ਤੇ ਕੁੜੀ ਕਿਓਂ ਨਾ ?" ਵੋਇਕੂ ਹੱਸਿਆ, "ਫੇਰ ਉਹਨੂੰ ਲਾਮ 'ਤੇ ਨਹੀਂ ਜਾਣਾ ਪਏਗਾ, ਤੇ ਆਪਣੇ ਹਿੱਸੇ ਪ੍ਰਤੀ ਬੱਚੇ ਜੰਮੇਂਗੀ।... ਜਿਵੇਂ ਵੀ ਏ, ਜਿਕਰ ਮੈਂ ਤੁਹਾਨੂੰ ਦੱਸ ਰਿਹਾ ਸਾਂ, ਮੈਂ ਗ੍ਰੀਤਜ਼ਾ ਲੁੰਗੂ ਨਾਲ਼ ਏਧਰ ਓਧਰ ਦੀਆਂ ਬਥੇਰੀਆਂ ਮਾਰਦਾ ਰਿਹਾ, ਤੇ ਇਹਨਾਂ ਦੋਵਾਂ

ਮੁੰਡੇ ਕੁੜੀ ਦੇ ਵਿਆਹ ਦੀ ਗੱਲ ਵੀ ਕਰਦਾ ਰਿਹਾ, ਤੇ ਅਖ਼ੀਰ ਉਹਨੂੰ ਯਰਕਾ ਦਿੱਤਾ। ਉਹਨੇ ਮੈਨੂੰ ਇਕਰਾਰ ਦਿੱਤਾ ਏ ਕਿ ਉਹ ਨਾਸਤਾਸੀਆ ਨੂੰ ਉਹਦੇ ਢਾਈ ਏਕੜ ਜ਼ਰੂਰ ਦੇ ਦਏਗਾ।"

"ਜਾਂਦੇ ਚੋਰ ਦੀ ਲੰਗੋਟੀ ਹੀ ਸਹੀ," ਊਤਜ਼ਾ ਨੇ ਹਉਕਾ ਭਰਿਆ।

"ਅਸੀਂ ਏਸ ਉੱਤੇ ਕੰਮ ਕਰਦਿਆਂ ਆਪਣੀ ਪੂਰੀ ਜਾਨ ਲੜਾ ਦਿਆਂਗੇ," ਨਾਸਤਾਸੀਆ ਬੋਲ ਉੱਠੀ।

ਪਰ ਵੋਇਕੂ ਨੇ ਆਪਣੀਆਂ ਗੰਭੀਰ ਤੇ ਪੜਚੋਲੀਆ ਅੱਖਾਂ ਨਾਲ਼ ਉਹਦੇ ਵੱਲ ਤੱਕਿਆ, ਤੇ ਨਾਸਤਾਸੀਆ ਨੂੰ ਚੇਤੇ ਆ ਗਿਆ ਕਿ ਆਉਂਦੇ ਹੁਨਾਲ਼ੇ ਨੂੰ ਤਾਂ ਉਹਨੂੰ ਹੋਰ ਕਿਸੇ ਤਰ੍ਹਾਂ ਜਾਨ ਲੜਾਨੀ ਪਏਗੀ। ਸ਼ਰਮ ਨਾਲ਼ ਨਾਸਤਾਸੀਆ ਦੀਆਂ ਗੱਲ੍ਹਾਂ ਸੂਹੀਆਂ ਹੋ ਗਈਆਂ, ਤੇ ਉਹ ਜ਼ਮੀਨ ਵੱਲ ਤੱਕਣ ਲੱਗ ਪਈ।

ਸਤੋਇਕਾ ਕਹਿਣ ਲੱਗਾ, "ਹਾਂ, ਵਕਤ ਲੰਘਦਾ ਜਾ ਰਿਹਾ ਏ, ਹੁਨਾਲ਼ਾ ਆ ਹੀ ਜਾਏਗਾ। ਮੈਨੂੰ ਪਤਾ ਏ ਮੀਤ੍ਰਿਆ ਦੇ ਦਿਲ 'ਤੇ ਕੀ ਬੀਤ ਰਹੀ ਏ, ਕਿਹੋ ਜਹੇ ਕੌੜੇ ਦੁੱਖਾਂ ਦਾ ਝੱਖੜ ਉਹਦੇ ਅੰਦਰ ਝੁਲ ਰਿਹਾ ਏ; ਜਿੰਨੀ ਛੇਤੀ ਹੋ ਸਕੇ ਉਹਨੂੰ ਪਰਤ ਆਣਾ ਚਾਹੀਦਾ ਏ। ਮੇਰੀ ਤਾਂ ਰਾਏ ਵੇ ਕਿ ਉਹਨੂੰ ਹੁਣ ਹੋਰ ਬਹੁਤੇ ਦਿਨ ਆਪਣੇ ਅੰਦਰ ਇਹ ਨਫ਼ਰਤ ਦੀ ਅੱਗ ਨਹੀਂ ਬਲ਼ਣ ਦੇਣੀ ਚਾਹੀਦੀ।"

ਵੋਇਕੂ ਨੇ ਮੁਸਕਰਾ ਕੇ ਕਿਹਾ, "ਕਈ ਲੋਕਾਂ ਦੀ ਨਫ਼ਰਤ ਸ਼ਰਾਬ ਵਾਂਗ ਹੁੰਦੀ ਏ, ਜਿੰਨੀ ਪੁਰਾਣੀ ਓਨੀ ਚੰਗੀ। ਕੀ ਤੂੰ ਮਖ਼ੌਲ ਕੀਤਾ ਏ ?"

ਸਤੋਇਕਾ ਨੇ ਕਿਹਾ, "ਨਹੀਂ, ਮਖ਼ੌਲ ਕਾਹਨੂੰ ! ਹੋ ਸਕਦਾ ਏ ਤੂੰ ਠੀਕ ਹੋਵੇਂ। ਜੋ ਤੂੰ ਕੀਤਾ ਤੇ ਕਿਹਾ ਏ ਉਹਦੇ ਨਾਲ਼ ਮੇਰੀ ਪੂਰੀ ਸਹਿਮਤੀ ਏ। ਸਿਰਫ਼ ਮੈਂ ਤੈਨੂੰ ਏਨਾ ਕਹਿਣਾ ਚਾਹਾਂਗਾ ਕਿ ਏਸ ਗ੍ਰੀਤਜ਼ਾ ਲੁੰਗੂ ਦੇ ਇਕਰਾਰਾਂ 'ਤੇ ਯਕੀਨ ਨਾ ਕਰੀਂ।"

"ਤੇਰਾ ਖ਼ਿਆਲ ਏ, ਉਹ ਮੇਰੇ ਅੱਗੇ ਝੂਠ ਬੋਲ ਰਿਹਾ ਸੀ ?"

"ਤੇ ਹੋਰ ਕੀ ? ਉਹ ਹੁਣੇ ਨੱਠਦਾ-ਨੱਠਦਾ ਜਗੀਰਦਾਰ ਕੋਲ਼ ਜਾਏਗਾ, ਤੇ ਉਹਦੇ ਨਾਲ਼ ਰਲ਼ ਕੇ ਕੋਈ ਠੀਆ ਠੱਪਾ ਕਰ ਲਏਗਾ। ਤੇ ਫੇਰ ਜਿਵੇਂ ਉਹਦੀ ਮਰਜ਼ੀ ਹੋਏਗੀ – ਓਵੇਂ ਹੀ ਉਹ ਕਰੇਗਾ।"

ਠਠਿਆਰ ਜਾਪਦਾ ਸੀ ਜਿਵੇਂ ਆਪਣੇ ਲਫ਼ਜ਼ ਬੜੇ ਨਾਪ ਤੋਲ ਕੇ ਬੋਲ ਰਿਹਾ ਸੀ, "ਇੰਜ ਮੁਮਕਿਨ ਏ," ਉਹਨੇ ਅਖ਼ੀਰ ਫ਼ੈਸਲਾ ਕਰਦਿਆਂ ਕਿਹਾ। "ਤਾਂ ਉਹਨੂੰ ਨਫ਼ਰਤ ਦੀ ਸ਼ਰਾਬ ਪੀ ਲੈਣ ਦਿਓ।"

ਕਮਰਾ ਅਚਾਨਕ ਹਨੇਰਾ ਹੋ ਗਿਆ ਜਾਪਿਆ। ਉਹਨਾਂ ਵਿੱਚੋਂ ਹਰ ਇੱਕ ਉੱਤੇ ਵੋਇਕੂ ਦੇ ਅਖ਼ੀਰਲੇ ਲਫ਼ਜ਼ਾਂ ਦਾ ਬੜਾ ਅਸਰ ਹੋਇਆ ਸੀ। ਉਹਦੀ ਖ਼ੁਸ਼ਕ, ਇਕਸਾਰ ਵਾਜ ਵਿੱਚ ਕਿਸੇ ਝੱਖੜ ਦੀ ਸ਼ੂਕਰ ਤੇ ਬੀਤੇ ਹੋਏ ਦੁੱਖਾਂ ਦੀ ਦੁਨੀਆਂ ਦੀ ਗੂੰਜ ਸੀ। "ਬੇਇਨਸਾਫ਼ੀ ਉਹਨਾਂ ਨੂੰ ਗੁੜ੍ਹਤੀ ਵਿੱਚ ਮਿਲ਼ੀ ਸੀ, ਇਨਸਾਫ਼ ਉਹਨਾਂ ਦਾ ਕਾਲ ਬਣੇਗਾ !" ਉਹਨੇ ਆਪਣੇ ਦੰਦ ਪੀਂਹਦਿਆਂ ਕਿਹਾ, "ਮੈਂ ਕਮੇਟੀ ਦੇ ਦਫ਼ਤਰ ਵਿੱਚ ਤੇ ਏਥੇ ਪਾਰਟੀ ਦੇ ਮੁਕਾਮੀ ਬੰਦਿਆਂ ਨੂੰ ਤਾੜਨਾ ਕਰ ਦਿੱਤੀ ਏ ਕਿ ਸਭ ਚੁਕੰਨੇ ਰਹਿਣ। ਉਹ ਬੰਦੇ ਵਾਪਸ ਆ ਕੇ ਜੁੜੇ ਰਹੇ ਨੇ

ਜਿਹੜੇ ਨਵੀਂ ਜ਼ਿੰਦਗੀ ਦੇ ਖ਼ਿਲਾਫ਼ ਗੋਂਦਾਂ ਗੁੰਦਾ ਰਹੇ ਨੇ। ਇਹਨਾਂ ਨੂੰ ਭਾਂਜ ਦੇਣੀ ਹੋਏਗੀ। ਇਹਨਾਂ ਪ੍ਰੇਤਾਂ ਦੀ ਉਧੜਧੁੰਮੀ ਮੁੱਕਣੀ ਚਾਹੀਦੀ ਏ। ਨਵੀਂ ਪ੍ਰਭਾਤ ਹੋਣ ਵਾਲ਼ੀ ਏ!"

"ਉਹ ਨਹੀਂ ਕਿਸੇ ਦੀ ਸੁਣਨਗੇ!" ਸਤੋਇਕਾ ਨੇ ਹੱਠ ਨਾਲ਼ ਕਿਹਾ।

"ਜੇ ਨਹੀਂ ਸੁਣਨਗੇ ਤਾਂ ਫੇਰ ਉਹਨਾਂ ਦੇ ਹੀ ਪੁੱਠੇ ਦਿਨ ਆਏ ਨੇ। ਅਖ਼ੀਰ ਇੱਕੋ ਚਮੜੀ ਏ ਉਹਨਾਂ ਕੋਲ਼, ਚੰਗਾ – ਫੇਰ ਇਹੀ ਸਾਨੂੰ ਲਾਹ ਕੇ ਦੇ ਦੇਣ!... ਛੱਡੋ ਇਸ ਗੱਲ ਨੂੰ – ਮੈਂ ਜੋ ਵੇਖਣਾ ਸੀ ਵੇਖ ਲਿਆ ਏ। ਤੇ ਹੁਣ ਮੈਂ ਤੈਨੂੰ ਆਪਣੇ ਭਰਾ ਦੇ ਸਪੁਰਦ ਕਰ ਜਾਂਦਾ ਹਾਂ। ਜੇ ਕਿਸੇ ਗੱਲੇ ਉਹਨੂੰ ਮੇਰੀ ਲੋੜ ਪਈ, ਤਾਂ ਉਹ ਮੇਰਾ ਠਿਕਾਣਾ ਜਾਣਦਾ ਏ।"

"ਹੁਣ ਖਾਣ ਲਈ ਕੁਝ ਲੈ ਆਵਾਂ?" ਊਤਜ਼ਾ ਨੇ ਫੇਰ ਇੱਕ ਵਾਰੀ ਪੁੱਛਿਆ। "ਅਸੀਂ ਸੂਰਨੀ ਮਾਰੀ ਏ, ਤੇ ਕੁਝ ਸ਼ਰਾਬ ਵੀ ਸਾਡੇ ਕੋਲ਼ ਹੈ।"

"ਸਾਡੇ ਲਈ ਕੁਝ ਨਾ ਲਿਆਣਾ," ਵੋਇਕੂ ਨੇ ਹੱਸਦਿਆਂ-ਹੱਸਦਿਆਂ ਕਿਹਾ, "ਨਹੀਂ ਤੇ ਜੋ ਤੁਹਾਡੇ ਕੋਲ਼ ਏ, ਉਹ ਅਸੀਂ ਚਟਮ ਕਰ ਜਾਵਾਂਗੇ।"

## 20.

1945 ਦੀ ਬਹਾਰ ਵਿੱਚ ਢੱਠੀ-ਕੰਢੀ ਦੇ ਵਾਸੀਆਂ ਵਿੱਚ ਬੜੀ ਬੇਚੈਨੀ ਫੈਲ ਗਈ, ਅਜਿਹੀ ਬੇਚੈਨੀ ਬੜੀ ਦੇਰ ਤੋਂ ਓਥੇ ਕਦੇ ਨਹੀਂ ਸੀ ਵੇਖਣ ਵਿੱਚ ਆਈ। ਪਰੂੰ ਬਹਾਰ ਮਗਰੋਂ ਜਰਮਨ ਜਿੱਥੋਂ-ਜਿੱਥੋਂ ਵੀ ਲੰਘੇ ਸਨ ਉਹ ਸਾਰੇ ਇਲਾਕੇ ਇੱਕ ਵਾਰ ਫੇਰ ਲੁੱਟੇ ਗਏ, ਤੇ ਤਬਾਹ ਹੋਏ। ਜੇ ਕਿਤੇ ਪਤਝੜ ਦੀ ਬਿਆਈ ਔੜੀ ਨਾ ਜਾਂਦੀ,... ਪਰ ਸੋਕੇ ਕਰ ਕੇ ਬਹੁਤੀ ਥਾਈਂ ਕਣਕ ਉੱਗੀ ਹੀ ਨਹੀਂ ਸੀ, ਐਵੇਂ ਵਿਰਲਾ-ਵਿਰਲਾ ਕੋਈ ਬੂਟਾ ਦਿਸਦਾ ਸੀ। ਹਰ ਪਾਸੇ ਲੱਖਾਂ ਚੂਹੇ ਦਗੜ-ਦਗੜ ਕਰਨ ਲੱਗ ਪਏ ਤੇ ਸਿਆੜਾਂ ਵਿੱਚੋਂ ਦਾਣੇ ਚੁਰਾ-ਚੁਰਾ ਕੇ ਆਪਣੀਆਂ ਖੁੱਡਾਂ ਵਿੱਚ ਢੇਰ ਕਰੀ ਜਾਂਦੇ ਸਨ। ਏਸ, ਕੋਹੜੀ ਲਾਮਡੋਰੀ ਨੂੰ ਵੀ ਕਾਲ ਦਾ ਖ਼ਤਰਾ ਮਹਿਸੂਸ ਹੋਣ ਲੱਗ ਪਿਆ ਸੀ।

ਪਿੰਡਾਂ ਵਿੱਚ ਹੋਰ ਤਰ੍ਹਾਂ ਦੇ ਚੂਹੇ ਵੀ ਆਣ ਢੁੱਕੇ ਸਨ, ਏਦੂੰ ਵਧੇਰੇ ਖ਼ਤਰਨਾਕ ਕਿਸਮ ਦੇ ਦੋ ਟੰਗੇ ਚੂਹੇ।

ਓਪਰੇ ਬੰਦੇ, ਪ੍ਰਦੇਸੀ, ਹਰ ਤਰ੍ਹਾਂ ਦੇ ਅਵਾਰਾ, ਕੁਝ ਥੋੜ੍ਹਾ ਜਿਹਾ ਆਟਾ ਖ਼ਰੀਦਣ ਦੇ ਚਾਹਵਾਨ, ਦੂਜੇ ਛੋਟੀਆਂ-ਛੋਟੀਆਂ ਧਾਰਮਕ ਮੂਰਤੀਆਂ ਤੇ ਕਿਤਾਬਾਂ ਵੇਚਣ ਦਾ ਜਤਨ ਕਰਦੇ, ਕਿਸੇ ਨਾ ਕਿਸੇ ਪੱਜ ਲੋਕਾਂ ਦੇ ਘਰਾਂ ਅੰਦਰ ਘੁਸ ਜਾਂਦੇ ਤੇ ਅਜੀਬ ਅਜੀਬ ਅਫ਼ਵਾਹਾਂ ਫੈਲਾਂਦੇ। ਉਹ ਕਹਿੰਦੇ ਕਿ ਚੰਗੇ ਈਸਾਈ ਲੋਕਾਂ ਉੱਤੇ ਹਰ ਤਰ੍ਹਾਂ ਦੀਆਂ ਮੁਸੀਬਤਾਂ ਤੇ ਭਿਆਨਕ ਮੌਤ ਮੰਡਲਾ ਰਹੀ ਏ, ਕਿਉਂਕਿ ਬਾਲਸ਼ਵਿਕਾਂ ਨੇ ਸਿਰ ਚੁੱਕ ਲਿਆ ਏ, ਤੇ ਉਹ ਆਪਣੇ ਬਾਦਸ਼ਾਹ ਨੂੰ ਮਾਰ ਕੇ ਪਵਿੱਤਰ ਗਿਰਜਿਆਂ ਦੇ ਬੂਹੇ ਬੰਦ ਕਰੀ ਜਾ ਰਹੇ ਨੇ; ਉਹ ਜਗੀਰਦਾਰਾਂ ਦੇ ਗਲ਼ੇ ਕੱਟ ਰਹੇ ਤੇ ਉਹਨਾਂ ਦੇ ਬੱਚੇ ਚੁੱਕ ਕੇ ਲਿਜਾ ਰਹੇ ਨੇ; ਉਹ ਰੱਬ ਨੂੰ ਮੰਨਣ ਵਾਲ਼ਿਆਂ ਤੇ ਧਰਮ ਦੇ ਰਾਹ ਚੱਲਣ ਵਾਲ਼ਿਆਂ ਨੂੰ ਭਾਂਤ ਭਾਂਤ ਦੇ ਤਸੀਹੇ ਦੇ ਰਹੇ ਤੇ ਭੁੱਖੇ ਮਾਰ ਰਹੇ ਨੇ, ਉਹਨਾਂ ਨੂੰ ਪਸ਼ੂਆਂ ਨਾਲ਼ ਇੱਕੋ ਖੁਰਲੀ ਤੇ ਬੰਨ੍ਹ ਕੇ ਘਾਹ ਖਾਣ ਲਈ ਮਜ਼ਬੂਰ ਕਰ ਰਹੇ ਨੇ;

ਉਹ ਸਦੀਵੀ ਨੇਮ ਬਦਲ ਰਹੇ ਤੇ ਜਿੱਥੇ ਪੁੱਜਦੇ ਓਥੇ ਸ਼ੈਤਾਨ ਦਾ ਝੰਡਾ ਗੱਡ ਦੇਂਦੇ ਨੇ... ਏਥੇ ਰੂਮਾਨੀਆਂ ਵਿੱਚ ਵੀ ਉਹ ਉੱਪਰ-ਥੱਲੀ ਲਿਆਣਾ ਚਾਂਹਦੇ ਨੇ, ਤੇ ਏਸੇ ਕਰ ਕੇ ਪ੍ਰਮਾਤਮਾ ਨੇ ਮਨੁੱਖਾਂ ਵੱਲੋਂ ਆਪਣਾ ਪਰਮ ਪਵਿੱਤਰ ਤੇ ਪ੍ਰਕਾਸ਼ਮਾਨ ਮੁਖੜਾ ਮੋੜ ਲਿਆ ਏ, ਤੇ ਮਨੁੱਖ ਗੁਨਾਹਾਂ ਦੇ ਖੱਡੇ ਵਿੱਚ ਠੇਡੇ ਖਾਣ ਲੱਗ ਪਏ ਨੇ... ਪਵਿੱਤਰ ਕੁਆਰੀ ਮਰੀਅਮ ਦਾ ਸੁਪਨਾ ਤੇ ਸੰਤ ਸਿਸੋਈ ਦੇ ਚਮਤਕਾਰ ਪੜ੍ਹੋ ਤੇ ਆਪਣੇ ਪਾਪਾਂ ਦਾ ਪ੍ਰਾਸਚਿਤ ਕਰੋ।

ਜਿਹੜੇ ਪਾਦਰੀ ਨਾਏ ਅੱਗੇ ਗੋਡੇ ਨਹੀਂ ਸਨ ਟੇਕਦੇ ਹੁੰਦੇ ਤੇ ਜਿਨ੍ਹਾਂ ਦੇ ਦਿਮਾਗ਼ਾਂ ਵਿੱਚ ਕੁਝ ਰੋਸ਼ਨੀ ਸੀ – ਉਹ ਹੱਸ ਛੱਡਦੇ। ਉਹ ਆਖਦੇ ਇਹ ਸਭ ਜਗੀਰਦਾਰਾਂ ਦੇ ਸਕੇ ਸੌਧਰਿਆਂ ਦੀ ਜੋੜੀ ਬਕਵਾਸ ਏ। ਮੁਲਕ ਵਿੱਚ ਹਾਲੀ ਏਸ ਸਰਾਪੇ ਹੋਏ ਖਲਣੇ ਦੀ ਰਹਿੰਦ ਖੂੰਦ ਬਚੀ ਹੋਈ ਏ। ਜਿੱਥੋਂ ਤੱਕ ਸਾਨੂੰ ਗ਼ਰੀਬ ਲੋਕਾਂ ਨੂੰ ਚੇਤੇ ਏ ਇਹ ਮੁੱਢ-ਕਦੀਮ ਤੋਂ ਸਾਡਾ ਲਹੂ ਪੀ-ਪੀ ਈ ਮੋਟੇ ਹੁੰਦੇ ਰਹੇ ਨੇ। ਤੇ ਹੁਣ ਇਹ ਸੂਰਮੇ ਤ੍ਰਹਿਣ ਲੱਗ ਪਏ ਨੇ, ਮਤੇ ਇਨਸਾਫ਼ ਦੀ ਹਵਾ ਝੁੱਲ ਕੇ ਇਹਨਾਂ ਨੂੰ ਹੂੰਝ ਸੁੱਟੇ, ਤੇ ਉੱਪਰ ਅਕਾਸ਼ ਨੂੰ ਸੱਚ ਨਜ਼ਰ ਆ ਜਾਏ।

ਸਤੋਇਕਾ ਚਰਨੈਤਜ਼ ਨੇ ਉਹਨਾਂ ਨੂੰ ਕਮਿਊਨਿਸਟ ਪਾਰਟੀ ਦਾ ਵੱਡਾ ਅਸੂਲ ਦੱਸਿਆ ਸੀ, "ਮਨੁੱਖ ਨੂੰ ਮਨੁੱਖ ਨਾ ਲੁੱਟੇ।" ਏਸੇ ਵੇਲ਼ੇ ਸਰਕਾਰ ਵਿੱਚ ਕੰਮ ਕਰ ਕੇ ਪਾਰਟੀ ਬੜਾ ਰਸੂਖ਼ ਜਿੱਤ ਰਹੀ ਸੀ, ਨਾਲ਼ੇ ਕੱਲ੍ਹ ਦੇ ਵਿਹਲੜਾਂ ਨੂੰ ਸੂਤ ਕਰ ਕੇ ਲਾਂਭੇ ਰੱਖ ਰਹੀ ਸੀ। ਜ਼ਮੀਨ ਕਿਸਾਨਾਂ ਵਿੱਚ ਵੰਡੀ ਜਾਣੀ ਸੀ। ਲੋਕਾਂ ਦਾ ਪੱਖ ਪੂਰਦੇ ਨਵੇਂ ਕਾਨੂੰਨ ਘੜੇ ਜਾਣੇ ਸਨ। ਸੋਵੀਅਤ ਯੂਨੀਅਨ ਦੀ ਅਸਲੀਅਤ ਬਾਰੇ ਕਿਤੇ ਹੁਣ ਜਾ ਕੇ ਸਾਨੂੰ ਪਤਾ ਲੱਗਣ ਲੱਗਾ ਹੈ – ਸਤੋਇਕਾ ਆਖਦਾ ਹੁੰਦਾ ਸੀ:

"ਸਾਡੇ ਆਪਣੇ ਬੰਦੇ ਤੇ ਗੱਭਰੂ ਆਪਣੀਆਂ ਅੱਖਾਂ ਨਾਲ਼ ਓਥੋਂ ਦੀ ਨਵੀਂ ਜ਼ਿੰਦਗੀ ਵੇਖ ਕੇ ਪਰਤ ਰਹੇ ਨੇ। ਓਥੇ ਅਗਲਿਆਂ ਨੇ ਜਗੀਰਦਾਰ ਤੇ ਮੁਨਾਫ਼ੇਖ਼ੋਰ ਇੰਜ ਟਿਕਾਣੇ ਲਾ ਦਿੱਤੇ ਨੇ ਜਿਵੇਂ ਸੂਰਜ ਹੇਠ ਬਰਫ਼ ਢਲ਼ ਜਾਂਦੀ ਏ, ਤੇ ਜ਼ਿੰਦਗੀ ਦੀਆਂ ਸੱਭੇ ਦਾਤਾਂ ਹਥੌੜੇ ਤੇ ਦਾਤਰੀ ਨਾਲ਼ ਕੰਮ ਕਰਨ ਵਾਲ਼ੇ ਕਾਮਿਆਂ ਲਈ ਰਾਖਵੀਆਂ ਕਰ ਦਿੱਤੀਆਂ ਗਈਆਂ ਨੇ... ਓਥੇ ਕੱਲ੍ਹ ਦੇ ਗ਼ੁਲਾਮ ਅੱਜ ਮਾਲਕ ਬਣ ਚੁੱਕੇ ਨੇ। ਇਹ ਧਾਰਮਕ ਮੂਰਤਾਂ ਵੇਚਣ ਵਾਲ਼ੇ ਤੇ ਫਿਰਦੇ-ਤੁਰਦੇ ਉਪਦੇਸ਼ਕ ਅਮੀਰਾਂ ਦੇ ਲਾਕੜੀ ਨੇ, ਇਹਨਾਂ ਨੂੰ ਉਹ ਰੋਟੀ ਦੇਂਦੇ ਨੇ, ਤਾਂ ਜੋ ਇਹ ਲੋਕਾਂ ਨੂੰ ਝੂਠ ਦੀ ਜਿਲ੍ਹਣ ਤੇ ਗ਼ੁਲਾਮੀ ਦੀ ਘੂਕੀ ਵਿੱਚ ਸੁਆਈ ਰੱਖਣ।

ਹਾਂ, ਜੇ ਓਥੇ ਏਨਾ ਹੀ ਮੰਦੜਾ ਹਾਲ ਹੁੰਦਾ ਜਿੰਨਾ ਉਹ ਦੱਸਦੇ ਨੇ ਤਾਂ ਸੋਵੀਅਤ ਯੂਨੀਅਨ ਦੇ ਲੋਕ ਕਦੇ ਵੀ ਏਨੇ ਜੋਸ਼ ਨਾਲ਼ ਜਰਮਨਾਂ ਨੂੰ ਭਾਂਜ ਦੇਣ ਲਈ ਨਾ ਉੱਠਦੇ, ਉਹ ਕਦੇ ਵੀ ਇੰਜ ਤਵ੍ਹਾਏ ਲਾਹ ਕੇ ਜਰਮਨਾਂ ਨੂੰ ਉਹਨਾਂ ਦੇ ਘੁਰਨਿਆਂ ਤੱਕ ਪਿੱਛੇ ਨਾ ਧੱਕ ਸਕਦੇ। ਉਹਨਾਂ ਦੀਆਂ ਫ਼ੌਜਾਂ ਜਾਣਦੀਆਂ ਹਨ ਕਿ ਉਹ ਕਾਹਦੇ ਲਈ ਲੜ ਰਹੀਆਂ ਹਨ, ਉਹ ਕਾਰਖ਼ਾਨਿਆਂ ਦੇ ਮਜ਼ਦੂਰਾਂ ਤੇ ਕਿਸਾਨਾਂ ਦੀਆਂ ਫ਼ੌਜਾਂ ਹਨ, ਆਪਣਾ ਵਿਰਸਾ ਬਚਾਣ ਲਈ ਜੂਝਦੀਆਂ ਅਜਿੱਤ ਫ਼ੌਜਾਂ।"

ਇੱਕ ਐਤਵਾਰ ਨੂੰ ਪਿੰਡ ਦੀ ਜੂਹ ਵਿੱਚ ਮਾਲਕ ਕ੍ਰਿਸਤੀਆ ਤੇ ਗ੍ਰੀਤਜ਼ਾ ਲੁੰਗੂ ਦਾ ਮੇਲ ਹੋ ਗਿਆ। ਮਾਲਕ ਕ੍ਰਿਸਤੀਆ ਘੋੜੇ ਉੱਤੇ ਸਵਾਰ ਸੀ, ਤੇ ਜਿਉਂ ਹੀ ਉਹਨੂੰ ਮਸ਼ੀਨ

ਵਾਲ਼ਾ ਨਜ਼ਰੀਂ ਆਇਆ, ਉਹਨੇ ਆਪਣਾ ਘੋੜਾ ਰੋਕ ਲਿਆ। ਸਵੇਰ ਦੀ ਧੁੱਪ ਥੱਲੇ ਪੈਲ਼ੀਆਂ ਵਿੱਚੋਂ ਬੇਮਲੂਮੀ ਜਹੀ ਹਵਾੜ ਨਿੱਕਲ਼ ਰਹੀ ਸੀ, ਤੇ ਦੂਰ ਤੱਕ ਅੱਖਾਂ ਨੂੰ ਚਲਕੋਰ ਵੱਜਦੀ ਸੀ। ਸੜਕ ਕੰਢੇ ਉੱਗੇ ਸਫ਼ੈਦਿਆਂ ਵਿੱਚ ਲੁਕੇ ਪੰਛੀ ਹੌਲ਼ੀ-ਹੌਲ਼ੀ ਚਹਿਕ ਰਹੇ ਸਨ। 'ਗ੍ਰੀਤਜ਼ਾ, ਈਸਟਰ ਪਿੱਛੋਂ ਤੂੰ ਨਜ਼ਰ ਈ ਨਹੀਂ ਆਇਆ," ਤ੍ਰੈ-ਨੱਕੇ ਨੇ ਉਲ੍ਹਾਮੇ ਨਾਲ਼ ਕਿਹਾ। "ਇੱਕ ਦੂਜੇ ਨਾਲ਼ ਬੜੀਆਂ ਗੱਲਾਂ ਕਰਨ ਗੋਚਰੀਆਂ ਸਨ..."

"ਮੈਂ ਤੇ ਰੋਜ਼ ਤੁਹਾਡੇ ਤੱਕ ਆਣ-ਆਣ ਕਰਦਾ ਸਾਂ, ਪਰ ਅੱਜਕੱਲ੍ਹ ਵਖ਼ਤਾਂ ਨੂੰ ਫੜਿਆ ਹੋਇਆ ਹਾਂ। ਰਤਾ ਗਿਰਜੇ ਚੱਲਿਆ ਸਾਂ।"

"ਮੇਰੇ ਕੋਲ਼ ਤਾਂ ਗਿਰਜੇ ਜਾਣ ਜੋਗੀ ਵੀ ਫ਼ੁਰਸਤ ਨਹੀਂ," ਮਾਲਕ ਕ੍ਰਿਸਤੀਆ ਨੇ ਕੌੜਾ ਹਾਸਾ ਹੱਸਦਿਆਂ ਕਿਹਾ, "ਮੈਂ ਤੇ ਓਥੇ ਹੀ ਆਪਣੇ ਖੇਤਾਂ ਵਿੱਚ ਅਰਦਾਸ ਕਰ ਛੱਡਦਾ ਹਾਂ। ਪਿਛਲੇ ਹਫ਼ਤੇ ਦੇ ਮੀਂਹ ਪਿੱਛੋਂ ਲੱਗਦੈ ਜਿਵੇਂ ਫ਼ਸਲਾਂ ਦਾ ਕੁਝ ਬਣ ਹੀ ਜਾਏ।"

ਗ੍ਰੀਤਜ਼ਾ ਨੇ ਬੜੇ ਠਾਠ ਨਾਲ਼ ਸੂਲ਼ੀ ਦਾ ਨਿਸ਼ਾਨ ਆਪਣੀ ਹਿੱਕ ਉੱਤੇ ਬਣਾਂਦਿਆਂ ਕਿਹਾ, "ਸ਼ੈਦ ਰੱਬ ਹੁਣ ਸਾਡੇ 'ਤੇ ਮਿਹਰ ਕਰ ਹੀ ਦਏ।"

ਹਰ ਐਤਵਾਰ ਨੂੰ, ਦੁਪਹਿਰ ਤੱਕ, ਮਸ਼ੀਨ ਵਾਲ਼ਾ ਗਿਰਜੇ ਦੀ ਮਰਿਆਦਾ ਤੇ ਆਪਣੀ ਰੂਹ ਨਾਲ਼ ਰੁੱਝਿਆ ਰਹਿੰਦਾ। ਇਹ ਨੇਮ ਉਹਦਾ ਨਵਾਂ-ਨਵਾਂ ਹੀ ਸੀ, ਤੇ ਓਦਨ ਤੋਂ ਸ਼ੁਰੂ ਹੋਇਆ ਸੀ ਜਿੱਦਨ ਉਹਨੇ ਤੇ ਪਾਦਰੀ ਨਾਏ ਨੇ ਜ਼ਿੰਦਗੀ ਤੇ ਦੁਨੀਆਂ ਬਾਰੇ ਇੱਕ ਦੂਜੇ ਨਾਲ਼ ਵਿਚਾਰਾਂ ਦਾ ਵਟਾਂਦਰਾ ਕੀਤਾ ਸੀ।

"ਪਹਿਲੋਂ ਚੂਹਿਆਂ ਨੇ ਕਹਿਰ ਵਰਤਾਇਆ ਹੋਇਆ ਸੀ," ਉਹ ਬੋਲੀ ਗਿਆ, "ਰੱਬ ਨੇ ਉਹਨਾਂ ਤੋਂ ਸਾਡਾ ਛੁਟਕਾਰਾ ਕਰਾਇਆ। ਪਤਾ ਨਹੀਂ ਸਿਆਲ਼ੇ ਦੇ ਅਖ਼ੀਰ ਤੇ ਉਹਨਾਂ ਨੂੰ ਕੀ ਮਰੀ ਪਈ, ਤੇ ਉਹ ਹਜ਼ਾਰਾਂ ਦੀ ਗਿਣਤੀ ਵਿੱਚ ਮਰਨ ਲੱਗ ਪਏ। ਜਿਹੜੇ ਬਚ ਗਏ, ਉਹ ਦਰਿਆ ਵਿੱਚ ਰੁੜ੍ਹ ਗਏ। ਲੋਕੀਂ ਦੱਸਦੇ ਨੇ ਅੱਗੇ ਵੀ ਇੱਕ ਵਾਰੀ ਇੰਜ ਹੋਇਆ ਸੀ, ਇਹ ਡੈਨਿਊਬ ਦਰਿਆ ਪਾਰ ਕਰਨਾ ਚਾਂਹਦੇ ਸਨ ਤੇ ਵਿੱਚੇ ਡੁੱਬ ਜਾਂਦੇ ਸਨ... ਮੈਂ ਮਾਲਕ, ਸੋਚਿਆ ਸੀ ਕੋਠੀ ਪੁੱਜ ਕੇ ਤੁਹਾਡੇ ਨਾਲ਼ ਆਪ ਗੱਲਬਾਤ ਕਰਾਂ। ਕੁਝ ਮਾਮਲੇ ਨੇ, ਜਿਨ੍ਹਾਂ ਮੈਨੂੰ ਬੜਾ ਅਵਾਜ਼ਾਰ ਕੀਤਾ ਹੋਇਆ ਏ। ਜਿਹੜੀ ਵਬਾ ਦਾ ਮੈਂ ਹੁਣੇ-ਹੁਣੇ ਜ਼ਿਕਰ ਕੀਤਾ ਏ, ਓਸ ਤੋਂ ਪਿੱਛੋਂ ਹੁਣ ਇੱਕ ਹੋਰ ਵਬਾ ਆ ਰਹੀ ਏ ਜਿਹੜੀ ਜ਼ਮੀਨ ਦਾ ਉੱਕਾ ਸੱਤਿਆਨਾਸ ਕਰ ਰਹੀ ਏ..."

"ਹਾਂ, ਮੈਨੂੰ ਪਤਾ ਏ," ਤ੍ਰੈ-ਨੱਕੇ ਨੇ ਹੁੰਗਾਰਾ ਭਰਿਆ, "ਸਿਆਸਤ... ਮੈਨੂੰ ਇਹ ਸਭ ਇਤਲਾਹ ਪੁੱਜ ਚੁੱਕੀ ਏ। ਜਦੋਂ ਟੱਪਰੀਵਾਸਾਂ ਨੂੰ ਭੁੱਖ ਸਤਾਂਦੀ ਏ ਤਾਂ ਉਹ ਗੌਣ ਲੱਗ ਪੈਂਦੇ ਨੇ। ਇਹ ਹਰਾਮੀ ਕੱਠੇ ਹੋ ਹੋ ਸਿਆਸੀ ਬਹਿਸਾਂ ਕਰਨ ਲੱਗ ਪੈਂਦੇ ਨੇ..."

"ਉਹਨਾਂ ਦੀ ਆਸ ਏ ਕਿ ਜ਼ਮੀਨ ਵੰਡ ਦਿੱਤੀ ਜਾਏਗੀ। ਜਦੋਂ ਦੀ ਨਵੀਂ ਸਰਕਾਰ ਬਣੀ ਏਂ, ਸਭਨੀਂ ਪਾਸੀਂ ਇਹ ਹੀ ਚਰਚਾ ਏ। ਉਹ ਅਮੀਰਾਂ ਕੋਲੋਂ ਮਿਲਖਾਂ ਖੋਹ ਕੇ ਗ਼ਰੀਬਾਂ ਵਿੱਚ ਵੰਡ ਦੇਣਗੇ। ਭਲਾ ਜੇ ਸਾਰੀ ਉਮਰ ਲਹੂ ਪਸੀਨਾ ਇੱਕ ਕਰ ਕੇ ਮੈਂ ਮਾੜੀ ਮੋਟੀ ਭੋਂ ਲੈ ਲਈ ਏ, ਤਾਂ ਹੁਣ ਸਾਰੇ ਜ਼ਮਾਨੇ ਦੇ ਵਿਹਲੜ, ਸ਼ਰਾਬੀ, ਜੁੱਲੀ-ਚੁੱਕ ਇਹਦੇ ਮਾਲਕ ਬਣ

ਬਹਿਣਗੇ। ਪਰ ਸਭ ਤੋਂ ਬੁਰੀ ਗੱਲ ਇਹ ਵੇ ਕਿ ਉਹਨਾਂ ਨੂੰ ਭੜਕਾਣ ਵਾਲ਼ੇ ਕੁਝ ਆਗੂ ਨੇ। ਉਹਨਾਂ ਵਿੱਚੋਂ ਇੱਕ ਅਜਿਹੇ ਆਗੂ ਨੂੰ ਤਾਂ ਮੈਂ ਬੜੀ ਚੰਗੀ ਤਰ੍ਹਾਂ ਜਾਣਦਾ ਹਾਂ। ਇਹਦੇ ਉੱਤੇ ਮੇਰੀ ਕਈਆਂ ਵਰ੍ਹਿਆਂ ਤੋਂ ਅੱਖ ਏ। ਇਹਦਾ ਨਾਂ ਏ ਸਤੋਇਕਾ ਚਰਨੈਤਜ਼। ਇਹਦਾ ਭਰਾ ਵੋਇਕੂ ਠਠਿਆਰ ਬੜਾ ਕੱਟੜ ਕਮਿਊਨਿਸਟ ਏ। ਉਹਦੇ ਪੂਰਨਿਆਂ 'ਤੇ ਉਹਦਾ ਭਰਾ ਚਲਦਾ ਏ। ਪਿੰਡ ਦੇ ਕਈ ਜਣੇ, ਜਿਹੜੇ ਆਪਣੇ ਆਪ ਨੂੰ ਪਾਰਟੀ ਦੱਸਦੇ ਨੇ, ਸਤੋਇਕਾ ਦੇ ਘਰ ਨੇਮ ਨਾਲ਼ ਇਕੱਠ ਕਰਦੇ ਨੇ। ਜੇ ਕਿਤੇ ਓਥੇ ਜਾਣ ਵਾਲ਼ਿਆਂ ਸਭਨਾਂ ਦਾ ਨਾਂ ਮੈਂ ਦੱਸਣ ਲੱਗਾ, ਤਾਂ ਮਾਲਕ ਤੁਸੀਂ ਉੱਕਾ ਹੈਰਾਨ ਹੋ ਜਾਓਗੇ... ਮੈਂ ਤੇ ਕੋਈ ਢੁਕਵੀਂ ਗਾਲ੍ਹ ਉਹਨਾਂ ਲਈ ਵਰਤਣਾ ਚਹਾਂਗਾ, ਪਰ ਅੱਜ ਐਤਵਾਰ ਦਾ ਦਿਨ ਏ, ਤੇ ਮੈਂ ਗਿਰਜੇ ਵੱਲ ਜਾ ਰਿਹਾ ਹਾਂ... ਅੱਜ ਗਾਲ੍ਹ ਦੇਣੀ ਠੀਕ ਨਹੀਂ ਰਹੇਗੀ..."

"ਫੇਰ ਵੀ ਮੈਂ ਜਾਣਨਾ ਜ਼ਰੂਰ ਚਾਹਾਂਗਾ," ਮਾਲਕ ਕ੍ਰਿਸਤੀਆ ਨੇ ਉਹਨੂੰ ਉਕਸਾਂਦਿਆਂ ਕਿਹਾ।

"ਜਿਵੇਂ ਤੁਸੀਂ ਚਾਹੋ, ਮਾਲਕ! ਚੰਗਾ ਫੇਰ, ਸਭ ਤੋਂ ਪਹਿਲਾਂ ਤਾਂ ਇੱਕ ਗ੍ਰੈਗੋਰੀ ਮਾਂਦਰੀਆ ਜੇ। ਤੇ ਫੇਰ ਇੱਕ ਬੁੱਢੀ ਜੇ, ਆਨਾ, ਜਿਦ੍ਹੀ ਅੱਲ 'ਸੁਸਤ-ਮਾਲ' ਹੁੰਦੀ ਸੀ। ਅੱਜਕੱਲ੍ਹ ਉਹ ਚੁਸਤ ਹੋ ਗਈ ਏ। ਤੇ ਇੱਕ ਹੋਰ ਜੇ, ਲਾਏ ਸਾਰਾਕੂ।"

"ਉਹ ਤੇ ਮੇਰੇ ਡੰਗਰ ਚਾਰਦਾ ਹੁੰਦਾ ਸੀ। ਇੱਕ ਦਿਨ ਡੰਗਰ ਤੇ ਪ੍ਰਾਣੀ ਵਿੱਚ ਹੀ ਛੱਡ ਕੇ ਚਲਦਾ ਬਣਿਆਂ। ਮੈਂ ਤਫ਼ਤੀਸ਼ ਕਰਾਂਦਾ ਰਿਹਾ - ਚੰਗਾ, ਉਹਨੂੰ ਤੇ ਪੁਲੀਸ ਦੇ ਹਵਾਲੇ ਕਰਾਵਾਂਗਾ!... ਤੇ ਹੋਰ ?"

"ਔਰੀਕਾ ਤੁਰਬਾਤੂ ਜੇ, ਜਿਹੜਾ ਲਾਮ ਤੋਂ ਲੱਕੜ ਦੀ ਲੱਤ ਲੈ ਕੇ ਪਰਤਿਆ ਏ। ਤੇ ਇੱਕ ਹੋਰ ਲੂਲ੍ਹਾ, ਤੂਦੋਰ ਗਾਰਲੀਆ।"

"ਬਸ ਹੁਣ ਇੱਕ ਅੰਨ੍ਹੇ ਦੀ ਕਸਰ ਰਹਿ ਗਈ ਏ!" ਤ੍ਰੈ-ਨੱਕੇ ਨੇ ਹਿਚ-ਹਿਚ ਕਰਦਿਆਂ ਕਿਹਾ।

"ਉਹਦੀ ਵੀ ਨਹੀਂ ਲੋੜ, ਮਾਲਕ! ਏਰੇਮੀ ਵਾਸਕਾਨ ਦੀ ਸੱਜੀ ਅੱਖ ਬੰਦ ਏ, ਉਹੀ ਜਿਹੜਾ ਪਲਟਨ ਵਿੱਚ ਸਾਰਜੰਟ ਸੀ। ਉਹ ਅਗਲੇ ਦਿਨ ਮਸ਼ੀਨ 'ਤੇ ਆਇਆ। ਰਤਾ ਖ਼ਿਆਲ ਕਰੋ, ਮਸਾਂ ਅੱਧੀ ਬੋਰੀ ਦਾਣੇ ਨਹੀਂ ਹੋਣੇ ਜਿਹੜੇ ਉਹ ਪਿਹਾਣਾ ਚਾਂਹਦਾ ਸੀ। ਤੇ ਉਹ ਆਪਣੀ ਇੱਕੋ ਸਾਬਤ ਅੱਖ ਵਿੱਚੋਂ ਮੇਰੇ ਵੱਲ ਇੰਜ ਝਾਕ ਰਿਹਾ ਸੀ ਜਿਵੇਂ ਮੇਰੇ 'ਤੇ ਹੱਸ ਰਿਹਾ ਹੋਏ। ਮੈਂ ਸੋਚਿਆ, ਇਹਦੇ ਨਾਲ਼ ਕੁਝ ਉਚੇਚਾ ਮਿੱਠਾ ਵਰਤਾਂ। 'ਏਰੇਮੀ,' ਮੈਂ ਕਿਹਾ, 'ਮੈਂ ਆਟਾ ਪੀਹਣ ਦਾ ਕੁਝ ਨਹੀਂ ਲੈਣ ਲੱਗਾ।' 'ਨਹੀਂ, ਜੋ ਤੇਰਾ ਹੱਕ ਏ ਉਹ ਤੈਨੂੰ ਜ਼ਰੂਰ ਲੈਣਾ ਚਾਹੀਦਾ ਏ।' 'ਚੰਗਾ, ਜੇ ਤੇਰੀ ਇਵੇਂ ਹੀ ਮਰਜੀ ਏ...।' ਮਾਲਕ, ਇੰਜ ਸੀ ਜਿਵੇਂ ਉਹਨੇ ਆਪਣੀ ਇੱਕੋ ਵਰਮੇ ਵਰਗੀ ਅੱਖ ਨਾਲ਼ ਮੇਰੇ ਦਿਲ ਵਿੱਚ ਛੇਕ ਪਾ ਦਿੱਤਾ । ਇਕੱਲਿਆਂ ਘਰ ਪਰਤਦਿਆਂ ਮੈਂ ਰਾਤ ਵੇਲ਼ੇ ਰਾਹ ਵਿੱਚ ਉਹਨੂੰ ਕਦੇ ਨਹੀਂ ਮਿਲ਼ਣਾ ਚਾਹਾਂਗਾ... ਤੇ ਫੇਰ ਉਹ ਕਿਤਜ਼ਾ ਮੁਤੂ ਜੇ। ਤੇ ਹੋਰ, ਕਿੰਨੇ ਹੀ ਹੋਰ। ਇਹ ਸਭ ਸਿਰ ਜੋੜ ਕੇ ਬਹਿੰਦੇ ਨੇ ਤੇ ਦੇਸ਼ ਦੀ ਹੋਣੀ ਬਾਰੇ ਫ਼ੈਸਲੇ ਕਰਦੇ ਰਹਿੰਦੇ ਨੇ!"

"ਮੈਂ ਕਿਤਜ਼ਾ ਮੁਤੂ ਦੇ ਖ਼ਿਲਾਫ਼ ਵੀ ਪਰਚਾ ਦਿੱਤਾ ਹੋਇਆ ਏ। ਇਹਦਾ ਮੱਕੂ ਬੰਨ੍ਹਣ ਲਈ ਵੀ ਪੁਲੀਸ ਨੂੰ ਹੁਣੇ ਕਹਿੰਦਾ ਹਾਂ।"

ਗ੍ਰੀਤਜ਼ਾ ਨੇ ਆਪਣਾ ਸਿਰ ਖੁਰਕਦਿਆਂ ਕਿਹਾ, "ਮਾਲਕ! ਕਿਵੇਂ ਆਖਾਂ ਤੁਹਾਨੂੰ, ਮੇਰੀ ਰਾਏ ਏ, ਤੁਸੀਂ ਉਹਨਾਂ ਨਾਲ਼ ਰਤਾ ਨਰਮਾਈ ਨਾਲ਼ ਪੇਸ਼ ਆਓ। ਖਾਸ ਕਰ ਕੇ ਹਾਲ ਦੀ ਘੜੀ। ਜਿਹੜੇ ਮੂਰਖ ਜੰਮੇ ਸਨ ਭਾਵੇਂ ਕੁਝ ਹੋ ਜਾਏ, ਅੰਤ ਉਹਨਾਂ ਮੂਰਖ ਹੀ ਰਹਿਣਾ ਏਂ। ਅੱਜਕੱਲ੍ਹ ਜ਼ਰਾ ਭੂਤਰੇ ਹੋਏ ਨੇ, ਪਰ ਇਹ ਦਿਨ ਵੀ ਲੰਘ ਜਾਣਗੇ। ਫੇਰ ਤੁਹਾਡੇ ਕਰੜੇ ਹੋਣ ਦਾ ਵੇਲ਼ਾ ਆ ਜਾਏਗਾ। ਇਹਨਾਂ 'ਚੋਂ ਕਈਆਂ ਨਾਲ਼ ਮੇਰੇ ਵੀ ਸਿੰਗ ਅੜੇ ਹੋਏ ਨੇ, ਪਰ ਮੈਂ ਹਾਲੀ ਦੜ ਵੱਟੀ ਜਾਂਦਾ ਹਾਂ। ਪੁਲੀਸ ਸਾਰਜੰਟ ਦਾਂਤਜ਼ਿਚ ਵੀ ਇੰਜੇ ਕਰ ਰਿਹਾ ਏ... ਜਾਪਦਾ ਏ, ਉਹ ਕੁਝ ਡਰਿਆ ਹੋਇਆ ਏ... ਸ਼ਹਿਰੋਂ ਜਾਂ ਬੁਖ਼ਾਰੈਸਟੋਂ ਹਰ ਐਤਵਾਰ ਸੂਹ ਰੱਖਣ ਵਾਲ਼ੇ ਏਥੇ ਆਉਂਦੇ ਨੇ।"

"ਤੇ ਉਹ ਕੌਣ ਨੇ?"

"ਪਾਰਟੀ ਆਪਣੇ ਕਾਮਿਆਂ ਨੂੰ ਭੇਜਦੀ ਏ। ਨਾਂ ਨੂੰ ਤਾਂ ਉਹ ਗੱਡੇ ਤੇ ਹੋਰ ਸੰਦ ਮੁਰੰਮਤ ਕਰਨ ਲਈ ਈ ਆਉਂਦੇ ਨੇ, ਪਰ ਅਸਲ ਵਿੱਚ ਉਹ ਇਹਨਾਂ ਨੂੰ ਹਰ ਤਰ੍ਹਾਂ ਦੀਆਂ ਖ਼ਬਰਾਂ ਦੱਸਣ ਤੇ ਕਹਾਣੀਆਂ ਸੁਣਾਨ ਆਉਂਦੇ ਨੇ। ਇਹੋ ਜਹੇ ਹੀ ਆ ਕੇ ਉਹਨਾਂ ਨੂੰ ਸਿਖਾ ਜਾਂਦੇ ਨੇ ਕਿ ਅਮੀਰਾਂ ਦੀ ਜ਼ਮੀਨ ਛੇਤੀ ਹੀ ਗ਼ਰੀਬਾਂ ਨੂੰ ਮਿਲ਼ ਜਾਏਗੀ। ਸੱਚ ਦੱਸਾਂ, ਮੈਨੂੰ ਆਪ ਡਰ ਲੱਗਣ ਲੱਗ ਪਿਆ ਏ। ਏਸੇ ਲਈ ਮੈਂ ਤੁਹਾਨੂੰ ਕਿਹਾ ਸੀ ਕਿ ਇਹਨਾਂ ਨਾਲ਼ ਕਰਾਰੇ ਹੱਥ ਕਰਨੇ ਠੀਕ ਨਹੀਂ ਰਹਿਣੇ। ਉਫ਼! ਪਹਿਲੀਆਂ 'ਚ ਕਿਵੇਂ ਬੇ-ਫ਼ਿਕਰ ਹੋ ਕੇ ਇਹਨਾਂ ਨੂੰ ਕੁੱਟ ਵੀ ਕੱਢੀਦਾ ਸੀ। ਮੈਂ ਮਸ਼ੀਨ ਦੇ ਕੰਡੇ 'ਤੇ ਆਪਣਾ ਭਾਰ ਤੋਲਿਆ ਏ, ਪੂਰੇ ਅਠਾਰਾਂ ਸੇਰ ਘਟਿਆ ਵਾਂ..."

"ਨਰਮੀ ਨਾ ਨਰਮੀ, ਮੈਂ ਤਾਂ ਗੋਲ਼ੀਆਂ ਮਾਰ-ਮਾਰ ਕੇ ਇਹਨਾਂ ਨੂੰ ਸਿੱਧਿਆਂ ਕਰ ਦਿਆਂਗਾ," ਤ੍ਰੈ-ਨੱਕੇ ਨੇ ਬੜੇ ਜੋਸ਼ ਵਿੱਚ ਕਿਹਾ। ਪਰ ਝੱਟ ਹੀ ਉਹਦੀ ਝੱਗ ਬਹਿ ਗਈ, "ਜੋ ਤੂੰ ਮੈਨੂੰ ਦੱਸਿਆ ਏ, ਏਸ ਦਾ ਕੁਝ ਹਿੱਸਾ ਮੇਅਰ ਪੋਪੈਸਕੋ ਨੇ ਵੀ ਦੱਸਿਆ ਸੀ। ਪਰ ਉਹ ਤੇਰੇ ਵਾਂਗ ਦਿਲ ਨਹੀਂ ਹਾਰੀ ਬੈਠਾ। ਉਹ ਕਹਿੰਦਾ ਸੀ ਕਿ ਜ਼ਮੀਨ ਦੀ ਨਵੀਂ ਵੰਡ ਦੀ ਅੱਜਕੱਲ੍ਹ ਭਾਵੇਂ ਏਨੀ ਚਰਚਾ ਅਸੀਂ ਸੁਣ ਰਹੇ ਹਾਂ, ਪਰ ਇਹਨੂੰ ਵੱਧ ਤੋਂ ਵੱਧ ਚਿਰ ਤੱਕ ਲਮਕਾਇਆ ਜਾਏਗਾ ਤੇ ਪਹਿਲੋਂ ਹੋਰ ਤਬਦੀਲੀਆਂ ਕੀਤੀਆਂ ਜਾਣਗੀਆਂ। ਪੁਰਾਣੀਆਂ ਪਾਰਟੀਆਂ ਹਾਲੇ ਤਕੜੀਆਂ ਨੇ, ਇਹ ਗੱਲ ਵੀ, ਗ੍ਰੀਤਜ਼ਾ, ਤੈਨੂੰ ਕਦੇ ਨਹੀਂ ਭੁੱਲਣੀ ਚਾਹੀਦੀ।"

"ਮਾਲਕ! ਮੇਅਰ ਤਾਂ ਟਿੰਡ ਦਾ ਥੱਲਾ ਏ। ਉਹਦੇ ਕੋਲ਼ੋਂ ਕਿਸੇ ਕੀ ਖੋਹ ਲੈਣਾ ਏਂ, ਉਹਦੀ ਆਪਣੀ ਤਾਂ ਜੂੰ ਵੀ ਨਹੀਂ, ਤੇ ਇੱਕ ਹੋਰ ਵੀ ਗੱਲ ਏ, ਤੀਵੀਆਂ ਵੀ ਦਬਾਦਬ ਪਾਰਟੀ ਵਿੱਚ ਸ਼ਾਮਲ ਹੋਈ ਜਾਂਦੀਆਂ ਨੇ। ਜਦੋਂ ਉਹ ਦਰਿਆ 'ਤੇ ਕੱਪੜੇ ਧੋਣ ਜਾਂਦੀਆਂ ਨੇ, ਤਾਂ ਓਥੇ ਹੋਰ ਕੁਝ ਨਹੀਂ ਕਰਦੀਆਂ, ਬਸ ਸਿਆਸਤ ਈ ਘੋਟਦੀਆਂ ਨੇ। ਤੀਵੀਆਂ ਤਾਂ ਬੰਦਿਆਂ ਨਾਲ਼ੋਂ ਵੀ ਵੱਧ ਔਖਿਆਂ ਕਰ ਰਹੀਆਂ ਨੇ, ਉਹ ਬੜੀ ਛੇਤੀ ਜੂ ਤੱਤੀਆਂ ਹੋ ਜਾਂਦੀਆਂ ਨੇ। ਜੇ ਕਿਤੇ ਤੁਹਾਨੂੰ ਪਤਾ ਹੋਏ, ਆਪਣੀ ਸਾਲ਼ੀ ਨਾਸਤਾਸੀਆ ਕਰ ਕੇ ਮੈਨੂੰ ਕੀ-

ਕੀ ਜਰਨਾ ਪਿਆ ਏ। ਪਰ ਇਹ ਲੰਮੀ ਵਿੱਥਿਆ ਏ। ਮੈਂ ਉਹਦੇ ਦਾਜ ਵਜੋਂ ਦੇਣ ਲਈ ਢਾਈ ਏਕੜ ਜ਼ਮੀਨ ਵੀ ਮੰਨ ਲਈ ਏ, ਪਰ ਹਾਲੀ ਉਹਦਾ ਵਿਆਹ ਨਹੀਂ ਹੋਇਆ। ਤੇ ਜਦੋਂ ਤੱਕ ਮੇਰਾ ਉਹ ਅਕਲ ਦਾ ਅੰਨ੍ਹਾਂ ਭਰਾ ਪਰਤਦਾ ਨਹੀਂ, ਓਦੋਂ ਤੱਕ ਉਹਨੇ ਵਿਆਹ ਵੀ ਨਹੀਂ ਕਰਾਣਾ।"

"ਹਾਲੀ ਪਰਤਿਆ ਨਹੀਂ ਉਹ ?"

"ਨਹੀਂ, ਉਹ ਹਾਲੀ ਫ਼ੌਜ ਵਿੱਚ ਈ ਏ। ਏਸ ਨਾਸਤਾਸੀਆ ਨੇ ਸਾਰੇ ਪਿੰਡ ਵਿੱਚ ਸਾਡੀ ਉਹ ਓਇ, ਓਇ ਕਰਾਈ ਏ। ਛੇਤੀ ਹੀ ਉਹਦੇ ਕੁਆਰੇ ਪੇਟ ਬੱਚਾ ਹੋਣ ਵਾਲ਼ਾ ਏ। ਓਸ ਤੋਂ ਖਹਿੜਾ ਛੁਡਾਣ ਲਈ ਮੈਂ ਢਾਈ ਏਕੜ ਏਸ ਵੇਲ਼ੇ ਦੇਣੇ ਵੀ ਮੰਨ ਗਿਆ ਪਰ ਹੁਣ ਹੱਥ ਪਿਆ ਮਲ਼ਦਾ ਹਾਂ – ਉਹਨੇ ਹੁਣ ਤੋਂ ਹੀ ਏਸ ਜ਼ਮੀਨ ਉੱਤੇ ਕਬਜ਼ਾ ਕਰ ਲਿਆ ਏ। ਸਤੋਇਕਾ ਚਰਨੈਤਜ਼ ਨੇ ਹੱਥ ਪੁਆ ਕੇ ਉਹਨੂੰ ਇਹ ਵਾਹ ਬੀਜ ਦਿੱਤੀ ਤੇ ਓਥੇ ਨੇੜੇ ਉਹਦੇ ਲਈ ਇੱਕ ਕੁੱਲੀ ਵੀ ਪਾ ਦਿੱਤੀ ਏ। ਉਹ ਧਰਮ-ਮਾਤਾ ਓਥੇ ਉਹਦੇ ਕੋਲ਼ ਹੀ ਰਹਿੰਦੀ ਏ, ਤਾਂ ਜੋ 'ਖੁਸ਼ੀ ਦੇ ਮੌਕੇ' ਉਹਦੇ ਕੋਲ਼ ਹੀ ਹੋਵੇ ! ਨਾਸਤਾਸੀਆ ਤਾਂ ਪਾਗਲਾਂ ਵਾਂਗ ਕੰਮ ਕਰ ਰਹੀ ਏ, ਤੁਸੀਂ ਉਹਨੂੰ ਪਛਾਣ ਵੀ ਨਾ ਸਕੋ – ਏਡੀ ਬਦਸ਼ਕਲ ਹੋ ਗਈ ਏ। ਉਹ ਆਪਣੇ ਮੀਤ੍ਰਿਆ ਨੂੰ ਉਡੀਕ ਰਹੀ ਏ। ਉਹਨੂੰ ਲੋਕਾਂ ਦੀਆਂ ਗੱਲਾਂ ਦਾ ਰਤਾ ਫ਼ਿਕਰ ਨਹੀਂ। ਬੜਾ ਵਲਾ ਪਾ ਕੇ ਮੈਂ ਪੈਲ਼ੀ ਬੰਨਾ ਵੇਖਣ ਨਿੱਕਲ਼ਦਾ ਆਂ, ਤਾਂ ਜੋ ਉਹ ਮੱਥੇ ਨਾ ਲੱਗੇ। ਇਹ ਬਦਚਲਨ ਵੀ ਪਾਰਟੀ ਨੂੰ ਮੰਨਦੀ ਏ ! ਜੋ ਅੱਜ-ਕੱਲ੍ਹ ਨਜ਼ਰ ਆਉਂਦਾ ਏ, ਤਕੜੇ ਤੋਂ ਤਕੜੇ ਦਿਲ ਨੂੰ ਤੋੜਨ ਲਈ ਕਾਫ਼ੀ ਏ..."

"ਨਹੀਂ ਗ੍ਰੀਤਜ਼ਾ, ਇੰਜ ਦਿਲ ਨਹੀਂ ਛੱਡਣਾ ਚਾਹੀਦਾ," ਮਾਲਕ ਕ੍ਰਿਸਤੀਆ ਨੇ ਅੱਗੇ ਨਾਲ਼ੋਂ ਕੁਝ ਵੱਧ ਉਦਾਸ ਤੇ ਅੜਭ ਜਵਾਬ ਦਿੱਤਾ, "ਅਸੀਂ ਵੀ ਕੋਈ ਚੂੜੀਆਂ ਨਹੀਂ ਪਾਈਆਂ ਹੋਈਆਂ, ਸਭ ਦੇਖ ਲਵਾਂਗੇ।"

"ਹੋਰ ਵੀ ਕਈ ਨੇ, ਮਾਲਕ..."

"ਏਸ ਵੇਲ਼ੇ ਹੋਰ ਸੁਣਨ ਦੀ ਮੇਰੀ ਮਰਜ਼ੀ ਨਹੀਂ। ਗ੍ਰੀਤਜ਼ਾ, ਮੈਂ ਉਕਤਾ ਗਿਆ ਹਾਂ। ਫੇਰ ਕਦੇ ਮੇਰੇ ਕੋਲ਼ ਆਈਂ, ਅਸੀਂ ਸਾਰੀ ਗੱਲ ਕਰਾਂਗੇ, ਤੇ ਮੈਂ ਤੈਨੂੰ ਕੋਈ ਰਾਹ ਵੀ ਸੁਝਾਵਾਂਗਾ। ਸਭ ਤੋਂ ਪਹਿਲਾਂ ਤਾਂ ਏਸ ਚਰਨੈਤਜ਼ ਦਾ ਕੋਈ ਬੰਦੋਬਸਤ ਸੋਚਣਾ ਚਾਹੀਦਾ ਏ। ਮੈਂ ਉਹਦੇ ਖ਼ਿਲਾਫ਼ ਕੋਈ ਮੜਾ ਮੁਕੱਦਮਾ ਚਲਵਾ ਦੇਂਦਾ ਹਾਂ। ਚੰਗੀ ਵਿਉਂਤ ਬਣਾ ਕੇ ਉਹਦੇ ਨਾਂ ਕੋਈ ਛੋਟਾ-ਮੋਟਾ ਜ਼ੁਰਮ ਲੁਆ ਦਿਆਂਗਾ। ਇੰਜ ਉਹ ਤੇ ਚੁੱਪ ਹੋ ਜਾਵੇਗਾ।"

"ਮੈਨੂੰ ਸ਼ੱਕ ਏ, ਮਹਾਰਾਜ।"

"ਚੰਗਾ, ਅਸੀਂ ਸਭ ਸਿੱਝ ਲਵਾਂਗੇ... ਤੇ ਫੇਰ ਇਹ ਵੀ ਨਾ ਭੁੱਲ, ਜਿਵੇਂ ਮੈਂ ਤੈਨੂੰ ਆਖ ਰਿਹਾ ਸਾਂ, ਹੋਰ ਵੀ ਕਈ ਪਾਰਟੀਆਂ ਨੇ, ਉਹ ਸਭ, ਜਿਨ੍ਹਾਂ ਦੀ ਛਤਰ ਛਾਇਆ ਥੱਲੇ ਹੁਣ ਤੱਕ ਅਸੀਂ ਰਹੇ ਹਾਂ। ਉਹ ਵੀ ਆਪਣੇ ਪੈਰਾਂ 'ਤੇ ਹੋ ਜਾਣਗੀਆਂ। ਮੈਂ ਜਾਤੀ ਤੌਰ 'ਤੇ ਸਦਾ ਨਰਮ-ਦਲੀਆਂ ਨਾਲ਼ ਕੰਮ ਕਰਦਾ ਰਿਹਾ ਹਾਂ। ਉਹਨਾਂ ਦੇ ਵੀ ਕੁਝ ਬੰਦੇ ਸਰਕਾਰ ਵਿੱਚ ਨੇ। ਤੇਰਾ ਕੀ ਖ਼ਿਆਲ ਏ – ਉਹ ਓਥੇ ਵਕਤ ਜ਼ਾਇਆ ਕਰ ਰਹੇ ਨੇ, ਜਾਂ ਉਂਜ ਹੀ ਐਸ਼

ਉਡਾ ਰਹੇ ਨੇ ? ਨਹੀਂ, ਉਹਨਾਂ ਦੇ ਵੀ ਆਪਣੇ ਹਾਣ ਲਾਭ ਨੇ, ਤੇ ਉਹ ਇਹਨਾਂ ਤੋਂ ਬੇ-ਧਿਆਨ ਨਹੀਂ ਹੋ ਸਕਦੇ। ਚੰਗਾ ਰਹੇ ਜੇ ਤੂੰ ਕੌਮੀ ਕਿਸਾਨ ਪਾਰਟੀ ਵਿੱਚ ਸ਼ਾਮਲ ਹੋ ਜਾਏਂ। ਉਹਨਾਂ ਦੇ ਵੀ ਬੰਦੇ ਸਰਕਾਰ ਵਿੱਚ ਹੈਣ।"

"ਤੁਸੀਂ ਠੀਕ ਕਹਿ ਰਹੇ ਹੋ, ਮਾਲਕ। ਸਾਨੂੰ ਜ਼ਰੂਰ ਕੁਝ ਕਰਨਾ ਚਾਹੀਦਾ ਏ, ਨਹੀਂ ਤਾਂ ਸਾਡੀ ਪੱਟੀ-ਮੇਸ ਹੋ ਜਾਏਗੀ। ਜਿਵੇਂ ਤੁਸੀਂ ਹੁਕਮ ਕੀਤਾ ਏ, ਮੈਂ ਫੇਰ ਕਿਸੇ ਮੌਕੇ ਤੁਹਾਡੇ ਕੋਲ਼ ਆਵਾਂਗਾ। ਮੈਨੂੰ ਤਾਂ ਇਹ ਵੀ ਪਤਾ ਨਹੀਂ ਲੱਗਦਾ ਪਿਆ ਕਿ ਆਪਣੇ ਏਸ ਭਰਾ ਦਾ ਕੀ ਕਰਾਂ। ਉਹਦੇ ਬਾਰੇ ਹਰ ਕਿਸਮ ਦੀਆਂ ਅਵਾਈਆਂ ਨੇ। ਰੱਬ ਮੈਨੂੰ ਪਾਪੀ ਖ਼ਿਆਲਾਂ ਤੋਂ ਬਚਾਏ, ਪਰ ਮੇਰੇ ਦਿਲ ਨੂੰ ਤੇ ਤਾਂ ਠੰਢ ਪਵੇ ਜੇ ਮੈਂ ਉਹਦੇ ਬਾਰੇ ਕੁਝ ਹੋਰ ਤਰ੍ਹਾਂ ਦੀ ਹੀ ਸੁਣਾਂ...।"

"ਕੀ ਤੂੰ ਉਸ ਤੋਂ ਡਰਦਾ ਏ ? ਉਹਦੇ ਨਾਲ਼ ਮੈਂ ਨਿੱਬੜ ਲਵਾਂਗਾ।"

"ਇੰਜ ਸ਼ੈਦ ਠੀਕ ਰਹੇ, ਮਾਲਕ...। ਜਿਵੇਂ ਵੀ ਹੋਇਆ, ਮੈਂ ਕਦੇ ਫੇਰ ਤੁਹਾਡੇ ਕੋਲ਼ ਹਾਜ਼ਰ ਹੋਵਾਂਗਾ...।"

ਉਹ ਇੰਜ ਨਿੱਖੜ ਗਏ, ਤ੍ਰੈ-ਨੱਕਾ ਪੰਛੀਵਾੜੇ ਵੱਲ ਤੁਰ ਗਿਆ ਤੇ ਮਸ਼ੀਨ ਵਾਲ਼ਾ ਪਿੰਡ ਪਰਤ ਆਇਆ।

ਇੱਕ ਖ਼ਾਸ ਥਾਂ ਉੱਤੇ, ਜਿੱਥੇ ਥੋੜ੍ਹੀ ਜਹੀ ਚੜ੍ਹਾਈ ਸੀ, ਗ੍ਰੀਤਜ਼ਾ ਖੜੋ ਕੇ ਗਿਰਜੇ ਦੁਆਲ਼ੇ ਉਸਰੇ ਪਿੰਡ ਦੇ ਘਰਾਂ ਨੂੰ ਗਹੁ ਨਾਲ਼ ਵੇਖਣ ਲੱਗ ਪਿਆ। ਪੱਛਮ ਵੱਲ, ਦਰਿਆ ਦੇ ਦੂਜੇ ਬੰਨੇ ਦੂਰ ਤੱਕ ਢੱਠੀ-ਕੰਡੀ ਦੇ ਵਾਸੀਆਂ ਦੀਆਂ ਪੈਲ਼ੀਆਂ ਪਸਰੀਆਂ ਹੋਈਆਂ ਸਨ। ਕਿਹਾ ਜਾਂਦਾ ਸੀ ਕਿ ਇੱਕ ਤਕੜਾ ਪੁਲ਼ ਇਹਦੇ ਆਰ-ਪਾਰ ਛੇਤੀ ਬਣਾ ਦਿੱਤਾ ਜਾਏਗਾ। ਇਹਨਾਂ ਬੱਲੀਆਂ ਸ਼ਤੀਰੀਆਂ ਦੇ ਉੱਲੀ-ਲੱਗੇ ਜਰਜਰੇ ਠੀਠਕ-ਬਾਠਕ ਨੂੰ ਜੇ ਇੱਕ ਹੋਰ ਹੜ੍ਹ ਮਾਰ ਗਿਆ, ਤਾਂ ਉਹ ਇੱਕ ਵਾਰ ਫੇਰ ਸ਼ਹਿਰ ਨਾਲ਼ੋਂ ਕੱਟੇ ਜਾਣਗੇ, ਤੇ ਰੱਬ ਨਾ ਕਰੇ! ਖ਼ੌਫ਼ਨਾਕ ਹਾਦਸੇ ਤੇ ਪਹਿਲਾਂ ਵਾਂਗ ਮੌਤਾਂ ਫੇਰ ਹੋਣਗੀਆਂ। ਪੱਥਰ, ਸੀਮਿੰਟ ਤੇ ਕੰਕਰੀਟ ਦਾ ਪੁਲ਼ ਬੰਨ੍ਹਣ ਦੀ ਤਜਵੀਜ਼ ਸੀ। ਪਰ ਇਹਦਾ ਖ਼ਰਚਾ ਕਿਵੇਂ ਪੂਰਾ ਹੋਵੇਗਾ ? ਮਿਊਂਸਪਲ ਕਮੇਟੀ ਕੋਲ਼ ਤਾਂ ਧੇਲਾ ਨਹੀਂ ਸੀ। ਚੋਣਾਂ ਤੋਂ ਪਹਿਲੀ ਸ਼ਾਮ ਨੂੰ ਮੇਅਰ ਜੋ-ਜੋ ਇਕਰਾਰ ਕਰਦਾ ਸੀ, ਉਹ ਅਗਲੇ ਭਲਕ ਆਏ ਗਏ ਹੋ ਜਾਂਦੇ ਸਨ। ਵਸੋਂ ਤਾਂ ਚੰਦਾ ਪਾਣੋਂ ਰਹੀ। ਲੋਕੀ ਕਹਿੰਦੇ ਸਨਃ ਜਿਹੜੇ ਅਮੀਰ ਨੇ, ਉਹ ਆਪਣੀ ਗੰਢ ਢਿੱਲੀ ਕਰਨ ਖਾਂ। ਤੇ ਜਿੱਥੇ ਤੱਕ ਅਮੀਰਾਂ ਦਾ ਤਅੱਲਕ ਸੀ, ਉਹ ਕੁਝ ਤਾਂ ਜ਼ਰੂਰ ਦੇ ਦੇਣਗੇ, ਪਰ ਪਹਿਲਾਂ ਪਤਾ ਕਰਨਾ ਚਾਹੁਣਗੇ ਕਿ ਦੂਜੇ ਕਿੰਨੀ ਕੁ ਰਕਮ ਕੱਠੀ ਕਰ ਸਕਦੇ ਹਨ।

"ਹੂੰ! ਇਹ ਦਿਵਾਲੀਆ ਲਾਣਾ ਸਵਾਹ ਕੱਠੀ ਕਰੇਗਾ ?" ਗ੍ਰੀਤਜ਼ਾ ਨੇ ਦੰਦ ਕਰੀਚ ਕੇ ਕਿਹਾ, "ਤੇ ਜਦੋਂ ਤੱਕ ਨਵਾਂ ਕੋਈ ਹਾਦਸਾ ਨਹੀਂ ਹੋ ਜਾਂਦਾ, ਇਹ ਬੱਲੀਆਂ ਸ਼ਤੀਰੀਆਂ ਦਾ ਪੁਲ਼ ਖੜੋਤਾ ਹੀ ਰਹੇਗਾ। ਤੇ ਮੈਨੂੰ ਚੇਤੇ ਆ ਗਿਆ, ਪਾਦਰੀ ਨਾਏ ਕਹਿੰਦਾ ਸੀ, ਮੈਂ ਆਪਣੇ ਬੁੱਢੀ ਬੁੱਢੇ ਦੀ ਰੂਹ ਦੀ ਸ਼ਾਂਤੀ ਲਈ ਉਚੇਚੀ ਪ੍ਰਾਰਥਨਾ ਜ਼ਰੂਰ ਕਰਾਵਾਂ। ਸੱਤਵੇਂ ਵਰ੍ਹੇ ਇੱਕ ਵਾਰ ਕਰਾਈ, ਤੇ ਫੇਰ ਨੌਵੇਂ ਵਰ੍ਹੇ ਤੇ ਹੁਣ ਉਹ ਆਖਦਾ ਏ ਕਿ ਬਾਰਵੇਂ ਵਰ੍ਹੇ

ਤੀਜੀ ਪ੍ਰਾਰਥਨਾ ਜ਼ਰੂਰ ਹੋਣੀ ਚਾਹੀਦੀ ਏ। ਉਫ਼! ਇਹ ਨਾਏ ਨਹੀਂ ਆਪਣਾ ਲੇਖਾ ਭੁੱਲਦਾ। ਐਵੇਂ ਹੀ ਨਹੀਂ ਉਹ ਆਪਣੇ ਰਜਿਸਟਰ ਟਿਚਨ ਰੱਖਦਾ। ਤੇ ਮੈਂ ਵੀ ਕਿੰਨਾ ਮੂਰਖ ਹਾਂ, ਐਨ ਓਸੇ ਵਰ੍ਹੇ ਜਿਸ ਵਰ੍ਹੇ ਮੈਨੂੰ ਆਪਣੇ ਗੁਜ਼ਰ ਚੁੱਕੇ ਮਾਪਿਆਂ ਲਈ ਇਹ ਸਭ ਖਰਚਾ ਕਰਨਾ ਪੈਣਾ ਏਂ, ਮੈਂ ਓਸ ਗਸ਼ਤੀ ਨੂੰ ਢਾਈ ਏਕੜ ਦੇਣੇ ਮੰਨ ਗਿਆ ਹਾਂ। ਅੱਗੇ ਥੋੜ੍ਹੀ ਇਹਨੇ ਪਿੰਡ ਵਿੱਚ ਸਾਡੀ ਨਮੋਸ਼ੀ ਕਰਾਈ ਏ। ਸਿਆਸਤ ਸਦਕਾ ਵੀ ਕਾਲ਼ੀਆਂ ਜੀਭਾਂ ਨੂੰ ਬਹੁਤ ਕੁਝ ਕਹਿਣੋਂ ਠਾਕਣ ਦੀ ਲੋੜ ਏ... ਪਰ ਅਖ਼ੀਰ ਹੋਇਆ ਕੀ? ਮੈਂ ਕਿਸੇ ਨੂੰ ਵੀ ਚੁੱਪ ਨਾ ਕਰਾ ਸਕਿਆ। ਓਸ ਊਤਜ਼ਾ ਵੱਲ ਹੀ ਤੱਕੋ, ਉਹਦੀਆਂ ਅੱਖਾਂ ਵਿੱਚ ਤਾਂ ਰਤੀ ਸ਼ਰਮ ਹਯਾ ਨਹੀਂ, ਜਿਉਂ-ਜਿਉਂ ਓਸ ਕੁੜੀ ਦਾ ਪੇਟ ਵੱਡਾ ਹੁੰਦਾ ਜਾਂਦਾ ਏ, ਤਿਉਂ-ਤਿਉਂ ਉਹ ਇਹਨੂੰ ਵੱਧ ਬਾਹਰ ਖੜ੍ਹਦੀ ਤੇ ਸਭਨਾਂ ਦੇ ਸਾਹਮਣੇ ਕਰਦੀ ਏ!"

ਉਹਦੇ ਕੰਨਾਂ ਵਿੱਚ ਸਤਾਂਕਾ ਦਾ ਮਿਹਣਾ ਗੂੰਜਿਆ, "ਤੱਕੀ ਆ ਆਪਣੀ ਕਰਤੂਤ!"

ਗ੍ਰੀਤਜ਼ਾ ਨੇ ਆਪਣੀ ਸੋਟੀ ਭੁੰਜੇ ਮਾਰੀ, "ਰਤਾ ਵੇਖੋ! ਇਹ ਖਸਮਾਂ ਨੂੰ ਖਾਣੀ ਕੰਜਰੀ ਕਿਵੇਂ ਗਿਰਜੇ ਦੇ ਰਾਹ ਵਿੱਚ ਮੇਰੇ ਮੂੰਹੋਂ ਗਾਲ੍ਹਾਂ ਪਈ ਕਢਵਾਂਦੀ ਏ। ਜੇ ਏਦੂੰ ਪਿੱਛੋਂ ਮੈਂ ਮਾਂਦਾ ਪੈ ਜਾਵਾਂ, ਤਾਂ ਕੋਈ ਹੈਰਾਨੀ ਦੀ ਗੱਲ ਨਹੀਂ ਹੋਣ ਲੱਗੀ।"

ਭਾਵੇਂ ਮਸ਼ੀਨ ਵਾਲ਼ੇ ਨੂੰ ਕਈ ਤਕਲੀਫ਼ਾਂ ਨੇ ਘੇਰਿਆ ਹੋਇਆ ਸੀ, ਪਰ ਉਹਨੂੰ ਇਹਨਾਂ ਢਾਈ ਏਕੜਾਂ ਦਾ ਝੋਰਾ ਹਰ ਵੇਲ਼ੇ ਖਾਂਦਾ ਰਹਿੰਦਾ ਸੀ। ਤੇ ਹਰ ਵੇਲ਼ੇ ਉਹ ਆਪਣੇ ਮਨ ਵਿੱਚ ਅਗਲੀ ਪਤਝੜ ਤੋਂ ਇਹ ਭੌਂ ਮੁੜ ਆਪਣੇ ਕਬਜ਼ੇ ਵਿੱਚ ਲੈ ਲੈਣ ਦੀਆਂ ਗੋਂਦਾਂ ਗੁੰਦਦਾ ਰਹਿੰਦਾ। ਇੰਜ ਉਦਾਸ ਤੇ ਸੋਚਾਂ ਵਿੱਚ ਡੁੱਬਿਆ ਉਹ ਹੌਲ਼ੀ-ਹੌਲ਼ੀ ਆਪਣੇ ਪੈਰ ਧਰੀਕਦਾ ਗਿਰਜੇ ਵੱਲ ਹੋ ਪਿਆ। ਉਹਨੇ ਨਵਾਂ ਕੋਟ ਪਾਇਆ ਹੋਇਆ ਸੀ। ਕੁਝ ਜ਼ਨਾਨੀਆਂ ਵੀ ਪੁਲ਼ ਪਾਰ ਕਰ ਕੇ ਗਿਰਜੇ ਵੱਲ ਜਾ ਰਹੀਆਂ ਸਨ। ਉਹਨਾਂ ਦੂਰੋਂ ਹੀ ਉਹਨੂੰ ਪਛਾਣ ਲਿਆ, ਤੇ ਸਿਰ-ਵੱਢ ਵੈਰੀ ਵਾਂਗ ਉਹਨੂੰ ਫਿਟਕਾਰਾਂ ਪਾਣ ਤੇ ਬਦ-ਅਸੀਸਾਂ ਦੇਣ ਲੱਗ ਪਈਆਂ।

ਨਾਸਤਾਸੀਆ ਦੀ ਨਿੱਕੀ ਜਹੀ ਚਿੱਟੀ ਕੁੱਲੀ, ਉਹਦੀ ਪੈਲ਼ੀ ਦੇ ਸਿਰੇ ਉੱਤੇ, ਪਿੰਡ ਦੇ ਉੱਤਰ ਵੱਲ ਪਹਾੜੀਆਂ ਵਿੱਚੋਂ ਵਗਦੇ ਨਾਲ਼ੇ ਦੇ ਕੋਲ਼ ਪੁਰਾਣੇ ਖੈਰ ਦੇ ਦਰੱਖਤਾਂ ਦੇ ਥੱਲੇ ਸੀ। ਚਿਰ ਹੋਇਆ, ਇਹਨਾਂ ਸਾਰੀਆਂ ਪਹਾੜੀਆਂ ਉੱਤੇ ਬੜੇ ਘਣੇ ਜੰਗਲ਼ ਹੁੰਦੇ ਸਨ, ਪਰ ਫੇਰ ਮੀਂਹਾਂ ਪਿੱਛੋਂ ਬਣੇ ਚੋਆਂ ਨੇ ਢਾਹ ਲਾ ਦਿੱਤੀ ਸੀ। ਹੁਣ ਸਿਰਫ਼ ਇੱਕ ਨਿੱਕੀ ਜਹੀ ਟੁਕੜੀ ਵਿੱਚ ਖੈਰ ਦਾ ਇੱਕ ਝੁੰਡ ਹੀ ਬਚਿਆ ਸੀ। ਇਹਨਾਂ ਦਰਖ਼ਤਾਂ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਸਨ ਤੇ ਬੰਦੇ ਇਹਨਾਂ ਦਾ ਪੁੱਟ-ਸਪੁੱਟਾ ਨਹੀਂ ਸਨ ਕਰ ਸਕੇ। ਇਹਨਾਂ ਥੱਲੇ ਦੀ ਸਾਰੀ ਥਾਂ ਝਾੜ-ਬੂਟ ਨਾਲ਼ ਢਕੀ ਹੋਈ ਸੀ। ਨਾਲ਼ੇ ਤੋਂ ਕੁਝ ਕਰਮਾਂ 'ਤੇ ਹੀ, ਝਾੜ-ਬੂਟ ਸਾਫ਼ ਕਰ ਕੇ ਨਾਸਤਾਸੀਆ ਦੇ ਮਾਪਿਆਂ ਨੇ ਟਾਹਣਾਂ, ਪੱਤਿਆਂ ਤੇ ਛੱਪਰ ਦੀ ਇੱਕ ਕੁੱਲੀ ਬਣਾਈ ਸੀ। ਬਹਾਰ ਦੀ ਰੁੱਤੇ ਹਰ ਵਾਰ ਇਹਦੀ ਮੁਰੰਮਤ ਕਰਨੀ ਪੈਂਦੀ ਸੀ, ਕਿਉਂਕਿ ਪਤਝੜ ਤੇ ਸਿਆਲ਼ੇ ਵਿੱਚ ਏਥੇ ਵਸੋਂ ਨਹੀਂ ਸੀ ਹੁੰਦੀ ਤੇ ਓਦੋਂ ਜਿਹੜੇ ਥੋੜ੍ਹੇ ਬਹੁਤੇ ਲੋਕੀਂ ਏਸ ਪਾਸਿਓਂ ਲੰਘਦੇ ਸਨ,

ਉਹ ਏਸ ਵਿੱਚੋਂ ਕੁਝ ਨਾ ਕੁਝ ਜ਼ਰੂਰ ਧਰੂਹ ਲੈ ਜਾਂਦੇ ਸਨ। ਨਾਸਤਾਸੀਆ ਤੇ ਊਤਜ਼ਾ ਨੂੰ ਹੱਥ ਪਵਾਂਦਿਆਂ ਸਤੋਇਕਾ ਚਰਨੈਤਜ਼ ਨੇ ਬੜੀ ਕੋਸ਼ਿਸ਼ ਕਰ ਕੇ ਇਹਦੀਆਂ ਕੰਧਾਂ ਤੇ ਛੱਤ ਵਿਚਲੇ ਮਘੋਰੇ ਪੂਰ ਦਿੱਤੇ ਸਨ, ਤੇ ਕਮਜ਼ੋਰ ਢਾਂਚੇ ਨੂੰ ਵਸਣ ਜੋਗਾ ਬਣਾ ਦਿੱਤਾ ਸੀ।

ਆਨਾ 'ਸੁਸਤ-ਮਾਲ' ਤੇ ਕਿਤਜ਼ਾ ਤ੍ਰਿਗਲੀਆ ਦੀ ਭੈਣ ਵੇਤਾ ਵੀ ਊਤਜ਼ਾ ਤੇ ਨਾਸਤਾਸੀਆ ਦੇ ਕੋਲ਼ ਆ ਰਹੀਆਂ ਸਨ। ਇਹ ਆਪੋ ਵਿੱਚ ਦਰਾਣੀਆਂ-ਜਠਾਣੀਆਂ ਸਨ। ਆਨਾ ਦਾ ਵਿਆਹ ਤੂਦੋਸ ਲਾਏ ਨਾਲ਼ ਹੋਇਆ ਸੀ, ਜਿਸ ਨੂੰ ਇੱਕ ਕਹਿਰਾਂ ਦੇ ਸਿਆਲ਼ੇ ਵਿੱਚ ਬਘਿਆੜ ਪਾੜ ਗਏ ਸਨ। ਵੇਤਾ ਨੇ ਰਾਦੋਊ ਲਾਏ ਨਾਲ਼ ਵਿਆਹ ਕੀਤਾ ਸੀ ਜਿਹੜਾ 1918 ਦੀ ਲਾਮ ਤੋਂ ਨਹੀਂ ਸੀ ਪਰਤਿਆ, ਨਾ ਹੀ ਪਿੱਛੋਂ ਕਦੇ ਉਹਦੀ ਕੋਈ ਉੱਘ-ਸੁੱਘ ਆਈ ਸੀ। ਇਹਨਾਂ ਦੋਵਾਂ ਜ਼ਨਾਨੀਆਂ ਦੀ ਜ਼ਮੀਨ ਦਾ ਟੁਕੜਾ ਨਾਸਤਾਸੀਆ ਦੀ ਜ਼ਮੀਨ ਦੇ ਨੇੜੇ ਹੀ ਸੀ। ਇਹ ਟੁਕੜਾ ਇਹਨਾਂ ਦੇ ਘਰ ਵਾਲ਼ਿਆਂ ਦੇ ਸ਼ਰੀਕਾਂ ਨੇ ਇਹਨਾਂ ਨੂੰ ਆਪਣੇ ਯਤੀਮ ਬੱਚੇ ਪਾਲਣ ਲਈ ਦੇ ਦਿੱਤਾ ਸੀ। ਹੁਣ ਯਤੀਮ ਗੱਭਰੂ ਬਣ ਚੁੱਕੇ ਸਨ, ਤੇ ਲਾਮ 'ਤੇ ਤੁਰ ਗਏ ਸਨ, ਏਸ ਦੂਜੀ ਲਾਮ ਵਿੱਚ; ਤੇ ਸ਼ੈਦ ਇਹਨਾਂ ਵੀ ਕਦੇ ਨਹੀਂ ਸੀ ਪਰਤਣਾ। ਜ਼ਿਕਰ ਵੀ ਹੈ, ਇੱਕ ਗ਼ਰੀਬ ਕਿਸਾਨ ਦਾ ਪਿੱਛੇ ਕੀ ਰਹਿ ਜਾਂਦਾ ਹੈ? ਬਸ, ਸਿਰਫ਼ ਉਹਦਾ ਨਾਂ ਤੇ ਇੱਕ ਕੌੜੀ ਯਾਦ ਕਿ ਕਦੇ ਉਹ ਏਸ ਢੱਠੀ-ਕੰਢੀ ਦੇ ਪਿੰਡ ਵਿੱਚ ਬਿਪਤਾ ਝਾਗਦਾ ਹੁੰਦਾ ਸੀ।

ਊਤਜ਼ਾ ਨੇ ਹਾਮੀ ਭਰੀ ਸੀ ਕਿ ਆਨਾ ਤੇ ਵੇਤਾ ਬਹੁਤਾ ਚਿਰ ਉਹਨਾਂ ਦੀ ਕੁੱਲੀ ਵਿੱਚ ਹੀ ਰਹਿਣ, ਤਾਂ ਜੋ ਵੇਲ਼ੇ ਦੇ ਵੇਲ਼ੇ ਮਦਦ ਕਰ ਸਕਣ, ਕੌਣ ਜਾਣਦਾ ਏ... ਬੰਦੇ ਦੀ ਕਿਸਮਤ ਹੀ ਅਜਿਹੀ ਏ: ਕੋਈ ਮਰਦਾ ਏ, ਕੋਈ ਜੰਮਦਾ ਏ, ਤੇ ਇਹ ਨਾਸਤਾਸੀਆ ਆਪਣੇ ਜਣੇਪੇ ਦੀ ਘੜੀ ਉਡੀਕ ਰਹੀ ਸੀ!

ਮੱਕਈ ਦੀ ਪੈਲ਼ੀ ਨੂੰ ਤੇ ਖੈਰ ਦੇ ਦਰਖ਼ਤਾਂ ਦੇ ਝੁੰਡ ਦੇ ਕੋਲ਼ ਉਹਨਾਂ ਜਿਹੜੀਆਂ ਸਬਜ਼ੀਆਂ ਲਾਈਆਂ ਸਨ, ਓਥੇ ਗੋਡੀ ਤੇ ਹੋਰ ਧਿਆਨ ਦੀ ਲੋੜੀ ਸੀ, ਪਰ ਧਰਮ-ਮਾਤਾ ਤੇ ਕੁੜੀ ਨੂੰ ਬਹੁਤਾ ਵਕਤ ਆਪਣੀ ਕੁੱਲੀ ਵਿੱਚ ਹੀ ਰਹਿਣਾ ਪੈਂਦਾ। ਜਦੋਂ ਮੌਸਮ ਖ਼ਰਾਬ ਹੁੰਦਾ ਜਾਂ ਕੋਈ ਦਿਨ ਦਿਹਾਰ ਹੁੰਦਾ ਤਾਂ ਉਹ ਪਿੰਡ ਚਲੀਆਂ ਜਾਂਦੀਆਂ। ਪਿੰਡ ਮਸਾਂ ਕੋਹ ਦੀ ਵਾਟ 'ਤੇ ਸੀ।

ਨਾਲ਼ੇ ਦੇ ਅਡੋਲ ਪਾਣੀਆਂ ਵਿੱਚ ਖੈਰ ਦੇ ਦਰੱਖਤਾਂ ਦੇ ਪੱਤਿਆਂ ਦੇ ਪਰਛਾਵੇਂ ਦਿਸਦੇ। ਝਾੜੀਆਂ ਵਿੱਚ ਹਰ ਤਰ੍ਹਾਂ ਦੇ ਪੰਛੀ ਚਹਿਕਦੇ ਰਹਿੰਦੇ। ਕੁਝ ਪੀਲ਼ਕ ਵੀ ਸਨ ਤੇ ਦੋ ਤਿੰਨ ਕਾਲ਼ੇ ਪੰਛੀ ਵੀ। ਇੱਕ ਪਪੀਹਾ ਤੇ ਉਹਦਾ ਸਾਥੀ ਵੀ ਏਥੇ ਕੁਝ ਦੇਰ ਅਟਕੇ ਰਹੇ, ਤੇ ਫੇਰ ਉਹ ਕਿਸੇ ਹੋਰ ਪੰਛੀ ਦੇ ਆਲ੍ਹਣੇ ਵਿੱਚ ਆਪਣੇ ਆਂਡੇ ਛੱਡ ਕੇ ਦੂਰ ਚਲੇ ਗਏ ਸਨ। ਆਨਾ ਤੇ ਵੇਤਾ ਕਹਿੰਦੀਆਂ ਸਨ, ਪਿਛਲੇ ਸਿਆਲ਼ੇ ਇਹਨਾਂ ਵਿੱਚ ਦੋ ਤਿੰਨ ਬੁਲਬੁਲਾਂ ਵੀ ਆਣ ਰਲ਼ੀਆਂ ਸਨ। ਪਰ ਅੱਜ ਕੱਲ੍ਹ ਸਿਰਫ਼ ਇੱਕੋ ਹੀ ਰਹਿ ਗਈ ਸੀ। ਭਾਵੇਂ ਉਹ ਕਿੰਨੀਆਂ ਵੀ ਥੱਕੀਆਂ ਹੁੰਦੀਆਂ, ਰਾਤੀ ਚੰਨ ਚਾਨਣੀ ਵਿੱਚ ਉਹ ਇਹਨਾਂ ਦੀਆਂ ਵਾਜਾਂ ਸੁਣਦੀਆਂ ਰਹਿੰਦੀਆਂ। ਨਾਸਤਾਸੀਆ ਹਨੇਰੇ ਵਿੱਚ ਗੁੱਛਾ-ਮੁੱਛਾ ਹੋਈ ਬੈਠੀ ਰਹਿੰਦੀ ਤਾਂ ਜੋ ਉਹਦੇ

ਅੱਥਰੂ ਦੂਜਿਆਂ ਨੂੰ ਨਾ ਦਿਸਣ, ਪਰ ਉਹਦੇ ਹਉਕੇ ਜ਼ਰੂਰ ਸੁਣਾਈ ਦੇਂਦੇ ਰਹਿੰਦੇ।

ਨਾਸਤਾਸੀਆ ਬੜੀ ਮਾੜੀ ਹੋ ਗਈ ਸੀ, ਸਿਰਫ਼ ਉਹਦੀਆਂ ਅੱਖਾਂ ਹੀ ਪਹਿਲਾਂ ਵਰਗੀਆਂ ਸੋਹਣੀਆਂ ਰਹੀਆਂ ਸਨ। ਕੰਮ, ਫ਼ਿਕਰ ਤੇ ਪੀੜਾਂ ਨਾਲ਼ ਉਹ ਇੰਜ ਝੌਂ ਗਈ ਸੀ। ਖਾਣ ਵੇਲ਼ੇ ਜਦੋਂ ਉਹ ਦਰੱਖਤਾਂ ਦੀ ਛਾਂ ਥੱਲੇ ਬਹਿੰਦੀਆਂ ਤੇ ਰੋਟੀ ਗਰਮ ਕਰਨ ਲਈ ਸੁੱਕੀਆਂ ਟਹਿਣੀਆਂ ਦੀ ਅੱਗ ਬਾਲਦੀਆਂ, ਤਾਂ ਤਿੰਨੇ ਬੁੱਢੀਆਂ ਕਾਂ-ਕਾਂ ਲਾਈ ਰੱਖਦੀਆਂ, ਪਰ ਨਾਸਤਾਸੀਆ ਚੁੱਪ-ਚਾਪ ਆਪਣੇ ਬਾਰੇ ਸੋਚਦੀ ਰਹਿੰਦੀ। ਉਹ ਮੀਤ੍ਰਿਆ ਵੱਲੋਂ ਆਈਆਂ ਚਿੱਠੀਆਂ ਦਿਲ ਹੀ ਦਿਲ ਵਿੱਚ ਮੁੜ-ਮੁੜ ਪੜ੍ਹਦੀ ਰਹਿੰਦੀ, ਜਿਵੇਂ ਇਹ ਕੋਈ ਅਰਦਾਸ ਹੋਵੇ। ਉਹਨੂੰ ਹੁਣ ਤੱਕ ਯਾਰਾਂ ਚਿੱਠੀਆਂ ਆ ਚੁੱਕੀਆਂ ਸਨ, ਤੇ ਹੁਣ ਬਾਰ੍ਹਵੀਂ ਦੀ ਉਡੀਕ ਸੀ।

"ਨਾਸਤਾਸੀਆ ਪਿਆਰੀ! ਸਬਰ, ਕੁਝ ਚਿਰ ਹੋਰ ਸਬਰ। ਟਰਾਂਸਿਲਵੇਨੀਆ ਦੇ ਏਸ ਇਲਾਕੇ ਵਿੱਚੋਂ ਮੈਂ ਤੇਰੇ ਲਈ ਬੜੇ ਸੁਹਣੇ ਕੱਢੇ ਹੋਏ ਰੁਮਾਲ, ਚੋਗਾ ਤੇ ਜੁੱਤੀਆਂ ਲਈਆਂ ਨੇ। ਇਹ ਸਭ ਤੂੰ ਆਪਣੇ ਵਿਆਹ ਵੇਲ਼ੇ ਪਾਈਂ..."

ਅਚਨਚੇਤ ਹੀ, ਜੁਲਾਈ ਦੇ ਪਹਿਲੇ ਹਫ਼ਤੇ ਇੱਕ ਬੁੱਧਵਾਰ ਨੂੰ ਉਹਦੇ ਦਿਨ ਪੁੱਗ ਗਏ। ਦੁਨੀਆਂ ਦਾ ਸ਼ਹਿਰੀ ਬਣਨ ਦਾ ਨਵਾਂ ਉਮੀਦਵਾਰ ਏਨੀ ਕਾਹਲ ਵਿੱਚ ਸੀ ਕਿ ਉਹਨੇ ਆਪਣੀ ਪੀੜਾਂ-ਫਾਵੀ ਮਾਂ ਨੂੰ ਕੁੱਲੀ ਦੇ ਬਾਹਰ ਧੂੜ ਵਿੱਚ ਹੀ ਡੇਗ ਲਿਆ। ਪਿੰਡ ਪੁੱਜਣ ਦਾ ਨਾ ਵੇਲ਼ਾ ਸੀ ਤੇ ਨਾ ਵਸੀਲਾ। ਊਤਜ਼ਾ ਨੇ ਝਟਪਟ ਆਨਾ ਨੂੰ ਚਰਨੈਤਜ਼ ਦੀ ਘਰ ਵਾਲ਼ੀ, ਸੋਫ਼ੀ, ਨੂੰ ਬੁਲਾਣ ਲਈ ਭੇਜਿਆ; ਸੋਫ਼ੀ ਕੁਝ ਦਾਈਪੁਣਾ ਜਾਣਦੀ ਸੀ।

"ਤੇ ਇੱਕ ਇੱਟ ਵੀ ਲੈਂਦੀ ਆਈਂ," ਊਤਜ਼ਾ ਨੇ ਪੱਕੀ ਕੀਤੀ, "ਮੈਂ ਪਹਿਲੋਂ ਹੀ ਸੋਚ ਕੇ ਚੀਜ਼ਾਂ ਵਸਤਾਂ ਕੱਠੀਆਂ ਕਰ ਛੱਡੀਆਂ ਸਨ, ਪਰ ਇੱਟ ਮੈਂ ਭੁੱਲ ਗਈ – ਵੱਡੀ ਸਾਰੀ ਇੱਟ, ਤੈਨੂੰ ਪਤਾ ਹੀ ਏ...

ਬਿੰਦ ਕੁ ਲਈ ਜਦੋਂ ਪੀੜ ਮੱਠੀ ਹੋਈ ਤਾਂ ਨਾਸਤਾਸੀਆ ਨੇ ਹੱਸ ਕੇ ਪੁੱਛਿਆ "ਏਸ ਇੱਟ ਨਾਲ਼ ਕਿਹੜਾ ਮਕਾਨ ਉਸਾਰਨਾ ਜੇ," ਪਰ ਫੇਰ ਅੰਤਾਂ ਦੀ ਪੀੜ ਨੇ ਉਹਨੂੰ ਘੇਰ ਲਿਆ। ਪੀੜ ਮੱਠੀ ਹੁੰਦੀ, ਫੇਰ ਪਰਤ ਆਉਂਦੀ, ਫੇਰ ਮੱਠੀ ਹੁੰਦੀ। ਉਹ ਏਨੀ ਤਕਲੀਫ਼ ਵਿੱਚ ਸੀ, ਤੇ ਏਸ ਬਾਰੇ ਕੋਈ ਕੁਝ ਨਹੀਂ ਸੀ ਕਰ ਸਕਦਾ। ਏਨੇ ਵਿੱਚ ਸੋਫ਼ੀਆ, ਜਿੰਨ੍ਹੇਂ ਦਾਈ ਦਾ ਕੰਮ ਸਾਰਨਾ ਸੀ, ਚਰਨੈਤਜ਼ ਨਾਲ਼ ਪੁੱਜ ਗਈ। ਚਰਨੈਤਜ਼ ਸਾਰੀ ਵਾਟ ਘੋੜਿਆਂ ਨੂੰ ਚਾਬਕਾਂ ਮਾਰ-ਮਾਰ ਮੁੜ੍ਹਕੋ-ਮੁੜ੍ਹਕੀ ਹੋਇਆ ਪਿਆ ਸੀ।

ਉਹਨਾਂ ਕੋਲ਼ ਇੱਟ ਕੋਈ ਨਹੀਂ ਸੀ। ਏਡੀ ਹਫੜਾ-ਦਫੜੀ ਵਿੱਚ ਉਹਨਾਂ ਨੂੰ ਕਿੱਥੋਂ ਲੱਭਦੀ?

ਊਤਜ਼ਾ ਹੱਥ ਮਲ਼ਦਿਆਂ ਅਫ਼ਸੋਸ ਕਰਨ ਲੱਗੀ। ਪੁਰਾਣਾ ਰਿਵਾਜ ਸੀ ਕਿ ਜਣਨੀ ਦੀ ਪਿੱਠ ਥੱਲੇ ਵੱਡੀ ਤੋਂ ਵੱਡੀ ਇੱਟ ਧਰੀ ਜਾਏ। ਇੰਜ ਕਿਉਂ ਕੀਤਾ ਜਾਂਦਾ ਹੈ, ਇਹ ਕਿਸੇ ਨੂੰ ਨਹੀਂ ਸੀ ਪਤਾ, ਤੇ ਨਾ ਹੀ ਕਦੇ ਕਿਸੇ ਸੋਚਿਆ ਸੀ। ਇਹ ਇੰਜੇ ਹੀ ਹੁੰਦਾ ਚਲਾ ਆਇਆ ਸੀ। ਸ਼ੈਦ ਏਸ ਲਈ ਕਿ ਜਣਨੀ ਓਸ ਘੜੀ ਇਹਦੇ ਸਹਾਰੇ ਆਪਣੀ ਪੀੜ ਕੁਝ ਘਟਾ ਸਕੇ...

ਵੇਤਾ ਨੂੰ ਸੁੱਝਿਆ, "ਕੁੱਲੀ ਦੇ ਅੰਦਰ ਇੱਕ ਪੁਰਾਣਾ ਕੀੜਿਆਂ ਦਾ ਭੌਣ ਏ, ਓਥੇ ਹੁਣ ਕੀੜੇ ਨਹੀਂ ਰਹੇ ਤੇ ਉਹ ਇੱਟ ਨਾਲ਼ੋਂ ਵੀ ਕਰੜਾ ਏ... ਓਥੇ ਨਾ ਨਾਸਤਾਸੀਆ ਨੂੰ ਲਿਟਾ ਦਈਏ ?"

ਵਿਚਾਰੀ ਨਾਸਤਾਸੀਆ ਇੰਜ ਕੁਰਲਾਂਦੀ ਹੱਥ ਪੈਰ ਮਾਰ ਰਹੀ ਸੀ, ਜਿਵੇਂ ਕੋਈ ਉਹਦੇ ਟੋਟੇ ਕਰ ਰਿਹਾ ਹੋਵੇ। ਚਾਰੇ ਜ਼ਨਾਨੀਆਂ ਉਹਦੀ ਮਦਦ ਕਰਦੀਆਂ ਏਧਰ ਉਧਰ ਭੌਂ ਰਹੀਆਂ ਸਨ। ਇੱਕ ਕੋਲ਼ ਤੇਲ ਦੀ ਬੋਤਲ ਸੀ, ਦੂਜੀ ਕੋਲ਼ ਕੈਂਚੀ, ਤੀਜੀ ਕੋਲ਼ ਪਾਣੀ ਦੀ ਬਾਲਟੀ, ਤੇ ਚੌਥੀ ਨੇ ਓਸ ਕੁੜੀ ਨੂੰ ਲੱਕ ਤੋਂ ਫੜਿਆ ਹੋਇਆ ਸੀ ਤੇ ਉਹਨੂੰ ਜ਼ੋਰ ਲਾਣ ਲਈ ਆਖ ਰਹੀ ਸੀ।

ਬਸ ਸਿਰਫ਼ ਮੀਤ੍ਰਿਆ ਦੀ ਹੀ ਘਾਟ ਸੀ। ਇੱਕ ਹੋਰ ਪੁਰਾਣੀ ਰਸਮ ਸੀ ਕਿ ਅੰਤਾਂ ਦੀ ਏਸ ਪੀੜ ਵੇਲ਼ੇ ਉਹ ਵੀ ਕੋਲ਼ ਹੋਣਾ ਚਾਹੀਦਾ ਹੈ, ਜਿਸ ਕਰ ਕੇ ਉਹਨੂੰ ਇਹ ਸਾਰੀ ਬਿਪਤਾ ਪਈ ਹੋਈ ਸੀ; ਬਣਨ ਵਾਲ਼ੀ ਮਾਂ ਉਹਦੇ ਸਿਰ ਉੱਤੇ ਮੁੱਕੇ ਮਾਰਦੀ, ਉਹਦੇ ਵਾਲ਼ ਖੋਹਦੀ ਤੇ ਮੂੰਹ ਘਰੂੰਡਦੀ... "ਉਫ਼! ਜਿਨ੍ਹੇਂ ਇਹਦੀ ਇਹ ਹਾਲਤ ਬਣਾਈ ਏ, ਉਹ ਤੇ ਬਹੁਤ ਦੂਰ ਕਿਤੇ ਬੈਠਾ ਏ," ਆਨਾ 'ਸੁਸਤ-ਮਾਲ' ਨੇ ਡੂੰਘਾ ਸਾਹ ਭਰਿਆ, "ਉਹ ਕਿਤੇ ਏਥੇ ਹੁੰਦਾ, ਤਾਂ ਜਲਦੀ ਹੀ ਇੱਕ ਸੁਖਾਲੀ ਹੋ ਬਹਿੰਦੀ, ਵਿਚਾਰੀ।"

ਸਤੋਇਕਾ ਨੇ ਘੋੜੇ ਖੈਰ ਦੇ ਝੁੰਡ ਥੱਲੇ ਬੰਨ੍ਹ ਛੱਡੇ, ਤੇ ਢਾਂਡਰੀ ਬਾਲ਼ ਕੇ ਕੋਲ਼ ਬੈਠਾ ਉਡੀਕਦਾ ਰਿਹਾ, ਨੇੜੇ ਹੀ ਜਿਹੜੀ ਰਹੱਸਮਈ ਲੀਲ੍ਹਾ ਹੋ ਰਹੀ ਸੀ ਓਸ ਵਿੱਚ ਉਹਨੂੰ ਸ਼ਾਮਲ ਨਹੀਂ ਸੀ ਕੀਤਾ ਜਾ ਰਿਹਾ...

ਅਸਮਾਨ ਬੜਾ ਹੀ ਨਿੰਮਲ ਹੋਇਆ ਹੋਇਆ ਸੀ। ਪੱਤਿਆਂ ਵਿੱਚ ਲੁਕੀਆਂ ਘੁੱਗੀਆਂ ਗੁਟਕਦੀਆਂ ਤੇ ਪੀਲ਼ਕ ਸੀਟੀਆਂ ਮਾਰ ਰਹੇ ਸਨ। "ਇੰਜ ਜਾਪਦਾ ਏ ਜਿਵੇਂ ਇਹ ਪੰਛੀ ਨਵੇਂ ਬਾਲ ਦਾ ਨਾਂ ਦੱਸਣਾ ਚਾਂਹਦੇ ਨੇ," ਜਿੰਨੇ ਓਥੇ ਸਨ ਉਹਨਾਂ ਵਿੱਚ ਸਭ ਤੋਂ ਬਿਰਧ ਵੇਤਾ ਨੇ ਕਿਹਾ।

"ਵਾਜਾਂ ਤਾਂ ਕੁਝ ਏਸ ਤਰ੍ਹਾਂ ਦੀਆਂ ਨੇ, ਜਿਵੇਂ ਕੋਈ ਮਰਨ ਵਾਲ਼ਾ ਹੋਏ," ਸਤੋਇਕਾ ਨੇ ਹੌਲ਼ੀ ਜਹੀ ਕਿਹਾ, "ਮੇਰੇ ਭਰਾ ਵੋਇਕੂ ਨੇ ਕਿਹਾ ਸੀ ਕਿ ਅਸੀਂ ਡਾਕਟਰ ਨੂੰ ਜ਼ਰੂਰ ਸੱਦੀਏ, ਤੇ ਉਹ ਸਭ ਕੁਝ ਇਕੱਠਾ ਕਰ ਛੱਡੀਏ ਜਿਹੜਾ ਅੱਜਕੱਲ੍ਹ ਜਣੇਪੇ ਨੂੰ ਸੁਖਾਲਾ ਬਣਾਨ ਲਈ ਨਵਾਂ ਨਿੱਕਲ਼ਿਆ ਏ। ਬੁੱਢੀਆਂ ਜ਼ਨਾਨੀਆਂ ਏਸ ਸਭ ਕਾਸੇ ਤੇ ਹੱਸਦੀਆਂ ਨੇ। ਉਹ ਸਮਝਦੀਆਂ ਨੇ ਕਿ ਏਸ ਕੰਮ ਬਾਰੇ ਉਹ ਹੀ ਹਰ ਕਿਸੇ ਨਾਲ਼ੋਂ ਵੱਧ ਜਾਣਦੀਆਂ ਨੇ। ਉਹ ਕਹਿੰਦੀਆਂ ਨੇ, ਸਾਡੇ ਬਜ਼ੁਰਗਾਂ ਵਿੱਚੋਂ ਸਿਰਫ਼ ਬਾਬਾ ਆਦਮ ਤੇ ਮਾਈ ਹੱਵਾ ਹੀ ਜ਼ਨਾਨਾ ਪੀੜ ਬਿਨਾਂ ਜੰਮੇਂ ਸਨ – ਕੀ ਬਕਵਾਸ ਏ।"

ਸੂਰਜ ਅਸਤਣ ਤੱਕ ਕੁੱਲੀ ਦੇ ਅੰਦਰੋਂ ਚੀਕਾਂ ਤੇ ਫੇਰਾ ਤੋਰਾ ਮੁੱਕ ਗਿਆ ਇੱਕ ਵਾਰ ਮੁੜ ਖੈਰ ਦੇ ਝੁੰਡ ਥੱਲੇ ਚੁੱਪ ਚਾਂ ਹੋ ਗਈ। ਇੱਕ ਦਰੱਖ਼ਤ ਦੀ ਛਿਲ ਉੱਤੇ ਚੱਕੀਰਾਹਾ ਆਪਣੀ ਚੁੰਝ ਨਾਲ਼ ਟੁਕ-ਟੁਕ ਕਰਦਾ ਸੁਣਾਈ ਦੇਂਦਾ ਸੀ। ਢੱਠੀ-ਕੰਢੀ ਦੀ ਵਸੋਂ ਵਿੱਚ ਇੱਕ ਮੁੰਡੇ ਦਾ ਵਾਧਾ ਹੋ ਚੁੱਕਿਆ ਸੀ।

ਵਾਹ! ਉਹਦਾ ਮੁਹਾਂਦਰਾ ਤੇ ਨਿਰਾ ਪੁਰਾ ਆਪਣੇ ਪਿਓ ਉੱਤੇ ਸੀ... ਇੰਨ-ਬਿੰਨ ਓਹੋ ਜਹੀਆਂ ਹੀ ਕਾਲ਼ੀਆਂ ਅੱਖਾਂ, ਆਪਣੀ ਮਾਂ ਨੂੰ ਉਹਨੇ ਇੱਕ ਦੋ ਵਾਰ ਹੁਣੇ ਹੀ ਕੁੱਟ ਲਿਆ ਸੀ, ਤੇ ਜਦੋਂ ਦਾਈ ਉਹਦਾ ਨਾੜੂ ਕੱਟ ਰਹੀ ਸੀ ਤਾਂ ਲੱਗਦਾ ਸੀ ਜਿਵੇਂ ਉਹ ਉਹਨੂੰ ਗਾਲ੍ਹ ਕੱਢ ਰਿਹਾ ਹੋਏ।

## 21.

ਢੱਠੀ-ਕੰਢੀ ਵਿੱਚ ਇੱਕ ਪੁਰਾਣਾ ਰਾਗੀ ਵੇਜ਼ੇਲਿਨ ਰਹਿੰਦਾ ਸੀ, ਉਹਦਾ ਲੋਕਾਂ ਨੇ 'ਖੁਸ਼-ਕਿਸਮਤ' ਨਾਂ ਰੱਖਿਆ ਹੋਇਆ ਸੀ।

"ਕਦੇ ਆਪਣੀ ਕਿਸਮਤ ਵਿੱਚ ਖੁਸ਼ੀ ਤੱਕੀ ਵੀ ਆ?" ਉਹਦੇ ਦੋਸਤ ਸਤੋਇਕਾ ਚਰਨੈਤਜ਼ ਨੇ ਉਹਨੂੰ ਇੱਕ ਵਾਰ ਪੁੱਛਿਆ ਸੀ।

"ਨਹੀਂ, ਕਦੇ ਨਹੀਂ!"

ਉਹਦੀ ਕਿਸਮਤ ਵਿੱਚ ਨਿੱਤ ਦੀ ਗ਼ਰੀਬੀ ਹੀ ਆਈ ਸੀ।

"ਇਹ ਸੀ ਜੋ ਮੇਰੇ ਬਾਰੇ ਪਹਿਲਾਂ ਤੋਂ ਹੀ ਲਿਖਿਆ ਸੀ," ਉਹਨੇ ਓਦੋਂ ਕਿਹਾ ਸੀ, "ਮੇਰੀ ਤਲ਼ੀ 'ਤੇ ਨਹੀਂ, ਸਗੋਂ ਕੋਠੀ ਵਿੱਚ ਪਈਆਂ ਤ੍ਰੈ-ਨੱਕੇ ਦੀਆਂ ਵਹੀਆਂ ਵਿੱਚ। ਇੱਕ ਵਾਰੀ ਉਹਨੇ ਮੈਨੂੰ ਇੱਕ ਸੌ ਵੀਹ ਫ਼ਰਾਂਕ ਉਧਾਰੇ ਦਿੱਤੇ ਸਨ। ਦਿਨ ਲੰਘਦੇ ਗਏ ਤੇ ਹਰ ਵਰ੍ਹੇ ਮੇਰਾ ਉਧਾਰ ਸੂੰਦਾ ਗਿਆ। ਜਦੋਂ ਕਦੇ ਮਾਦਾਮ ਦਿਦੀਨਾ ਦੀ ਮਰਜ਼ੀ ਆ ਜਾਏ ਉਹ ਮੈਨੂੰ ਸੱਦ ਲੈਂਦੀ ਤੇ ਗੌਣਾ ਤੇ ਸਾਜ਼ ਸੁਣਦੀ ਰਹਿੰਦੀ ਏ। ਪਰ ਉਹਨਾਂ ਮੂਲ ਜਾਂ ਵਿਆਜ ਵਿੱਚੋਂ ਇੱਕ ਪਾਈ ਵੀ ਕਦੇ ਨਹੀਂ ਘਟਾਈ। ਸਾਰਾ ਹੁਨਾਲ਼ਾ ਮੈਂ ਉਹਨਾਂ ਲਈ ਕੰਮ ਕਰਦਾ ਰਹਿੰਦਾ ਹਾਂ। ਸਿਆਲ਼ੇ ਵਿੱਚ ਮੈਂ ਉਹਨਾਂ ਦਾ ਮਨ ਪਰਚਾਂਦਾ ਹਾਂ – ਇਹ ਸਭ ਕੁਝ ਕਰ ਕੇ ਵੀ ਮੈਂ ਹਾਲੀ ਤੱਕ ਉਹਨਾਂ ਦਾ ਕਰਜ਼ਾ ਨਹੀਂ ਲਾਹ ਸਕਿਆ!"

"ਉਹ ਤੇਰੀ ਇਹ ਵਾਇਲਿਨ ਕੁਰਕ ਕਰਵਾ ਲਏਗਾ!"

"ਇਹ ਕਿਵੇਂ ਹੋ ਸਕਦਾ ਏ! ਮੈਂ ਤੇ ਇਹਦੇ ਬਿਨਾਂ ਇੱਕ ਪਲ ਵੀ ਜਿਊਂਦਾ ਨਾ ਰਹਿ ਸਕਾਂ... ਆਪਣੇ ਸਾਜ਼ ਬਿਨਾਂ ਭਲਾ ਮੇਰੀ ਕੀ ਵਟੀਦੀ ਏ? ਮੇਰੇ ਲਈ ਤਾਂ ਇਹ ਇੱਕ ਜੋਗ ਤੋਂ ਵੀ ਵੱਧ ਮੁੱਲ ਦੀ ਏ।"

"ਨਹੀਂ, ਇਹ ਲੱਕੜ ਕਾਸੇ ਜੋਗੀ ਨਹੀਂ – ਅਸਲ ਸ਼ੈਅ ਤਾਂ ਤੇਰਾ ਦਿਲ ਏ, ਤੇਰਾ ਹੁਨਰ ਏ!"

ਓਸ ਹੁਨਾਲ਼ੇ, ਇੱਕ ਝੜੀ ਪਿੱਛੋਂ, ਕਣਕ ਚੰਗੀ ਪਲ੍ਹਰ ਪਈ ਸੀ। ਮਾਲਕ ਕ੍ਰਿਸਤੀਆ ਨੇ ਮੇਅਰ ਦੀ ਮਦਦ ਨਾਲ਼ ਆਪਣੇ ਸਭ ਕਰਜ਼ਾਈਆਂ ਨੂੰ ਤਾੜਨਾ ਕੀਤੀ ਕਿ ਉਹ ਆ ਕੇ ਉਹਦੀਆਂ ਭਰੀਆਂ ਬੰਨ੍ਹਣ ਤੇ ਗਾਹ ਵਿੱਚ ਹੱਥ ਪੁਆਣ। ਲੋਕੀਂ ਟਾਲ ਮਟੋਲ ਕਰ ਰਹੇ ਸਨ।

ਮੇਅਰ ਝਕ ਰਿਹਾ ਸੀ, ਤੇ ਪੁਲੀਸ ਸਾਰਜੰਟ ਦਾਂਤਜ਼ਿਚ ਅੱਗੇ ਹੀ ਥਾਣੇ ਬੜੇ ਸਾਰਿਆਂ ਨੂੰ ਬੁਲਾ ਚੁੱਕਿਆ ਸੀ, ਤੇ ਮੁੱਢੋਂ-ਸੁਢੋਂ ਹੁਣ ਫੇਰ ਓਸ ਕੋਲ਼ੋਂ ਇਹ ਸੱਦਣਾ ਬੁਲਾਣਾ

ਨਹੀਂ ਸੀ ਹੋਣ ਲੱਗਾ। ਸੰਤ ਪੀਟਰ ਤੇ ਸੰਤ ਪਾਲ ਦੇ ਭੋਗ ਵਾਲ਼ੇ ਦਿਨ ਤੋਂ ਹਫ਼ਤਾ ਕੁ ਪਿੱਛੋਂ ਭਰੀਆਂ ਬੰਨ੍ਹਣ ਲਈ ਦਿਨ ਚੁਣ ਲਿਆ ਗਿਆ। ਤ੍ਰੈ-ਨੱਕੇ ਨੇ ਏਸ 'ਖੁਸ਼-ਕਿਸਮਤ' ਨੂੰ ਹੁਕਮ ਭੇਜਿਆ ਕਿ ਉਹ ਇੱਕ ਦਮ ਕੋਠੀ ਵਿੱਚ ਹਾਜ਼ਰ ਹੋਵੇ। ਜਦੋਂ ਸਾਰੇ ਕਿਸਾਨ ਉਹਦਾ ਕੰਮ ਕਰ ਰਹੇ ਹੋਣਗੇ ਤਾਂ ਉਹਨਾਂ ਕੋਲ਼ੋਂ ਵੱਧ ਕੰਮ ਕਢਾਣ ਤੇ ਉਹਨਾਂ ਦੀਆਂ ਕਹਿਰੀਆਂ ਨਜ਼ਰਾਂ ਤੋਂ ਬਚਣ ਲਈ ਉਹਦੇ ਗਾਣੇ ਵਜਾਣੇ ਦੀ ਲੋੜ ਸੀ। ਵੇਜ਼ੇਲਿਨ ਜਿੰਨਾ ਚੰਗਾ ਗਾਉਂਦਾ ਸੀ ਓਨੀ ਹੀ ਚੰਗੀ ਉਹ ਵਾਇਲਿਨ ਵਜਾਂਦਾ ਸੀ। ਹੋਰ ਗੀਤਾਂ ਦੇ ਨਾਲ਼ ਉਹ ਪੁਰਾਣੇ ਵਕਤਾਂ ਦਾ ਇੱਕ ਮਸ਼ਹੂਰ ਗੀਤ ਵੀ ਗਾਉਂਦਾ ਹੁੰਦਾ ਸੀ ਜਿਹੜਾ ਤ੍ਰੈ-ਨੱਕੇ ਨੂੰ ਉਚੇਚਾ ਪਸੰਦ ਸੀ:

ਪਿੰਡ ਦੀਆਂ ਕੁੜੀਆਂ ਨਿਉਂ-ਨਿਉਂ ਕੇ ਜਦ ਨਦੀ ਦੇ ਕੰਢੇ ਕੱਪੜੇ ਧੋਵਣ,
ਗੋਰੇ ਪੱਟ ਉਹਨਾਂ ਦੇ ਜਾਪਣ ਜੀਕਰ ਚਿੱਟੇ ਹੰਸ ਉਹ ਹੋਵਣ।

ਪਰ ਆਦਮੀਆਂ ਵਿੱਚੋਂ ਕਿਸੇ ਨੂੰ ਵੀ ਹਾਸਾ ਨਾ ਆਇਆ, ਤੇ ਤੀਵੀਆਂ ਨੂੰ ਰੋਹ ਚੜ੍ਹ ਗਿਆ।

ਹਾਂ, ਕਦੇ ਢੱਠੀ-ਕੰਢੀ ਦੀਆਂ ਕੁੜੀਆਂ ਦੇ ਪੱਟ ਠੀਕ ਏਨੇ ਹੀ ਗੋਰੇ ਹੁੰਦੇ ਹੁੰਦੇ ਸਨ। ਪਰ ਇਹ ਓਦੋਂ ਦੀ ਗੱਲ ਹੈ ਜਦੋਂ ਜਗੀਰਦਾਰ ਮਰਦਾਂ ਕੋਲ਼ੋਂ ਏਨੀ ਫ਼ਸਲ ਨਹੀਂ ਸੀ ਬਿਜਵਾਂਦਾ ਹੁੰਦਾ ਤੇ ਤੀਵੀਆਂ ਨੂੰ ਉਹਦੀ ਵਗਾਰ ਨਹੀਂ ਸੀ ਕਰਨੀ ਪੈਂਦੀ। ਓਦੋਂ ਉਹਨਾਂ ਸਿਰਫ਼ ਆਪਣੇ ਘਰਾਂ ਤੇ ਬੱਚਿਆਂ ਦਾ ਹੀ ਧਿਆਨ ਰੱਖਣਾ ਹੁੰਦਾ ਸੀ। ਮਰਦਾਂ ਨੂੰ ਤਾਂ ਹੁਣ ਹੋਰ ਵੀ ਬੜੇ ਕਰੜੇ ਕੰਮ ਕਰਨੇ ਪੈਂਦੇ ਹਨ: ਗੇਲੀਆਂ ਢੋਣਾ, ਸੜਕਾਂ ਬਣਾਨੀਆਂ, ਸੰਦਾਂ ਦੀ ਮੁਰੰਮਤ – ਜਹਾਨ ਭਰ ਦੇ ਸਾਰੇ ਕੰਮ। ਪਹਿਲੀਆਂ ਵਿੱਚ ਤੀਵੀਆਂ ਸਿਆਲ਼ ਵਿੱਚ ਖੱਡੀਆਂ 'ਤੇ ਕੱਪੜੇ ਉਣਦੀਆਂ ਰਹਿੰਦੀਆਂ ਤੇ ਹੁਨਾਲ਼ ਵਿੱਚ ਇਹਨਾਂ ਨੂੰ ਚਿੱਟੇ ਕਰਦੀਆਂ, ਤੇ ਰੰਗਦੀਆਂ ਰਹਿੰਦੀਆਂ। ਪਰ ਹੁਣ ਉਹਨਾਂ ਦੀ ਹਾਲਤ ਤੱਕੋ! ਜੁਲਾਈ ਦੀਆਂ ਧੁੱਪਾਂ ਵਿੱਚ ਭੁੱਜ-ਭੁੱਜ ਕੇ ਵਕਤੋਂ ਪਹਿਲਾਂ ਹੀ ਉਹ ਬੁੱਢੀਆਂ ਹੋ ਜਾਂਦੀਆਂ ਹਨ – ਉਹਨਾਂ ਦੀਆਂ ਗੱਲ੍ਹਾਂ ਕੁਮਲ਼ਾਈਆਂ ਹੋਈਆਂ, ਉਹਨਾਂ ਦੇ ਹੱਥਾਂ ਪੈਰਾਂ ਦੀਆਂ ਬਿਆਈਆਂ ਫੁਟੀਆਂ ਹੋਈਆਂ ਤੇ ਮੁਰਦਾ ਕਾਠ ਵਰਗਾ ਰੰਗ।... ਉਫ਼, ਇਹ ਕਾਲ਼ੇ ਹੋ ਗਏ ਹਨ, ਇਹ ਹੰਸ; ਛਾਤੀਆਂ ਕਾਲ਼ੀਆਂ, ਬੁੱਲ੍ਹ ਕਾਲ਼ੇ। ਵੇਜ਼ੇਲਿਨ ਦੇ ਏਸ ਗੀਤ ਉੱਤੇ ਉਹਨਾਂ ਦਾ ਗੁੱਸਾ ਤੇ ਮੰਦਾ ਬੋਲਣਾ ਹੱਕੀ ਸੀ। ਬੰਦੇ ਵੀ ਗੁੱਸਾ ਕੱਢ ਰਹੇ ਸਨ, ਪਰ ਜਗੀਰਦਾਰ ਉੱਤੇ, ਕਿਉਂਕਿ ਉਹਨੇ ਇੱਕ ਬੜੀ ਚੰਗੀ ਸ਼ੈ ਖ਼ਰਾਬ ਕਰ ਦਿੱਤੀ ਸੀ, ਜ਼ਿੰਦਗੀ ਦੀ ਇੱਕ ਖੁਸ਼ੀ ਦੀ ਮਿਆਦ ਉੱਕਾ ਘਟਾ ਦਿੱਤੀ ਸੀ।

"ਬੰਦ ਕਰ, ਚਾਚਾ ਵੇਜ਼ੇਲਿਨ," ਕੁਝ ਚਿਰ ਪਿੱਛੋਂ ਕਾਮੇ ਉੱਚੀ-ਉੱਚੀ ਆਖਣ ਲੱਗੇ, "ਨਹੀਂ ਤੇ ਅਸੀਂ ਦੁੱਖ ਦੇ ਭਾਰ ਨਾਲ਼ ਢਹਿ ਪਵਾਂਗੇ..."

ਪਰ ਤ੍ਰੈ-ਨੱਕੇ ਨੇ ਵੀ ਵੇਖ ਲਿਆ ਕਿ 'ਖੁਸ਼-ਕਿਸਮਤ' ਨੇ ਆਪਣਾ ਸਾਜ਼ ਕਣਕ ਦੀ ਇੱਕ ਭਰੀ ਉੱਤੇ ਰੱਖ ਦਿੱਤਾ ਸੀ। "ਉਠ ਓਇ ਹਬਸ਼ੀਆ! ਜੇ ਆਪਣੀ ਖ਼ੈਰ ਚਾਹਨਾਂ ਏਂ ਤਾਂ ਇੰਜ ਬਾਹਵਾਂ ਵਲ੍ਹੇਟ ਕੇ ਓਥੇ ਨਾ ਖੜੋਤਾ ਰਹੋ। ਏਥੇ ਵਿਆਹ ਉੱਤੇ ਤੇ ਨਹੀਂ ਆਇਆ ਤੂੰ। ਭਾਵੇਂ ਤੈਨੂੰ ਜਚੇ ਜਾਂ ਨਾ, ਏਥੇ ਕੰਮ ਕਰਨ ਵਾਲ਼ਿਆਂ ਦਾ ਇਕੱਠ ਏ, ਨਾਲ਼ੇ ਮੈਂ ਤੇਰੀ ਦਿਹਾੜੀ ਦੇ ਰਿਹਾ ਹਾਂ। ਚੱਲ ਉੱਠ! ਹੁਣ ਤਾਲ ਸਿਰ ਆਪਣੇ ਏਸ ਸੜ ਜਾਣੇ ਗਜ਼ ਨੂੰ ਹਿਲਾ

ਤੇ ਗੌਂ।"

ਬਿਨਾਂ ਰੂਹ ਵੇਜ਼ੇਲਿਨ ਨੇ ਕੁਝ ਸ਼ਹਿਰੀ ਗੀਤ ਗਾਣੇ ਸ਼ੁਰੂ ਕਰ ਦਿੱਤੇ। ਪਰ ਤ੍ਰੈ-ਨੱਕੇ ਦੀ ਪਿੱਠ ਮੋੜਨ ਦੀ ਢਿੱਲ ਸੀ ਕਿ ਉਹ ਭੁੰਜੇ ਨਿੱਠ ਕੇ ਬਹਿ ਗਿਆ, ਤੇ ਦੰਦ ਪੀਹ ਪੀਹ ਕੇ ਉਹਨੂੰ ਗਾਲ੍ਹਾਂ ਕੱਢਣ ਲੱਗ ਪਿਆ।

ਇੱਕ ਐਤਵਾਰ ਦੀ ਸ਼ਾਮ ਨੂੰ ਊਤਜ਼ਾ ਦੇ ਘਰ ਇਹ ਸਾਰੀ ਕਹਾਣੀ ਸਤੋਇਕਾ ਚਰਨੈਤਜ਼ ਨੇ ਸੁਣਾਈ। ਉਹਦੀ ਘਰਵਾਲ਼ੀ ਵੀ ਨਾਲ਼ ਸੀ। ਉਹ ਦੋਵੇਂ ਨਾਸਤਾਸੀਆ ਦੇ ਬੱਚੇ ਦੇ ਧਰਮ-ਮਾਪੇ ਸਨ, ਤੇ ਏਸ ਨਿੱਕੀ ਜਿਹੀ ਜਿੰਦ ਨੂੰ ਵੇਖ-ਵੇਖ ਕੇ ਹੀ ਖ਼ੁਸ਼ ਹੁੰਦੇ ਰਹਿੰਦੇ - ਕਿੰਨਾ ਭੋਖੜਾ ਸੀ ਇਹਨੂੰ। ਕਿੰਨਾ ਤਕੜਾ ਹੁੰਦਾ ਜਾਂਦਾ ਸੀ ਇਹ। ਹੁਣੇ ਹੀ ਆਪਣੀ ਮਾਂ ਦੀਆਂ ਬਾਹਵਾਂ ਤੋਂ ਬਾਹਰ ਪਿਆ ਪੈਂਦਾ ਸੀ।

"ਜਿੰਨਾ ਮਰਜ਼ੀ ਪਈ ਦੁੱਧ ਚੁੰਘਾਵਾਂ, ਇਹਨੂੰ ਰੱਜ ਹੀ ਨਹੀਂ ਆਉਂਦਾ," ਨਾਸਤਾਸੀਆ ਗਿਲਾ ਕਰਦੀ, "ਬੀਬਾ ਬਣ, ਤਾਸੇ, ਹੁਣ ਸੌਂ ਜਾ!"

ਪਰ ਤਾਸੇ ਦੇ ਦੀਦਿਆਂ ਵਿੱਚ ਨੀਂਦਰ ਕਿੱਥੋਂ। ਉਹ ਚੌੜ ਚੁਪੱਟ ਅੱਖਾਂ ਖੋਲ੍ਹ ਕੇ ਆਪਣੇ ਆਲ਼ੇ ਦੁਆਲ਼ੇ ਦੇ ਲੋਕਾਂ ਨੂੰ ਵੇਖਦਾ ਰਹਿੰਦਾ, ਜਿਵੇਂ ਉਹ ਆਪਣੇ ਬਾਲੜੇ ਚੇਤੇ ਵਿੱਚ ਸਦਾ ਲਈ ਇਹਨਾਂ ਨੂੰ ਉੱਕਰ ਲੈਣਾ ਚਾਂਹਦਾ ਹੋਵੇ: ਆਪਣੀ ਧਰਮ-ਮਾਤਾ ਤੇ ਪਿਤਾ ਨੂੰ, ਆਪਣੀ ਮਾਂ ਦੀ ਧਰਮ-ਮਾਤਾ ਊਤਜ਼ਾ ਨੂੰ, ਬੁੱਢੀ ਵੇਤਾ ਤੇ ਐਨਾ 'ਸੁਸਤ-ਮਾਲ' ਨੂੰ।

ਪਰ ਜਦੋਂ ਚਰਨੈਤਜ਼ ਨੇ ਆਪਣੀ ਕਹਾਣੀ ਫੇਰ ਅੱਗੇ ਨਾਲ਼ੋਂ ਹੌਲ਼ੀ ਤੇ ਨਰਮ ਵਾਜ ਵਿੱਚ ਛੇੜੀ ਤਾਂ ਬੱਚਾ ਝੱਟਪਟ ਸੌਂ ਗਿਆ।

"ਸੋ ਜਦੋਂ ਭਰੀਆਂ ਬੰਨ੍ਹਣ ਦਾ ਕੰਮ ਮੁਕ ਗਿਆ, ਤਾਂ ਵੇਜ਼ੇਲਿਨ ਤ੍ਰੈ-ਨੱਕੇ ਕੋਲ਼ੋਂ ਆਪਣੀ ਦਿਹਾੜੀ ਦੇ ਪੈਸੇ ਲੈਣ ਗਿਆ। ਇਹ ਉਹਨੇ ਦੇਣੇ ਮੰਨੇ ਹੋਏ ਸਨ। ਬੁੱਢੇ ਨੇ ਉਹਨੂੰ ਪੁੱਛਿਆ, 'ਕਾਹਦੇ ਪੈਸੇ ? ਤੈਨੂੰ ਭੁੱਲ ਗਿਆ ਏ ਕਿ ਤੂੰ ਮੇਰੇ ਪੈਸੇ ਦੇਣੇ ਨੇ ?' 'ਤਾਂ ਫੇਰ ਮੇਰੇ ਸਿਰ ਜਿਹੜਾ ਤੁਹਾਡਾ ਕਰਜ਼ਾ ਏ, ਉਹਦੇ ਵਿੱਚੋਂ ਹੀ ਕੁਝ ਪੈਸੇ ਘਟਾ ਦਿਓ, ਮਾਲਕ।' 'ਕੀ ਪਿਆ ਬਕਨਾ ਏਂ ? ਕੀ ਤੂੰ ਮੇਰੇ ਲਈ ਇਹ ਗਾਣਾ ਵਜਾਣਾ ਕੀਤਾ ਸੀ ? ਕਾਮਿਆਂ ਨੂੰ ਤੇਰੇ ਪੈਸੇ ਦੇਣੇ ਚਾਹੀਦੇ ਨੇ। ਮੈਂ ਉਹਨਾਂ ਦੀ ਦਿਹਾੜੀ ਵਿੱਚੋਂ ਕੱਟ ਕੇ ਤੇਰੇ ਲਈ ਕੁਝ ਪੈਸੇ ਰੱਖ ਛੱਡਾਂਗਾ। ਅਗਲੇ ਐਤਵਾਰ ਨੂੰ ਮੇਰੇ ਕੋਲ਼ੋਂ ਆ ਕੇ ਇਹ ਲੈ ਜਾਈਂ। ਤੇ ਵੇਜ਼ੇਲਿਨ ਅਗਲੇ ਐਤਵਾਰ ਫੇਰ ਉਹਦੇ ਕੋਲ਼ ਗਿਆ। "ਐਵੇਂ ਫੇਰਾ ਈ ਪਿਆ ਏ ਤੈਨੂੰ। ਉਹਨਾਂ ਨੂੰ ਚੋਰ ਖੜਨ, ਹਾਲੀ ਤੱਕ ਮੇਰਾ ਉਹਨਾਂ ਦਾ ਲੇਖਾ ਸਾਫ਼ ਨਹੀਂ ਹੋਇਆ।' 'ਮੇਰਾ ਖ਼ਿਆਲ ਏ, ਮਾਲਕ, ਚੰਗਾ ਰਹੇਗਾ, ਜੇ ਮੈਂ ਆਪ ਹੀ ਉਹਨਾਂ ਨਾਲ਼ ਨਿਬੇੜ ਲਵਾਂ। ਉਹ ਸਾਰੇ ਮੇਰੇ ਨਾਲ਼ ਚੰਗੇ ਨੇ - ਤੇ ਜਿੰਨੀ ਰਕਮ ਉਹ ਮੈਨੂੰ ਦੇਣੀ ਮੰਨਣ ਓਨੀ ਤੁਸੀਂ ਮੇਰੇ ਕਰਜ਼ੇ ਵਿੱਚੋਂ ਘਟਾ ਛੱਡੋ। ਗੌਣ ਲਈ ਤੁਸੀਂ ਹੀ ਮੈਨੂੰ ਸੱਦਿਆ ਸੀ, ਉਹਨਾਂ ਤਾਂ ਨਹੀਂ!' 'ਮੈਂ ਸੋਚ ਛੱਡਾਂਗਾ। ਹਾਂ, ਤੂੰ ਕੁਝ ਚਿਰ ਏਥੇ ਉਡੀਕ। ਗ੍ਰੀਤਜ਼ਾ ਲੁੰਗ੍ਹ ਆਇਆ ਹੋਇਆ ਏ, ਉਹਦੇ ਨਾਲ਼ ਮੈਨੂੰ ਕੁਝ ਜ਼ਰੂਰੀ ਕੰਮ ਏ।' ਵੇਜ਼ੇਲਿਨ ਬੈਠਾ ਉਡੀਕਦਾ ਰਿਹਾ। ਉਹਦੇ ਕੰਨ ਬੜੇ ਪਤਲੇ ਨੇ, ਉਹ ਸਭ ਸੁਣ ਸਕਦਾ ਸੀ ਕਿ ਨਰਮ-ਦਲੀ ਪਾਰਟੀ ਵੱਲੋਂ ਬੁਖ਼ਾਰੈਸਟ ਤੋਂ ਆਏ ਹੁਕਮਾਂ ਮੁਤਾਬਕ ਤ੍ਰੈ-ਨੱਕਾ ਗ੍ਰੀਤਜ਼ਾ ਨੂੰ ਢੱਠੀ-

ਕੰਢੀ ਦਾ ਛੋਟਾ ਮੇਅਰ ਬਣਵਾਨ ਦੀਆਂ ਗੋਂਦਾ ਗੁੰਦ ਰਿਹਾ ਸੀ।

"ਉਹ ਤੇ ਉਹਨੂੰ ਵੱਡਾ ਮੇਅਰ ਬਣਵਾ ਕੇ ਖੁਸ਼ ਹੁੰਦਾ, ਪਰ ਗ੍ਰੀਤਜ਼ਾ ਨੂੰ ਪੜ੍ਹਨਾ ਲਿਖਣਾ ਹੀ ਨਹੀਂ ਆਉਂਦਾ। ਸੋ ਹਾਰ ਕੇ ਪੋਪੈਸਕੋ ਨੂੰ ਮੇਅਰ ਰੱਖਣਾ ਹੀ ਪੈਣਾ ਸੀ, ਤੇ ਨਾਲ਼ ਜਗੀਰਦਾਰ ਦੇ ਹੁਕਮਾਂ ਦੀ ਪਾਲਣਾ ਕਰਨ ਲਈ ਗ੍ਰੀਤਜ਼ਾ ਅੜ੍ਹੰਗ ਦੇਣਾ ਸੀ। ਹਾਂ, ਤ੍ਰੈ-ਨੱਕੇ ਨੇ ਇਹ ਵੇਖ ਲਿਆ ਸੀ ਕਿ ਲੋਕ ਉਹਦੇ ਖ਼ਿਲਾਫ਼ ਸਨ, ਤੇ ਇਕ ਕਦਮ ਦੇ ਖ਼ਿਲਾਫ਼ ਵਾਵੇਲਾ ਕਰ ਰਹੇ ਸਨ। ਪਰ ਇਸ ਵਾਵੇਲੇ ਦੀ ਉੱਕਾ ਪਰਵਾਹ ਨਾ ਕਰਦਿਆਂ ਉਹ ਗ੍ਰੀਤਜ਼ਾ ਨੂੰ ਪ੍ਰੇਰ ਰਿਹਾ ਸੀ ਕਿ ਉਹ ਜਾ ਕੇ ਸਾਰਿਆਂ ਨੂੰ ਸਮਝਾਵੇ, ਜੇ ਲੋੜ ਪਏ ਤਾਂ ਧਮਕਾਵੇ, ਤੇ ਹਰ ਤਰ੍ਹਾਂ ਨਾਲ਼ ਉਹਨਾਂ ਦੇ ਮੁਕਾਬਲੇ ਵਿੱਚ ਡਟ ਕੇ ਖੜੋਵੇ... ਵਿੱਚੋਂ ਹੀ ਚਾਨਚਕੇ ਮਾਲਕ ਕ੍ਰਿਸਤੀਆ ਵੇਜ਼ੇਲਿਨ ਵੱਲ ਮੁੜ ਕੇ ਕਹਿਣ ਲੱਗਾ, 'ਤੂੰ ਹਾਲੀ ਏਥੋਂ ਦਫ਼ਾ ਨਹੀਂ ਹੋਇਆ ? ਤੂੰ ਕਾਹਦੀ ਤੱਕ ਵਿੱਚ ਏਥੇ ਬੈਠਾ ਏਂ ? ਮੈਂ ਗ੍ਰੀਤਜ਼ਾ ਨੂੰ ਕਹਿ ਛੱਡਿਆ ਏ ਕਿ ਉਹ ਛੋਟਾ ਮੇਅਰ ਬਣਦਿਆਂ ਸਾਰ ਸਾਰੇ ਭਰੀਆਂ ਬੰਨ੍ਹਣ ਵਾਲ਼ਿਆਂ ਕੋਲ਼ੋਂ ਤੇਰੇ ਪੈਸੇ ਕਢਾ ਦਏ, ਕਿਉਂਕਿ ਤੂੰ ਆਪਣੀ ਟੂੰ-ਟਾਂ ਉਹਨਾਂ ਲਈ ਹੀ ਕੀਤੀ ਸੀ ਨਾ, ਕਿਉਂ ਇੰਜੇ ਈ ਏ ?' 'ਪਰ ਮੇਰੇ ਕਰਜ਼ੇ ਵਿੱਚੋਂ ਕੁਝ ਛੋਟ ਕਰਨ ਬਾਰੇ ਕੀ ਫ਼ੈਸਲਾ ਕੀਤਾ ਜੇ।' 'ਉਹਦਾ ਏਸ ਨਾਲ਼ ਕੋਈ ਤਅੱਲਕ ਨਹੀਂ।' ਇੱਕ ਹਫ਼ਤੇ ਪਿੱਛੋਂ ਹਰ ਇੱਕ ਨੂੰ ਪਤਾ ਲੱਗਾ ਕਿ ਉਹਨਾਂ ਦੀ ਦਿਹਾੜ ਵਿੱਚੋਂ ਏਸ ਰਾਗੀ ਨੂੰ ਦੇਣ ਲਈ ਕੁਝ ਕੁਝ ਪੈਸੇ ਕੱਟ ਲਏ ਗਏ ਸਨ। ਪਰ ਜਿੰਨਾ ਕਰਜ਼ਾ ਉਹਨੇ ਜਗੀਰਦਾਰ ਨੂੰ ਦੇਣਾ ਸੀ, ਉਹ ਵੱਧ ਗਿਆ ਸੀ! ਕਿਉਂਕਿ ਜਦੋਂ ਦੂਜੇ ਕੰਮ ਕਰਦੇ ਰਹੇ ਸਨ, ਉਹ ਸਿਰਫ਼ ਗੌਂਦਾ ਵਜਾਂਦਾ ਰਿਹਾ ਸੀ, ਤੇ ਉਹਨੇ ਜਗੀਰਦਾਰ ਲਈ ਕੋਈ ਕੰਮ ਨਹੀਂ ਸੀ ਕੀਤਾ..."

"ਹੇ ਖ਼ਾਂ, ਮੌਤ ਪਵੇ ਸੂ, ਕੱਖ ਨਾ ਰਹੇ, ਦੁਨੀਆਂ ਜਹਾਨ ਦੇ ਠੂੰਹੇਂ ਇਹਨੂੰ ਲੜਨ।" ਵੇਤਾ ਨੇ ਕਿਹਾ, "ਜੋ ਸਤੋਇਕਾ ਨੇ ਹੁਣ ਕਿਹਾ ਏ ਇਹ ਬਿਲਕੁਲ ਸੱਚ ਏ। ਅਸੀਂ ਵੀ ਪੰਛੀਵਾੜੇ ਵਿੱਚ ਭਰੀਆਂ ਬੰਨ੍ਹਣ ਗਈਆਂ ਸਾਂ, ਮੈਂ ਤੇ ਆਨਾ; ਤੇ ਉਹਨੇ ਸਾਡੀ ਦਿਹਾੜੀ ਵਿੱਚੋਂ ਕੁਝ ਰਾਗ ਰੰਗ ਲਈ ਖੋਹ ਲਿਆ ਸੀ, ਜਿਵੇਂ ਬਸ ਇੱਕੋ ਇਹਦਾ ਹੀ ਤੋੜਾ ਸੀ ਸਾਡੀ ਜਿੰਦ ਵਿੱਚ। ਏਨੀ ਗਰਮੀ ਸੀ ਤੇ ਏਨਾ ਘੱਟਾ ਕਿ ਸਾਹ ਨਹੀਂ ਸੀ ਆਉਂਦਾ। ਸਾਡੇ 'ਚੋਂ ਹਰ ਇੱਕ ਨੂੰ ਚਾਰ ਚਾਰ ਫ਼ਰਾਂਕ ਦੀ ਇਹ ਚੱਟੀ ਭਰਨੀ ਪਈ। ਹੋਰ ਕੁਝ ਨਹੀਂ ਤੇ ਅਸੀਂ ਵੇਜ਼ੇਲਿਨ ਨੂੰ ਉਹਦੀ ਮਿਹਨਤ ਦੇ ਪੈਸੇ ਆਪ ਹੀ ਦੇ ਦੇਂਦੇ। ਇੰਜ ਠੀਕ ਰਹਿਣਾ ਸੀ। ਪਰ ਉਹਨਾਂ ਉਹਨੂੰ ਦੇਣ ਦੀ ਬਜਾਏ ਇਹ ਰਕਮ ਬੈਂਕ ਵਿੱਚ ਰੱਖ ਛੱਡੀ। ਤੇ ਇਹ ਵੀ ਕੋਈ ਵੱਡੀ ਗੱਲ ਨਹੀਂ ਜੇ ਗ੍ਰੀਤਜ਼ਾ ਲੁੰਗੂ ਸਾਡੇ ਕੋਲ਼ੋਂ ਹੁਣ ਇਹ ਚਾਰ ਫ਼ਰੈਂਕ ਮੁੜ ਮੰਗ ਬੈਠੇ। ਜੇ ਕਿਤੇ ਸਾਡੇ ਕੋਲ਼ ਪੈਸੇ ਨਾ ਹੋਏ, ਤਾਂ ਓਸ ਮੱਕਈ ਦਾ ਇੱਕ-ਇੱਕ ਟੋਕਰਾ ਲੈਣੋਂ ਵੀ ਘੱਟ ਨਹੀਂ ਕਰਨੀਂ!"

ਊਤਜ਼ਾ ਹੈਰਾਨ ਸੀ, "ਅਜਿਹੀ ਕਮੀਨੀ ਗੱਲ ਮੰਨਣ ਵਿੱਚ ਨਹੀਂ ਆਉਂਦੀ।"

"ਅਜਿਹੇ ਲੋਕਾਂ ਕੋਲ਼ੋਂ ਸਭ ਕੁਝ ਸੱਚ ਏ। ਆਪਣੇ ਮੇਚੇ ਦੇ ਤਕੜਿਆਂ ਨਾਲ਼ ਤਾਂ ਆਢਾ ਲਾਣ ਜੋਗੇ ਨਹੀਂ, ਪਰ ਗ਼ਰੀਬਾਂ ਤੇ ਵਿਧਵਾ ਜ਼ਨਾਨੀਆਂ ਨੂੰ ਲੁੱਟਣੋਂ ਕਸਰ ਨਹੀਂ ਛੱਡਦੇ। ਇਹ ਗ੍ਰੀਤਜ਼ਾ ਲੁੰਗੂ ਤੇ ਉਹਦਾ ਮਾਲਕ ਤ੍ਰੈ-ਨੱਕਾ ਪੁਰਾਣੀਆਂ ਕਹਾਣੀਆਂ ਵਿੱਚ ਜੰਗਲ਼ਾਂ ਅੰਦਰ ਲੁਕ ਕੇ ਡਾਕੇ ਮਾਰਨ ਵਾਲ਼ਿਆਂ ਤੋਂ ਵੀ ਕਿਤੇ ਭੈੜੇ ਡਾਕੂ ਨੇ..."

"ਮੈਂ ਜਾਂਦਾ ਵਾਂ ਗ੍ਰੀਤਜ਼ਾ ਕੋਲ਼," ਸਤੋਇਕਾ ਚਰਨੈਤਜ਼ ਨੇ ਗੁੱਸੇ ਵਿੱਚ ਕਿਹਾ, "ਮੈਂ ਜਾ ਕੇ ਉਹਨੂੰ ਸਮਝਾਂਦਾ ਵਾਂ ਕਿ ਪਿੰਡ ਨਾਲ਼ ਵੈਰ ਕਮਾਣੋਂ ਬਾਜ਼ ਆ ਜਾਏ। ਸ਼ੈਦ ਕੁਝ ਅਕਲ ਆ ਜਾਏ ਸੂ। ਹਰ ਮਾਮਲੇ ਵਿੱਚ ਉਹ ਜਗੀਰਦਾਰ ਦੀ ਤਰਫ਼ਦਾਰੀ ਕਰਦਾ ਏ। ਕਾਨੂੰਨੀ ਤੌਰ 'ਤੇ ਹੁਕਮ ਹੋ ਗਿਆ ਏ, ਪਰ ਉਹ ਜ਼ਮੀਨ ਦੀ ਵੰਡ ਪਿੱਛੇ ਹੀ ਪਿੱਛੇ ਪਾਈ ਜਾ ਰਿਹਾ ਏ। ਜਿਵੇਂ ਮਨ ਆਉਂਦੀ ਏ, ਓਵੇਂ ਲਾਂਦਾ ਬੁਝਾਂਦਾ ਰਹਿੰਦਾ ਏ। ਜਿਹੜੇ ਦਰਜਨ ਕੁ ਏਕੜ ਉਹਨਾਂ ਲੋਕਾਂ ਵਿੱਚ ਵੰਡੇ ਨੇ, ਉਹ ਐਵੇਂ ਦਿਖਾਵਾ ਹੀ ਸੀ, ਤਾਂ ਜੋ ਅਸੀਂ ਚੁੱਪ ਕਰ ਜਾਈਏ। ਉਹ ਭੌਂਕਦਾ ਰਹਿੰਦਾ ਏ, 'ਇਹਨਾਂ ਭੀਖ-ਮੰਗਾਂ ਨੂੰ ਰਤਾ ਉਡੀਕਣ ਦਿਓ।' ਉਹ ਤੇ ਹੈਂਕੜ ਤੇ ਜ਼ਹਿਰ ਨਾਲ਼ ਫੁੱਲਿਆ ਪਿਆ ਏ। ਵੇਖਦੇ ਰਹਿਣਾ! ਛੇਤੀ ਹੀ ਸ਼ੈਦ ਪਾਟ ਪਏ..."

ਵੇਤਾ ਦੇ ਮੂੰਹ ਉੱਤੇ ਕਿਸੇ ਭੇਤ ਦਾ ਪਰਛਾਵਾਂ ਜਿਹਾ ਸੀ, "ਮੇਰੀ ਭੈਣ ਕਿਤਜ਼ਾ ਕਹਿੰਦੀ ਸੀ, ਵੀਰਵਾਰ ਵਾਲ਼ੀ ਰਾਤ ਉਹਨੂੰ ਇੱਕ ਸੁਫ਼ਨਾ ਆਇਆ ਸੀ। ਸੁਫ਼ਨੇ ਵਿੱਚ ਉਹਨੇ ਗ੍ਰੀਤਜ਼ਾ ਲੁੰਗੂ ਦਾ ਨੜੋਇਆ ਵੇਖਿਆ। ਦਬਾ-ਦਬ ਮੀਂਹ ਵਰ੍ਹ ਰਿਹਾ ਸੀ, ਤੇ ਅਸੀਂ ਸਾਰੇ ਉਹਦੇ ਲਈ ਰੋ ਰਹੇ ਸਾਂ, ਤੇ ਨਾਲ਼ੇ ਹੱਸ ਵੀ ਰਹੇ ਸਾਂ..."

ਸਤੋਇਕਾ ਦੀ ਘਰ ਵਾਲ਼ੀ, ਸੋਫ਼ੀਆ, ਨੇ ਧਰਮ-ਮਾਤਾ ਹੋਣ ਦੀ ਹੈਸੀਅਤ ਵਿੱਚ ਝੱਟ-ਪਟ ਸੁੱਤੇ ਹੋਏ ਬਾਲ ਉੱਤੇ ਤਿੰਨ ਵਾਰੀ ਸੂਲ਼ੀ ਦੇ ਵੱਡੇ-ਵੱਡੇ ਨਿਸ਼ਾਨ ਬਣਾਏ।

ਆਨਾ ਨੇ ਪੁੱਛਿਆ, "ਮੈਂ ਵੀ ਵਿੱਚੇ ਹੀ ਸਾਂ? ਹੋਰ ਕਿਤਜ਼ਾ ਨੇ ਕੀ ਕਿਹਾ?"

"ਹਾਂ ਤੂੰ ਵੀ ਸੈਂ, ਤੇ ਤੂੰ ਵੀ ਰੋ ਰਹੀ ਸੈਂ।"

ਆਨਾ 'ਸੁਸਤ-ਮਾਲ' ਇੱਕਦਮ ਬੜੀ ਖੁਸ਼-ਖੁਸ਼ ਲੱਗਣ ਲੱਗ ਪਈ।

ਬਾਹਰ ਬੱਝਾ ਕੁੱਤਾ ਪਹਿਲਾਂ ਉੱਚੀ-ਉੱਚੀ ਭੌਂਕਿਆ ਫੇਰ ਚੁੱਪ ਕਰ ਗਿਆ। ਕਦਮਾਂ ਤੇ ਬੋਲਣ ਦੀ ਵਾਜ ਆਈ। ਨਾਸਤਾਸੀਆ ਉੱਠੀ ਤੇ ਬੜੇ ਧਿਆਨ ਨਾਲ਼ ਬਾਲ ਚੁੱਕ ਕੇ ਦੂਜੇ ਕਮਰੇ ਵਿੱਚ ਚਲੀ ਗਈ। ਊਤਜ਼ਾ ਦਾ ਭਰਾ, ਮਾਨੋਲ ਰਾਚੀਓਰੂ ਕਹਿ ਗਿਆ ਸੀ ਕਿ ਉਹ ਸ਼ਾਮੀਂ ਹੁਣੇ ਫ਼ੌਜ ਵਿੱਚੋਂ ਨਾਂ ਕਟਾ ਕੇ ਪਰਤੇ ਦੋ ਗੱਭਰੂਆਂ ਨੂੰ ਨਾਲ਼ ਲੈ ਕੇ ਆਏਗਾ। ਇਹ ਮੁੰਡੇ ਅੱਜ ਹੀ ਆਏ ਤੇ ਮੀਤ੍ਰਿਆ ਦੀ ਖ਼ਬਰ ਲਿਆਏ ਸਨः ਇੱਕ ਚਿੱਠੀ ਜਿਸ ਦੇ ਬਾਹਰ ਪੰਜ ਮੋਹਰਾਂ ਲੱਗੀਆਂ ਹੋਈਆਂ ਸਨ। ਇਹ ਚਿੱਠੀ ਪੁਚਾਣ ਦਾ ਕੰਮ ਇਹਨਾਂ ਦੋਵਾਂ ਦੇ ਜ਼ਿੰਮੇ ਲੱਗਾ ਸੀ। ਜੇ ਕਿਸੇ ਤਰ੍ਹਾਂ ਇੱਕ ਪੁੱਜਣੋਂ ਰਹਿ ਗਿਆ, ਤਾਂ ਦੂਜਾ ਤਾਂ ਜ਼ਰੂਰ ਹੀ ਇਹ ਚਿੱਠੀ ਨਾਸਤਾਸੀਆ ਜਾਂ ਊਤਜ਼ਾ ਕੋਲ਼ ਪੁਚਾ ਦਏਗਾ। ਅਜਿਹੀਆਂ ਚਿੱਠੀਆਂ ਅੱਗੇ ਵੀ ਘਰ ਪਰਤਦੇ ਫ਼ੌਜੀਆਂ ਹੱਥ ਪੁੱਜਦੀਆਂ ਰਹੀਆਂ ਸਨ।

ਨਾਸਤਾਸੀਆ ਦਾ ਗਿਲਾ ਸੀः ਸਿਰਫ਼ 'ਉਹ' ਹੀ ਘਰ ਪਰਤਣ ਵਿੱਚ ਦੇਰ ਲਾ ਰਿਹਾ ਹੈ। ਉਹ ਬੜੀ ਤਾਂਘ ਨਾਲ਼ ਉਡੀਕ ਰਹੀ ਸੀ - ਅੱਧ-ਖੁੱਲ੍ਹੇ ਬੂਹੇ ਕੋਲ਼, ਤਾਸੇ ਨੂੰ ਬਾਹਵਾਂ ਵਿੱਚ ਲਈ, ਦਿਲ ਉੱਚੀ-ਉੱਚੀ ਧੜਕਦਾ। ਉਹਦੇ ਹੱਥ ਰੁੱਝੇ ਹੋਏ ਸਨ, ਏਸ ਲਈ ਉਹ ਆਪਣੇ ਫਰਨ-ਫਰਨ ਵੱਗਦੇ ਅੱਥਰੂਆਂ ਨੂੰ ਪੂੰਝ ਨਹੀਂ ਸੀ ਸਕਦੀ। ਦੂਜੇ ਵੱਡੇ ਕਮਰੇ ਵਿੱਚ ਜਿੱਥੇ ਇਹ ਸਾਰੇ ਜਣੇ ਸਨ, ਓਥੋਂ ਉਹਨੂੰ ਭਾਰੇ-ਭਾਰੇ ਕਦਮਾਂ ਤੇ ਉੱਚੀ ਬੋਲਚਾਲ ਦੀ ਵਾਜ ਸੁਣਾਈ ਦੇਣ ਲੱਗ ਪਈ, ਪਰ ਝੱਟ ਹੀ ਇਹ ਸਾਰੀਆਂ ਵਾਜਾਂ ਬੰਦ ਹੋ ਗਈਆਂ।

ਊਤਜ਼ਾ ਦੇ ਭਰਾ ਨਾਲ਼ ਗਰੈਗੋਰੀ ਆਲੀਓਰ ਤੇ ਸਿਮੀਓਨ ਪੇਜ਼ਕਾਰੂ ਸਨ।

"ਕੀ ਤੁਸੀਂ ਚਿੱਠੀ ਲਿਆਂਦੀ ਏ ?" ਊਤਜ਼ਾ ਨੇ ਦੂਜੇ ਬੂਹੇ ਵੱਲ ਅੱਖ ਮਾਰਦਿਆਂ ਪੁੱਛਿਆ।

"ਹਾਂ, ਅਸੀਂ ਲਿਆਂਦੀ ਏ," ਆਲੀਓਰ ਨੇ ਜਵਾਬ ਦਿੱਤਾ।

"ਚੰਗੀ ਖ਼ਬਰ ਏ ?"

"ਹਾਂ, ਜਿੰਨੀ ਕੁ ਚੰਗੀ ਹੋ ਸਕਦੀ ਏ।"

ਏਸ ਤਿੱਖੀ ਗੱਲ ਬਾਤ ਪਿੱਛੋਂ ਨਾਸਤਾਸੀਆ ਨੂੰ ਹੋਰ ਕੁਝ ਨਾ ਸੁਣਾਈ ਦਿੱਤਾ, ਤੇ ਉਹ ਏਧਰ ਓਧਰ ਫਿਰਦਿਆਂ, ਬਸ ਇਹੀ ਉਡੀਕਣ ਲੱਗੀ ਕਿ ਕਦੋਂ ਉਹ ਓਹਦੇ ਹੱਥ ਵਿੱਚ ਇਹ ਪਿਆਰੀ ਚਿੱਠੀ ਫੜਾਣਗੇ।

"ਮੀਤ੍ਰਿਆ ਹਸਪਤਾਲ ਵਿੱਚ ਏ," ਆਲੀਓਰ ਨੇ ਹੌਲ਼ੀ ਦੇਣੀ ਊਤਜ਼ਾ ਨੂੰ ਦੱਸਿਆ। "ਉਹ ਪਿਛਲੀ ਵਾਰ ਤੋਂ ਹੀ ਹਸਪਤਾਲ ਵਿੱਚ ਏ, ਪਰ ਉਹਨੇ ਜਾਣ ਬੁਝ ਕੇ ਤੁਹਾਨੂੰ ਏਸ ਬਾਰੇ ਨਹੀਂ ਲਿਖਿਆ, ਤਾਂ ਜੋ ਤੁਸੀਂ ਬਹੁਤਾ ਘਾਬਰੋ ਨਾ। ਉਹਦੇ ਖੱਬੇ ਪੱਟ ਵਿੱਚ ਗੋਲ਼ੀ ਦੇ ਟੁਕੜੇ ਰਹਿ ਗਏ ਸਨ। ਉਹ ਦੋ ਹਫ਼ਤੇ ਹਸਪਤਾਲ ਵਿੱਚ ਪਿਆ ਰਿਹਾ, ਡਾਕਟਰ ਉਹਨੂੰ ਕੁਝ ਚਿਰ ਹੋਰ ਅਟਕਾਣਾ ਚਾਂਹਦੇ ਸਨ; ਪਰ ਉਹਨੇ ਇੱਕਦਮ ਮੋਰਚੇ ਉੱਤੇ ਜਾਣਾ ਚਾਹਿਆ। ਉਹ ਬੜਾ ਬੇ-ਸਬਰਾ ਸੀ ਤੇ ਮੋਰਚੇ ਉੱਤੇ ਜਾਣ ਲਈ ਡਟਿਆ ਹੋਇਆ ਸੀ, ਸੋ ਉਹਨੂੰ ਉਹ ਰੋਕ ਨਾ ਸਕੇ। ਓਥੇ ਜਾ ਕੇ ਉਹਦੇ ਪੱਟ ਵਿੱਚ ਸੋਜਾ ਪੈ ਗਿਆ ਤੇ ਅੰਤਾਂ ਦੀ ਪੀੜ ਹੋਈ। ਪੀਕ ਵੀ ਪੈ ਗਈ ਸੀ। ਡਾਕਟਰਾਂ ਫੇਰ ਉਹਨੂੰ ਵਾਪਸ ਬੁਲਾ ਲਿਆ, ਤੇ ਐਂਤਕੀ ਉਹਨਾਂ ਪੱਕੀ ਧਾਰ ਲਈ ਕਿ ਜਿੰਨਾ ਚਿਰ ਉਹ ਪੂਰਾ ਰਾਜ਼ੀ ਨਹੀਂ ਹੋ ਜਾਂਦਾ, ਓਹ ਉਹਨੂੰ ਛੁੱਟੀ ਨਹੀਂ ਕਰਨ ਲੱਗੇ। ਉਹਨਾਂ ਦੋ ਟੁਕੜੇ ਹੋਰ ਓਥੇ ਕੱਢੇ, ਪਹਿਲੀ ਵਾਰੀ ਇਹ ਲੱਭੇ ਨਹੀਂ ਸਨ। ਹੁਣ ਉਹ ਠੀਕ-ਠਾਕ ਏ। ਅਸੀਂ ਆਉਣ ਤੋਂ ਪਹਿਲਾਂ ਉਹਨੂੰ ਮਿਲ਼ ਕੇ ਆਏ ਸਾਂ। ਜਿਉਂ ਹੀ ਉਹ ਤੁਰਨ ਫਿਰਨ ਜੋਗਾ ਹੋ ਜਾਏਗਾ, ਉਹ ਘਰ ਪਰਤ ਆਏਗਾ। ਇਹ ਸਭ ਕੁਝ ਓਸ ਏਸ ਖ਼ਤ ਵਿੱਚ ਵੀ ਲਿਖਿਆ ਏ।"

"ਮੈਂ ਇਹ ਸਭ ਸੁਣ ਕੇ ਬੜੀ ਖੁਸ਼ ਹੋਈ ਹਾਂ," ਊਤਜ਼ਾ ਉੱਚੀ ਵਾਜ ਵਿੱਚ ਬੋਲੀ, ਤਾਂ ਜੋ ਦੂਜੇ ਕਮਰੇ ਵਿੱਚ ਵੀ ਉਹਦੇ ਬੋਲ ਸੁਣੇ ਜਾਣ। "ਥੋੜ੍ਹਾ ਹੋਰ ਠਹਿਰੋ, ਮੈਂ ਤੁਹਾਡੇ ਲਈ ਚੂਇਕਾ ਸ਼ਰਾਬ, ਰੋਟੀ ਤੇ ਕੁਝ ਮਾਸ ਲੈਂਦੀ ਆਵਾਂ।"

ਉਹ ਕਾਹਲ਼ੀ ਨਾਲ਼ ਨਾਸਤਾਸੀਆ ਦੇ ਕਮਰੇ ਵਿੱਚ ਗਈ ਤੇ ਪੰਜਾਂ ਮੁਹਰਾਂ ਵਾਲ਼ੀ ਚਿੱਠੀ ਉਹਨੇ ਉਹਦੇ ਹੱਥ ਫੜਾ ਦਿੱਤੀ, "ਕੁੜੇ ! ਚੰਗੀ ਖ਼ਬਰ ਲਿਆਏ ਨੇ, ਤੂੰ ਆਪ ਪੜ੍ਹ ਕੇ ਸਭ ਜਾਣ ਲਏਂਗੀ..." ਤੇ ਫੇਰ ਉਹ ਪ੍ਰਾਹੁਣਿਆਂ ਦੇ ਖਾਣ ਪੀਣ ਲਈ ਕੁਝ ਲੈਣ ਲਈ ਚਲੀ ਗਈ।

ਕੰਬਦੇ ਹੱਥਾਂ ਨਾਲ਼ ਨਾਸਤਾਸੀਆ ਨੇ ਲਿਫ਼ਾਫ਼ਾ ਖੋਲ੍ਹਿਆ। ਜਿਓਂ-ਜਿਓਂ ਉਹ ਇਹ ਚਿੱਠੀ ਪੜ੍ਹਦੀ ਗਈ, ਉਹਦਾ ਰੰਗ ਪੀਲ਼ਾ ਪੈਂਦਾ ਗਿਆ, ਉਹਦੀਆਂ ਅੱਖਾਂ ਵਿੱਚ ਅੱਥਰੂ ਭਰਦੇ ਗਏ। ਅਖ਼ੀਰ ਹੌਲ਼ੀ-ਹੌਲ਼ੀ ਉਹਦਾ ਚਿੱਤ ਅਡੋਲ ਹੋਇਆ। ਪਹਿਲੇ ਤ੍ਰਾਹ ਤੋਂ ਪਿੱਛੋਂ

ਫੇਰ ਉਹਦੇ ਦਿਲ ਦੀ ਧੜਕਨ ਸਧਾਰਨ ਹੋ ਗਈ। ਮੀਤ੍ਰਿਆ ਨੇ ਉਹਨੂੰ ਭਰੋਸਾ ਦਵਾਇਆ ਸੀ ਕਿ ਉਹ ਛੇਤੀ ਹੀ ਘਰ ਪਰਤ ਆਏਗਾ। ਇੱਕ ਦਿਨ ਸਵੇਰੇ ਜਾਂ ਆਥਣ ਵੇਲ਼ੇ, ਉਹ ਆਣ ਉਹਦੇ ਭੀਤ ਖੜਕਾਏਗਾ, ਤੇ ਐਨ ਉਹਦੇ ਕੋਲ਼ ਕਮਰੇ ਦੇ ਵਿਚਾਲ਼ੇ ਖੜੋਤਾ ਹੋਏਗਾ। ਤੇ ਹਾਲ ਦੀ ਘੜੀ ਉਹ ਉਸ ਕੋਲ਼ੋਂ ਬਾਲ ਦੀ ਸੁਖ-ਸਾਂਦ ਪੁੱਛਦਾ ਸੀ।

ਨਾਸਤਾਸੀਆ ਨੇ ਅੱਖਾਂ ਮੀਟ ਲਈਆਂ ਤੇ ਉਹਨੂੰ ਮੀਤ੍ਰਿਆ ਇੰਜ ਦਿੱਸਣ ਲੱਗ ਪਿਆ, ਜਿਵੇਂ ਉਹ ਸੱਚਮੁਚ ਹੀ ਓਥੇ ਆਣ ਪੁੱਜਿਆ ਹੋਵੇ। ਉਹਨੇ ਉਹਦੀਆਂ ਅੱਡੀਆਂ ਬਾਹਵਾਂ ਵਿੱਚ ਆਪਣੀ ਸਭ ਤੋਂ ਵੱਡਮੁਲੀ ਸੁਗਾਤ, ਇਹ ਬਾਲ ਦੇ ਦਿੱਤਾ। ਬੜਾ ਚਿਰ ਉਹ ਏਸੇ ਤਰ੍ਹਾਂ ਏਸ ਸੁਖਾਵੇਂ ਸੁਪਨੇ ਵਿੱਚ ਗੁਆਚੀ ਖੜੋਤੀ ਰਹੀ, ਇਹ ਸੁਪਨਾ ਜਿਸ ਵਿੱਚ ਉਹਦੀ ਮਿੱਠੀ ਝਾਕੀ ਦਾ ਕੂਲ਼ਾ-ਕੂਲ਼ਾ ਚਾਨਣ ਰਚਿਆ ਹੋਇਆ ਸੀ। ਫੇਰ ਉਹ ਸੁਚੇਤ ਹੋਈ ਤੇ ਛੇਤੀ-ਛੇਤੀ ਆਪਣੀਆਂ ਅੱਖਾਂ ਪੂੰਝ ਕੇ ਇੱਕ ਨਿੱਕੇ ਜਹੇ ਮੇਜ਼ ਉੱਤੇ ਚਿੱਠੀ ਦਾ ਜਵਾਬ ਲਿਖਣ ਬਹਿ ਗਈ।

ਇਹਨੀਂ ਦਿਨੀਂ, ਢੱਠੀ-ਕੰਢੀ ਵਿੱਚ ਜਿਹੜੇ ਥੋੜ੍ਹੇ ਜਹੇ ਪੜ੍ਹੇ ਲਿਖੇ ਜਵਾਨ ਲੋਕ ਸਨ, ਉਹਨਾਂ ਵਿੱਚ ਬਣੇ ਬਣਾਏ ਤੇ ਹਰ ਇੱਕ ਦੇ ਜਾਣੇ ਪਛਾਣੇ ਫ਼ਿਕਰੇ ਵਰਤਣ ਦਾ ਬੜਾ ਰਿਵਾਜ ਪੈ ਗਿਆ ਸੀ। ਅਜਿਹੇ ਫ਼ਿਕਰਿਆਂ ਬਿਨਾਂ ਛੋਟੇ ਤੋਂ ਛੋਟਾ ਰੁੱਕਾ ਵੀ ਅਧੂਰਾ ਸਮਝਿਆ ਜਾਂਦਾ ਸੀ।

"ਸਭ ਤੋਂ ਪਹਿਲਾਂ – ਮੈਂ ਆਪਣੀ ਅੰਤਾਂ ਦੀ ਖ਼ੁਸ਼ੀ ਤੇਰੇ ਤੱਕ ਪੁਚਾਣੀ ਚਾਹਾਂਗੀ...," ਜਾਂ "ਮੈਂ ਤੈਨੂੰ ਜੱਫੀ ਦੀ ਥਾਂ ਇਹ ਚਿੱਠੀ ਭੇਜ ਰਹੀ ਹਾਂ...," ਜਾਂ "ਜੋ ਮੈਂ ਲਿਖ ਰਹੀ ਹਾਂ ਓਸ ਉੱਤੇ ਮੇਰੇ ਅੱਥਰੂ ਡਿੱਗ ਪਏ ਸਨ, ਤੇ ਉਹਨਾਂ ਨੂੰ ਚੁੰਮ-ਚੁੰਮ ਮੈਂ ਸੁਕਾਇਆ ਏ...,"। ਚੰਗਾ ਸੀ ਇਹੋ ਜਿਹੇ ਨਵੇਂ ਫ਼ਿਕਰੇ, ਏਸ ਪੁਰਾਣੇ ਫ਼ਿਕਰੇ ਦੀ ਥਾਂ ਲੈਂਦੇ ਜਾ ਰਹੇ ਸਨः "ਸਭ ਤੋਂ ਪਹਿਲਾਂ ਮੇਰੀ ਆਸ ਏ ਕਿ ਮੇਰੀ ਇਹ ਨਿੱਕੀ ਜਿਹੀ ਚਿੱਠੀ..."

ਪਰ ਕੁਝ ਹੋਰ ਵੀ ਸਨ, ਜਿਹੜੇ ਆਪਣੀਆਂ ਚਿੱਠੀਆਂ ਵਿੱਚ ਲਿਖਣ ਲਈ ਪੜ੍ਹੀਆਂ ਹੋਈਆਂ ਕਿਤਾਬਾਂ ਤੇ ਆਮ ਲੋਕਾਂ ਦੀ ਬੋਲੀ ਹੋਈ ਕਵਿਤਾ ਵਿੱਚੋਂ ਸਤਰਾਂ ਲੈਂਦੇ ਸਨ। ਨਾਸਤਾਸੀਆ ਇਹਨਾਂ ਵਿੱਚੋਂ ਸੀ।

ਦੂਰ ਵਸਦੇ ਸਿਪਾਹੀ ਦੀ ਇਹ ਸੱਚੀ ਪ੍ਰੇਮਿਕਾ, ਜੋ ਉਹਨੂੰ ਕਹਿਣਾ ਚਾਂਹਦੀ ਸੀ ਉਹ ਉਹਦੇ ਮਨ ਵਿੱਚ ਸਾਫ਼ ਸੀ, ਉਹਨੇ ਬਹੁਤਾ ਵਕਤ ਨਾ ਲਾਇਆ। ਦੂਜੇ ਕਮਰੇ ਵਿੱਚ ਹੋ ਰਹੀਆਂ ਗੱਲਾਂ ਉਹਨੂੰ ਉੱਕਾ ਪੋਹ ਨਹੀਂ ਸਨ ਰਹੀਆਂः ਨਾ ਲੋਕਾਂ ਦੀ ਤੰਗੀ, ਨਾ ਤ੍ਰੈ-ਨੱਕੇ ਦੀਆਂ ਕਰਤੂਤਾਂ, ਨਾ ਗ੍ਰੀਤਜ਼ਾ ਲੁੰਗੂ ਦੀਆਂ ਗੋਂਦਾਂ, ਨਾ ਹੀ ਉਹ ਬਗ਼ਾਵਤ ਜਿਦ੍ਹੀਆਂ ਧਮਕਾਂ ਪੈਣੀਆਂ ਸ਼ੁਰੂ ਹੋ ਗਈਆਂ ਸਨ... ਉਹਨੇ ਉਸ ਦੁਨੀਆਂ ਵਿੱਚ ਪੁੱਜ ਕੇ ਇਹ ਚਿੱਠੀ ਲਿਖਣੀ ਸ਼ੁਰੂ ਕੀਤੀ, ਜਿਸ ਵਿੱਚ ਸਿਰਫ਼ ਦੋ ਹੀ ਜੀਅ ਸਨः ਇੱਕ ਉਹ ਤੇ ਇੱਕ ਮੀਤ੍ਰਿਆ।

"ਮੇਰੇ ਪਿਆਰੇ ! ਬਿਗਾਨੇ ਹੱਥੀਂ ਮੈਨੂੰ ਏਨੀਆਂ ਚੀਜ਼ਾਂ ਨਾ ਘੱਲਿਆ ਕਰ। ਚੀਜ਼ਾਂ ਥੋੜ੍ਹੀਆਂ ਹੋਣ, ਪਰ ਤੂੰ ਆਪ ਲਿਆ। ਜੋ ਤਕਲੀਫ਼ ਤੂੰ ਹਸਪਤਾਲ ਵਿੱਚ ਪਾਈ ਏ, ਉਹ ਪੜ੍ਹ ਕੇ ਮੈਂ ਬੜੀ ਦੁਖੀ ਹੋਈ ਆਂ; ਪਰ ਇਹ ਜਾਣ ਕੇ ਕਿ ਤੂੰ ਛੇਤੀ ਮੇਰੇ ਕੋਲ਼ ਆ ਰਿਹਾ ਏਂ, ਮੇਰੀ

ਖੁਸ਼ੀ ਦੀ ਕੋਈ ਹੱਦ ਨਹੀਂ ਰਹੀ। ਤਾਸੇ ਬੜਾ ਬੀਬਾ ਮੁੰਡਾ ਏ, ਤੇ ਖੂਬ ਤਕੜਾ ਹੋ ਰਿਹਾ ਏ। ਜਦੋਂ ਮੈਨੂੰ ਤੇਰਾ ਖ਼ਿਆਲ ਆਉਂਦਾ ਏ ਤਾਂ ਮੈਂ ਬਲੂਤ ਦੇ ਦਰੱਖ਼ਤਾਂ ਨੂੰ ਤੱਕਣ ਲੱਗ ਪੈਂਦੀ ਆਂ...”

ਨਾਸਤਾਸੀਆ ਨੇ ਇਹ ਤੇ ਕਈ ਕੁਝ ਹੋਰ ਆਪਣੇ ਪਿਆਰੇ ਨੂੰ ਲਿਖਿਆ। ਉਹਨੂੰ ਇੰਜ ਲੱਗ ਰਿਹਾ ਸੀ ਕਿ ਉਹ ਓਥੇ ਹੀ ਸੀ, ਉਹਦੇ ਕੋਲ਼, ਤੇ ਬੜੀ ਹੌਲ਼ੀ-ਹੌਲ਼ੀ ਉਹਦੇ ਨਾਲ਼ ਗੱਲਾਂ ਕਰੀ ਜਾ ਰਿਹਾ ਸੀ...

## 22.

ਕੁਝ ਹਫ਼ਤਿਆਂ ਅੰਦਰ ਹੀ ਪਿੰਡ ਵਿੱਚ ਇਹ ਧੁੰਮ ਗਈ ਕਿ ਮੀਤ੍ਰਿਆ ਕੋਕੋਰ, ਜਿੱਥੇ ਵੀ ਉਹ ਹੈ, ਬਿਮਾਰ ਪਿਆ ਹੋਇਆ ਹੈ। ਕੁਝ ਲੋਕ, ਖ਼ਾਸ ਕਰ ਜ਼ਨਾਨੀਆਂ ਇਸ ਖ਼ਬਰ ਨੂੰ ਲੁਕਾਣ ਦਾ ਜਤਨ ਕਰਦੀਆਂ ਰਹੀਆਂ। ਪਰ ਜਦੋਂ ਸਭ ਨੂੰ ਪਤਾ ਲੱਗ ਜਾਏ ਤਾਂ ਭਲਾ ਕੋਈ ਗੱਲ ਕਿਵੇਂ ਲੁਕੀ ਰਹਿ ਸਕਦੀ ਹੈ ? ਕੀ ਉਹਨੇ ਚਿੱਠੀ ਨਹੀਂ ਸੀ ਪਾਈ ? ਕੀ ਉਹਨੇ ਆਪ ਨਹੀਂ ਸੀ ਕਿਹਾ ਕਿ ਉਹ ਹਸਪਤਾਲ ਵਿੱਚ ਸੀ, ਉਹ ਫੱਟੜ ਹੋਇਆ ਸੀ, ਉਹਦਾ ਉਪ੍ਰੇਸ਼ਨ ਹੋਇਆ, ਤੇ ਰੱਬ ਹੀ ਜਾਣਦਾ ਸੀ ਕਿ ਉਹ ਘਰ ਪਰਤ ਸਕੇਗਾ ਕਿ ਨਹੀਂ ? ਨਾਲ਼ ਇਹ ਵੀ ਜੋੜ ਲਈ ਗਈ ਕਿ ਡਾਕਟਰ ਦੱਸਦੇ ਸਨ, ਉਹਨੂੰ ਮਹੁਰੀ ਹੋ ਗਈ ਸੀ - ਚਮੜੀ ਕਾਲ਼ੀ ਹੁੰਦੀ ਜਾਂਦੀ ਤੇ ਗਲ-ਸੜ ਰਹੀ ਸੀ - ਲੱਤ ਉੱਤੇ ਮਹੁਰੀ...

ਜਾਪਦਾ ਸੀ ਏਸ ਬਾਰੇ ਕਮੇਟੀ ਦੇ ਦਫ਼ਤਰ ਵਿੱਚ ਗ੍ਰੀਤਜ਼ਾ ਲੁੰਗੂ ਨੇ ਵੀ ਗੱਲ ਕੀਤੀ ਸੀ, “ਮੈਂ ਕੀ ਕਰ ਸਕਦਾ ਹਾਂ ? ਮੈਨੂੰ ਕੋਈ ਹੈਰਾਨੀ ਨਹੀਂ ਹੋਣ ਲੱਗੀ, ਜੇ ਘਰ ਸਿਰਫ਼ ਉਹਦੀ ਯਾਦ ਹੀ ਪਰਤੇ... ਨਾਲ਼ ਹੀ ਮੈਂ ਇਹ ਵੀ ਨਹੀਂ ਆਖ ਸਕਦਾ ਕਿ ਮੇਰਾ ਕਾਲਜਾ ਸੱਲਿਆ ਗਿਆ ਏ। ਓਨੇ ਮੇਰੀ ਕਦੇ ਇੱਕ ਨਹੀਂ ਮੰਨੀ ਤੇ ਇਹਦੀ ਸਜ਼ਾ ਹੀ ਉਹ ਹੁਣ ਭੁਗਤ ਰਿਹਾ ਏ।”

ਆਵਰਾਮ ਸਾਰਬੂ ਨੇ ਪੁੱਛਿਆ, ਕੀ ਉਹਨੂੰ ਉਹਦੀ ਚਿੱਠੀ ਆਈ ?

“ਨਹੀਂ, ਕੋਈ ਨਹੀਂ,” ਗ੍ਰੀਤਜ਼ਾ ਕੌੜਾ ਬੋਲਿਆ, “ਜੋ ਜੋ ਮੈਂ ਉਹਦੇ ਲਈ ਕੀਤਾ ਏ, ਓਸ ਸਭ ਕਾਸੇ ਦੇ ਧੰਨਵਾਦ ਵਜੋਂ ਉਹ ਮੈਨੂੰ ਕਦੇ ਇੱਕ ਅੱਖਰ ਵੀ ਨਹੀਂ ਲਿਖਦਾ। ਪਰ ਕੋਈ ਬੰਦਾ, ਮੈਨੂੰ ਪਤਾ ਨਹੀ ਕੌਣ ਉਹਦੀ ਚਿੱਠੀ ਮੇਰੀ ਬਦਨਸੀਬ ਸਾਲ਼ੀ ਕੋਲ਼ ਲਿਆਇਆ ਸੀ। ਚੰਗਾ ਹੁੰਦਾ ਜੇ ਕਦੇ ਮੀਤ੍ਰਿਆ ਦੀ ਥਾਂ ਉਹ ਹੀ ਮਰ ਜਾਂਦੀ। ਉਹ ਫੇਰ ਏਸ ਨਮੋਸ਼ੀ ਤੇ ਗ਼ਰੀਬੀ ਦੀ ਹਾਲਤ ਵਿੱਚ ਪਲਣ ਲਈ ਮੁੰਡਾ ਤਾਂ ਨਾ ਜੰਮਦੀ ? ਤੇ ਇੰਜ ਮੈਂ ਤੇ ਮੇਰੀ ਵਹੁਟੀ ਪਿੰਡ ਤੇ ਸਾਰੇ ਇਲਾਕੇ ਵਿੱਚ ਨਮੋਸ਼ੀ ਤੋਂ ਬਚ ਜਾਂਦੇ। ਹੁਣ ਰੱਬ ਉਹਨੂੰ ਵੀ ਸਜ਼ਾ ਦੇ ਰਿਹਾ ਏ... ਹੋਰ ਮੈਂ ਕੀ ਆਖਾਂ ? ਅਸੀਂ ਇੱਕੋ ਮਾਂ ਦੇ ਜਾਏ ਹਾਂ। ਭਾਵੇਂ ਹਰ ਵੇਲ਼ੇ ਉਹ ਮੈਨੂੰ ਨਫ਼ਰਤ ਹੀ ਕਰਦਾ ਰਿਹਾ ਏ, ਤਾਂ ਵੀ ਇੱਕ ਵਾਰੀ ਤਾਂ ਮੈਂ ਉਹਨੂੰ ਮਿਲ਼ਣ ਜ਼ਰੂਰ ਚਲਿਆ ਜਾਂਦਾ। ਪਰ ਮੈਂ ਜਾ ਹੀ ਨਹੀਂ ਸਕਦਾ। ਇਹ ਗੱਲ ਨਹੀਂ ਕਿ ਉਹਦਾ ਹਸਪਤਾਲ ਦੇਸ਼ ਦੇ ਦੂਜੇ ਸਿਰ ਉੱਤੇ ਵੇ; ਪਿੰਡ ਦਾ ਕਾਰ ਵਿਹਾਰ ਹੀ ਮੇਰਾ ਏਨਾ ਵਕਤ ਲੈ ਰਿਹਾ ਏ ਕਿ ਮੈਂ ਇੱਕ ਘੰਟੇ ਲਈ ਵੀ ਏਥੋਂ

ਬਾਹਰ ਨਹੀਂ ਨਿੱਕਲ਼ ਸਕਦਾ। ਸਭ ਜ਼ਿੰਮੇਵਾਰੀ ਮੇਰੇ ਮੋਢਿਆਂ ’ਤੇ ਈ ਏ, ਮੇਰੇ ਬਿਨਾਂ ਕੋਈ ਕੰਮ ਨਹੀਂ ਚਲਦਾ। ਤੇ ਹੋਰ ਵੀ ਇੱਕ ਗੱਲ ਏ; ਹੋ ਸਕਦਾ ਏ ਜਿੰਨਾ ਚਿਰ ਮੈਨੂੰ ਏਥੋਂ ਓਥੇ ਪੁੱਜਣ ਵਿੱਚ ਲੱਗੇ, ਓਨੇ ਚਿਰ ਵਿੱਚ ਉਹ ਵਿਚਾਰਾ ਚੱਲ ਹੀ ਵਸੇ। ਲੋਕੀਂ ਦੱਸਦੇ ਨੇ ਕਿ ਮਹੁਰੀ ਦੇ ਰੋਗ ਤੋਂ ਕਦੇ ਵੀ ਕੋਈ ਨਹੀਂ ਬਚਿਆ। ਜੇ ਕਰਾਇਓਵਾ ਦਾ ਲਾਟ-ਪਾਦਰੀ ਆਪ ਵੀ ਉਹਦੇ ਲਈ ਪ੍ਰਾਰਥਨਾ ਕਰੇ, ਤੇ ਪੂਰੀ ਅੰਜੀਲ ਦਾ ਅਖੰਡ ਪਾਠ ਧਰੇ, ਤਾਂ ਵੀ ਕੋਈ ਬਚਾਅ ਨਹੀਂ ਹੋਣ ਲੱਗਾ।”

ਜਦੋਂ ਦਾ ਉਹਦਾ ਮਾਲਕ ਕ੍ਰਿਸਤੀਆ, ਬੁਖ਼ਾਰੈਸਟ ਜਾ ਕੇ ਨਰਮ-ਦਲੀ ਪਾਰਟੀ ਵਿਚਲੇ ਆਪਣੇ ਦੋਸਤਾਂ ਨਾਲ਼ ਏਸ ਕਠਪੁਤਲੀ ਨੂੰ ਇਲਾਕੇ ਦਾ ਪ੍ਰਬੰਧਕ ਬਣਾਨ ਦੀ ਗੋਂਦ ਗੁੰਦ ਆਇਆ ਸੀ, ਓਦੋਂ ਦਾ ਜਾਪਦਾ ਸੀ ਇਹ ਬੌਣਾ ਗ੍ਰੀਤਜ਼ਾ ਗਿੱਠ ਉੱਚਾ ਹੋ ਗਿਆ ਸੀ; ਤੇ ਜੇ ਕਿਤੇ ਉਹਨੂੰ ਆਪਣੇ ਦਸਖ਼ਤ ਕਰਨੇ ਆਉਂਦੇ ਹੁੰਦੇ, ਤਾਂ ਉਹ ਵੱਡਾ ਮੇਅਰ ਬਣ ਜਾਂਦਾ। ਪਰ ਜਗੀਰਦਾਰ ਨੇ ਉਹਨੂੰ ਕਿਹਾ ਸੀ ਕਿ ਗੱਲ ਵਿੱਚੋਂ ਇੱਕ ਹੀ ਸੀ। ਕ੍ਰਿਸਤੀਆ ਨੇ ਪੋਪੈਸਕੋ ਨੂੰ ਪੱਕੀ ਕਰ ਦਿੱਤੀ ਹੋਈ ਸੀ ਕਿ ਉਹ ਆਪਣੀ ਭਲੀ ਨਿਬੇੜੇ, ਤੇ ਜਿਹੜੇ ਹੁਕਮ ਗ੍ਰੀਤਜ਼ਾ ਲਾਗੂ ਕਰੇ, ਉਹਨਾਂ ਵਿੱਚ ਕੋਈ ਦਖ਼ਲ ਨਾ ਦਏ, ਕਿਉਂਕਿ ਗ੍ਰੀਤਜ਼ਾ ਉਹਦਾ ਖ਼ਾਸ ਬੰਦਾ ਸੀ। ਉਹਨੇ ਉਹਨੂੰ ਇਹ ਵੀ ਸਮਝਾਇਆ ਸੀ ਕਿ ਜਿਨ੍ਹਾਂ ਕੋਲ਼ ਆਪਣੀ ਮਰਲਾ ਭੋਂ ਵੀ ਨਹੀਂ ਸੀ, ਉਹਨਾਂ ਦੀਆਂ ਫ਼ਹਿਰਸਤਾਂ ਬਣਾਨ ਜਾਂ ਮੁਕਾਈ ਕਮੇਟੀਆਂ ਮੁਕਰਰ ਕਰਨ ਲਈ ਉਹ ਕੋਈ ਕਾਹਲ ਨਾ ਕਰੇ। ਕ੍ਰਿਸਤੀਆ ਨੇ ਇਹ ਗੱਲ ਵੀ ਖੋਲ੍ਹ ਕਿ ਦੱਸੀ ਸੀ ਕਿ ਜਿਹੋ ਜਿਹੇ ਵਕਤ ਵਿੱਚੋਂ ਅੱਜ ਕੱਲ੍ਹ ਅਸੀਂ ਲੰਘ ਰਹੇ ਹਾਂ ਓਸ ਵਿੱਚ ਜ਼ਰੂਰੀ ਹੋ ਜਾਂਦਾ ਹੈ ਕਿ ਨਿੱਕੀ ਤੋਂ ਨਿੱਕੀ ਗੱਲ ਵੀ ਕਰੜਾਈ ਨਾਲ਼ ਹਕੂਮਤ ਦੇ ਵੱਸ ਵਿੱਚ ਰੱਖੀ ਜਾਏ। ਸਭ ਨੱਥੂ ਖੈਰੇ ਸਿਰ ਚੁੱਕ ਰਹੇ ਸਨ, ਤੇ ਇੰਜ ਗੁਸਤਾਖ਼ ਹੋਏ ਪਏ ਸਨ ਕਿ ਜੀਅ ਕਰਦਾ ਸੀ ਜੋ ਭਾਰੀ ਤੋਂ ਭਾਰੀ ਚੀਜ਼ ਪਹਿਲਾਂ ਹੱਥ ਵਿੱਚ ਆਏ, ਉਹੀ ਉਹਨਾਂ ਉਤੇ ਵਗਾਹ ਮਾਰੀਏ... ਪੁਲੀਸ ਸਾਰਜੰਟ ਦਾਂਤਜ਼ਿਚ ਕੋਲ਼ ਵੀ ਉੱਤੋਂ ਹੁਕਮ ਆਏ ਸਨ ਕਿ ਉਹ ਮਾਲਕ ਕ੍ਰਿਸਤੀਆ ਤੇ ਨਵੇਂ ਬਣੇ ਛੋਟੇ ਮੇਅਰ ਨਾਲ਼ ਗੂਹੜਾ ਤਾਲ-ਮੇਲ ਰੱਖੇ, ਪੁਲੀਸ ਚੁਕੰਨੀ ਰਹੇ, ਉਹਨਾਂ ਵਿੱਚੋਂ ਹਰ ਇੱਕ ਨੂੰ ਆਪਣਾ ਆਪਣਾ ਕੰਮ ਪਤਾ ਹੋਏ ਤੇ ਉਹ ਝੂਠੀਆਂ ਅਫ਼ਵਾਹਾਂ ਤੇ ਭੜਕਾਊ ਖ਼ਬਰਾਂ ਦੀ ਅਲਖ਼ ਮੁਕਾ ਦੇਣ। ਜਿਹੜੇ ਇਹ ਸੋਚਦੇ ਸਨ ਕਿ ਬਣਿਆਂ ਬਣਾਇਆ ਨਜ਼ਾਮ ਹੁਣ ਸਭ ਚੌਪਟ ਹੋ ਜਾਏਗਾ, ਉਹ ਬੜੀ ਸਖ਼ਤ ਗ਼ਲਤ-ਫਹਿਮੀ ਦਾ ਸ਼ਿਕਾਰ ਸਨ। ਇਹ ਠੀਕ ਸੀ ਕਿ ਦੇਸ਼ ਦੇ ਭਲੇ ਖ਼ਾਤਰ, ਬਾਦਸ਼ਾਹ ਨੇ ਜੇਲ੍ਹਾਂ ਵਿੱਚੋਂ, ਹੁਣੇ-ਹੁਣੇ ਰਿਹਾ ਹੋਏ ਕੁਝ ਲੋਕ, ਜਿਹੜੇ ਆਪਣੇ ਆਪਣੇ ਆਪ ਨੂੰ ਅਗਾਂਹ-ਵਧੂ ਦੱਸਦੇ ਸਨ, ਨਵੀਂ ਹਕੂਮਤ ਵਿੱਚ ਰੱਖਣੇ ਮਨਜ਼ੂਰ ਕਰ ਲਏ ਸਨ। ਸਾਫ਼ ਸੀ, ਇਹ ਬੰਦੇ ਹਰ ਤਰ੍ਹਾਂ ਦੀਆਂ ਸਾਜ਼ਿਸ਼ਾਂ ਕਰ ਰਹੇ ਸਨ, ਇਹ ਅਸਲ ਵਿੱਚ ਬਾਲਸ਼ਵਿਕ ਸਨ, ਜਿਹੜੇ ਜਦੋਂ ਮੌਕਾ ਮਿਲ਼ੇ ਖੇਹ-ਖਰਾਬਾ ਕਰਨ ਲਈ ਤਿਆਰ ਹੁੰਦੇ ਹਨ। ਪਰ ਰੱਬ ਦਾ ਸੌ-ਸੌ ਸ਼ੁਕਰ ਸੀ, ਮੁਲਕ ਵਿੱਚ ਬਗ਼ਾਵਤ ਦੀਆਂ ਨਿਸ਼ਾਨੀਆਂ ਕੋਈ ਨਹੀਂ ਸਨ। ਜਿਹੜੇ ਏਨੀ ਦੇਰ ਏਥੇ ਰਾਜ ਕਰਦੇ ਰਹੇ ਸਨ, ਉਹ ਸਭ ਜਾਣਦੇ ਸਨ, ਤੇ ਛੇਤੀ ਬਕਾਇਦਾ ਤੌਰ ’ਤੇ ਉਹ ਆਪਣੇ ਪੁਰਾਣੇ ਕਾਨੂੰਨ ਸਭਨੀਂ ਥਾਈਂ ਫੇਰ ਲਾਗੂ ਕਰ ਲੈਣਗੇ ਤੇ ਇਹਨਾਂ

ਬਲਵਾਈਆਂ ਦੀ ਜੁੰਡੀ ਬੇ-ਕਿਰਕੀ ਨਾਲ਼ ਛੇਤੀ ਤੋਂ ਛੇਤੀ ਹੂੰਝ ਦਿੱਤੀ ਜਾਏਗੀ। ਕੁਝ ਨੂੰ ਮੁਲਕ-ਬਦਰ ਕਰ ਦਿੱਤਾ ਜਾਏਗਾ, ਤੇ ਬਾਕੀ ਮੁੜ ਓਥੇ ਹੀ ਵਾਪਸ ਹਿੱਕ ਦਿੱਤੇ ਜਾਣਗੇ ਜਿੱਥੋਂ ਉਹ ਆਏ ਸਨ – ਜੇਲ੍ਹਾਂ ਵਿੱਚ ਮੁਸ਼ਕਤ ਕਰਨ।... ਏਨੀ ਦੇਰ ਚੰਗਾ ਸੀ ਜੇ ਸਾਡੇ ਪਿੰਡ ਦੇ ਲੋਕ ਅਮਨ ਅਮਾਨ ਨਾਲ਼ ਰਹਿਣ, ਤੇ ਕਿਸੇ ਤਰ੍ਹਾਂ ਦੀ ਭੜਕਾਹਟ ਵਿੱਚ ਨਾ ਆਣ। ਹਰ ਕੋਈ ਚੁੱਪ-ਚਾਪ ਆਪਣੇ ਕੰਮ ਉੱਤੇ ਡਟਿਆ ਰਹੇ, ਕਿਸੇ ਕਿਸਮ ਦਾ ਸ਼ੋਰ-ਸ਼ਰਾਬਾ ਨਹੀਂ ਸੀ ਹੋਣਾ ਚਾਹੀਦਾ। ਜਿਵੇਂ ਕਾਨੂੰਨ ਤੇ ਪੁਰਾਣਾ ਕਾਇਦਾ ਮੰਗ ਕਰਦਾ ਸੀ, ਓਵੇਂ ਹੀ ਬਕਾਇਦਗੀ ਨਾਲ਼ ਹਰ ਕੋਈ ਆਪਣਾ ਕੰਮ ਨਿਭਾਂਦਾ ਜਾਏ। ਨਹੀਂ ਤੇ ਉਲੰਘਣ ਦੀ ਸਜ਼ਾ ਮਿਲ਼ੇਗੀ, ਤੇ ਫੇਰ ਨਾਨੀ ਚੇਤੇ ਆਏਗੀ।

ਜਦੋਂ ਗ੍ਰੀਤਜ਼ਾ ਦੇ ਛੋਟੇ ਮੇਅਰ ਬਣ ਜਾਣ ਦਾ ਐਲਾਨ ਹੋਇਆ ਤਾਂ ਉਹਨੇ ਇੱਕ ਤਕਰੀਰ ਵੀ ਕੀਤੀ। ਏਸ ਮੌਕੇ ਉੱਤੇ ਉਹ ਬੜਾ ਹਿੰਮਤੀ ਤੇ ਜ਼ੋਰਦਾਰ ਬੰਦਾ ਲੱਗ ਰਿਹਾ ਸੀ। ਪਰ ਜਿਹੜੇ ਉਹਨੂੰ ਸੁਣਨ ਆਏ ਉਹਨਾਂ ਦੀ ਗਿਣਤੀ ਕੋਈ ਬਹੁਤੀ ਨਹੀਂ ਸੀ। ਸੁਣਨ ਪਿੱਛੋਂ ਉਹਨਾਂ ਸਿਰ ਹਿਲਾ ਕੇ ਆਪਣੀ ਸੰਮਤੀ ਦਿੱਤੀ ਤੇ ਚੁੱਪ-ਚੁਪੀਤੇ ਮੁੜ ਗਏ।

ਫੇਰ ਇੱਕ ਦਿਨ, ਪਤਝੜ ਦੇ ਸ਼ੁਰੂ ਵਿੱਚ, ਸਤੋਇਕਾ ਚਰਨੈਤਜ਼ ਕਮੇਟੀ ਦੇ ਦਫ਼ਤਰ ਵਿੱਚ ਪੁੱਜਾ। ਉਹਦੇ ਨਾਲ਼ ਲਾਮੋਂ ਪਰਤੇ ਬੜੇ ਸਾਰੇ ਸਿਪਾਹੀ ਸਨ।

"ਸੁਣ ਗ੍ਰੀਤਜ਼ਾ," ਉਹਨੇ ਕਿਹਾ, "ਸਾਨੂੰ ਪਤਾ ਏ, ਵੱਡਾ ਤੇ ਛੋਟਾ ਮੇਅਰ ਸਾਡੇ ਆਪਣੇ ਬੰਦੇ ਹੋਏ ਚਾਹੀਦੇ ਨੇ, ਜਿਹੜੇ ਸਾਡੇ ਹਾਣਾਂ-ਲਾਭਾਂ ਲਈ ਖੜੋਨ ਤੇ ਸਾਡੀਆਂ ਲੋੜਾਂ ਤੋਂ ਜਾਣੂ ਹੋਣ। ਪਰ ਸਾਡੇ ਪਿੰਡ ਏਸ ਤੋਂ ਉਲਟ ਏ। ਤੁਸੀਂ ਦੋਵੇਂ ਅਸਲ ਵਿੱਚ ਲੋਕਾਂ ਦੇ ਵੈਰੀ ਹੋ। ਸਾਡੀ ਕੋਈ ਵੀ ਲੋੜ ਤੁਹਾਨੂੰ ਦਿਸਦੀ ਨਹੀਂ, ਤੇ ਭਾਵੇਂ ਜੋ ਮਰਜੀ ਪਿਆ ਹੋਏ ਚੱਤੇ ਪਹਿਰ ਤੁਸੀਂ ਜਗੀਰਦਾਰ ਦਾ ਪੱਖ ਪੂਰਦੇ ਰਹਿੰਦੇ ਹੋ। ਜਿੱਥੋਂ ਤੱਕ ਜ਼ਮੀਨ ਵੰਡਣ ਦੀ ਗੱਲ ਏ, ਬਕਾਇਦਾ ਕਾਨੂੰਨ ਭਾਵੇਂ ਬਣ ਚੁੱਕਿਆ ਏ, ਪਰ ਤੁਸੀਂ ਪਿਓ ਦੇ ਪੁੱਤਰ ਪੂਰਾ ਜ਼ੋਰ ਲਾ ਕੇ ਏਸ ਉੱਤੇ ਉੱਕਾ ਅਮਲ ਨਹੀਂ ਕਰ ਰਹੇ। ਇਹ ਯਾਦ ਰੱਖੋ ਕਿ ਅਗਲੀਆਂ ਚੋਣਾਂ ਨੂੰ ਹੁਣ ਕੋਈ ਬਹੁਤੀ ਦੇਰ ਨਹੀਂ ਰਹਿ ਗਈ ਤੇ ਓਦੋਂ ਤੁਸਾਂ ਸਾਡੇ ਸਾਹਮਣੇ ਹੀ ਵੋਟਾਂ ਲਈ ਝੋਲੀ ਅੱਡਣੀ ਏਂ..."

ਗ੍ਰੀਤਜ਼ਾ ਰੋਹ ਨਾਲ਼ ਲਾਲ ਹੋ ਗਿਆ। ਡਰਾਉਣੇ ਤਿਊੜੀਆਂ ਭਰੇ ਮੂੰਹ ਨਾਲ਼ ਉਹ ਉੱਠਿਆ। ਫੇਰ ਰਤਾ ਸੰਭਲ ਕੇ ਉਹ ਆਪਣੀ ਕੁਰਸੀ ਉੱਤੇ ਨਿੱਠ ਕੇ ਬਹਿ ਗਿਆ। ਉਹਨੇ ਆਪਣੀਆਂ ਲੱਤਾਂ ਫੈਲਾ ਕੇ ਅਰਾਮ ਨਾਲ਼ ਪਿਛਾਂਹ ਢੋ ਲਾ ਲਈ, "ਸਭ ਤੋਂ ਪਹਿਲੀ ਗੱਲ ਇਹ ਹੈ ਕਿ ਹੁਣ ਮੈਂ 'ਸੁਣ ਗ੍ਰੀਤਜ਼ਾ' ਨਹੀਂ ਰਿਹਾ," ਉਹਨੇ ਬੜੀ ਕੌੜ ਵਿੱਚ ਕਿਹਾ, "ਮੈਂ ਛੋਟਾ ਮੇਅਰ ਹਾਂ, ਤੇ ਮੈਂ ਤੁਹਾਨੂੰ ਦੱਸ ਦੇਣਾ ਚਾਂਹਦਾ ਹਾਂ ਕਿ ਮੇਰੀ ਪਦਵੀ ਦੀ ਇੱਜ਼ਤ ਮੁਤਾਬਕ ਬੋਲੋ।"

ਸਤੋਇਕਾ ਨੂੰ ਹਾਸਾ ਆ ਗਿਆ। ਉਹਦੇ ਨਾਲ਼ ਜਿਹੜੇ ਹੋਰ ਸਨ – ਆਵਰਾਮ ਸਾਰਬੂ, ਗਰੈਗਰੀ ਆਲੀਓਰ, ਸਿਮੀਓਕ ਪੇਜ਼ਕਰੂ, ਇਹ ਸਾਰੇ ਵੀ ਖੁੱਲ੍ਹ ਕੇ ਬੇ-ਝਿਜਕ ਹੱਸਣ ਲੱਗ ਪਏ।

"ਤੇ ਕਮੀਨਿਓਂ, ਮੇਰੇ ਸਾਹਮਣੇ ਸਿਰਾਂ ਤੋਂ ਟੋਪੀ ਲਾਹ ਕੇ ਖੜੋਵੋ।"

ਪਰ ਇੰਜ ਜਾਪਦਾ ਸੀ, ਜਿਵੇਂ ਸਤੋਇਕਾ ਤੇ ਉਹਦੇ ਸਾਥੀਆਂ ਨੂੰ ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ। ਉਹ ਉਹਦੇ ਵੱਲ ਹੈਰਾਨੀ ਤੇ ਘ੍ਰਿਣਾ ਮਿਲ਼ੀ ਨਜ਼ਰ ਨਾਲ਼ ਵੇਖਦੇ ਰਹੇ।

"ਕਾਨੂੰਨ ਦੀ ਬੇ-ਇੱਜ਼ਤੀ ਕਰਨ ਲਈ ਮੈਂ ਤੁਹਾਨੂੰ ਅੰਦਰ ਕਰਾ ਦਿਆਂਗਾ!"

ਤਾਂ ਜਾ ਕੇ ਕਿਤੇ ਗਰੈਗੋਰੀ ਆਲੀਓਰ ਨੂੰ ਗੁੱਸਾ ਆਇਆ, ਤੇ ਉਹਨੇ ਇੱਕ ਕਦਮ ਅੱਗੇ ਹੋ ਕੇ ਅਡੋਲ ਜਹੇ ਕਿਹਾ, "ਚੰਗਾ ਇਵੇਂ ਹੀ ਸਹੀ, ਪਰ ਇੰਜ ਭੌਂਕ ਨਾ। ਜੇ ਤੂੰ ਸਾਡੇ ਪਾਸੇ ਨਹੀਂ ਹੋਣਾ ਚਾਂਹਦਾ, ਤੇ ਇਹ ਤੇਰੀ ਆਪਣੀ ਮਰਜ਼ੀ ਏ; ਅਸੀਂ ਤੇਰੇ ਬਿਨਾਂ ਹੀ ਬੁਤਾ ਸਾਰ ਲਵਾਂਗੇ। ਪਰ ਤੈਨੂੰ ਇਹ ਵੀ ਪਤਾ ਹੋਣਾ ਚਾਹੀਦਾ ਏ ਕਿ ਅਸੀਂ ਪਾਰਟੀ ਦੇ ਬੰਦੇ ਹਾਂ।"

"ਕੀ ਮਤਲਬ ?"

"ਛੇਤੀ ਹੀ ਸਾਰਾ ਮਤਲਬ ਤੈਨੂੰ ਪਤਾ ਲੱਗ ਜਾਏਗਾ!"

ਗ੍ਰੀਤਜ਼ਾ ਲੁੰਗੂ ਨੇ ਆਪਣੀਆਂ ਅੱਖਾਂ ਅੱਧੀਆਂ ਕੁ ਮੀਟ ਲਈਆਂ, ਜਿਵੇਂ ਜੋ ਉਹਨੂੰ ਕਿਹਾ ਜਾ ਰਿਹਾ ਸੀ, ਉਹ ਅਚਾਨਕ ਉਹਨੂੰ ਸਮਝ ਆਣਾ ਬੰਦ ਹੋ ਗਿਆ ਹੋਵੇ। ਕਮੇਟੀ ਦੇ ਹੋਰ ਕਰਮਚਾਰੀ ਬੂਹਿਆਂ ਦੇ ਨੇੜੇ ਖੜੋ ਕੇ ਸਭ ਕੁਝ ਸੁਣ ਰਹੇ ਸਨ। ਛੋਟੇ ਮੇਅਰ ਨੇ ਬੜਾ ਡੂੰਘਾ ਸਾਹ ਭਰਿਆ ਤੇ ਫੇਰ ਉਹ ਭਬਕਿਆ, "ਜੇ ਇਵੇਂ ਹੀ ਤੁਸੀਂ ਤੀਗੜਦੇ ਹੋ, ਤਾਂ ਮੈਂ ਤੁਹਾਡੇ ਨਾਲ਼ ਸਿਝ ਲਵਾਂਗਾ, ਭੜਕਾਊਓ! ਫ਼ਸਾਦੀਓ! ਮੈਂ ਹੁਣੇ ਤੁਹਾਨੂੰ ਦੱਸਦਾ ਵਾਂ, ਮੈਂ ਕੌਣ ਹਾਂ ਤੇ ਕਿਦ੍ਹੇ ਪਾਸੇ ਹਾਂ! ਦਫ਼ਾ ਹੋ ਜਾਓ ਏਥੋਂ!" ਉਹਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ, ਜਦੋਂ ਉਹਨੇ ਤੱਕਿਆ ਕਿ ਕੋਈ ਵੀ ਨਹੀਂ ਸੀ ਹਿੱਲਿਆ। ਨਾ ਹੀ ਉਹ ਆਪ ਕੁਰਸੀ ਵਿੱਚੋਂ ਏਸੇ ਵੇਲ਼ੇ ਉੱਠ ਸਕਦਾ ਸੀ, "ਝਟ ਪਟ ਬਕੋ, ਕੀ ਚਾਂਹਦੇ ਹੋ ਤੁਸੀਂ ?" ਉਹਨੂੰ ਸਾਹ ਚੜ੍ਹ ਗਿਆ ਤੇ ਉਹਦਾ ਸੰਘ ਬਹਿ ਗਿਆ ਸੀ।

ਸਤੋਇਕਾ ਚਰਨੈਤਜ਼ ਇੱਕ ਕਦਮ ਅਗਾਂਹ ਵੱਧ ਕੇ ਮੇਜ਼ ਕੋਲ਼ ਅੱਪੜ ਗਿਆ, "ਸਭ ਤੋਂ ਪਹਿਲਾਂ ਸਾਨੂੰ ਇਹ ਦਸ ਖ਼ਾਂ, ਗ੍ਰੀਤਜ਼ਾ, ਤੂੰ ਮੀਤ੍ਰਿਆ ਬਾਰੇ ਅਜਿਹੇ ਕੁਫ਼ਰ ਕਿਉਂ ਤੋਲਦਾ ਰਿਹਾ ਏਂ ? ਤੈਨੂੰ ਕਿਸ ਦੱਸਿਆ ਸੀ ਕਿ ਉਹ ਬਿਮਾਰ ਏ ਤੇ ਮੁੜ ਸਾਡੇ ਵਿੱਚ ਨਹੀਂ ਆਏਗਾ ? ਇਹ ਤੇਰੇ ਸਾਹਮਣੇ ਸਿਮੀਓਨ ਪੇਜ਼ਕਾਰੂ ਖੜੋਤਾ ਏ। ਇਹਨੇ ਆਪਣੀਆਂ ਅੱਖਾਂ ਨਾਲ਼ ਉਹਨੂੰ ਓਵੇਂ ਹੀ ਤੱਕਿਆ ਤੇ ਆਪਣੇ ਕੰਨਾਂ ਨਾਲ਼ ਉਹਦੀਆਂ ਗੱਲਾਂ ਸੁਣੀਆਂ ਨੇ ਜਿਵੇਂ ਏਸ ਵੇਲ਼ੇ ਇਹ ਤੈਨੂੰ ਵੇਖ ਸੁਣ ਰਿਹਾ ਏ। ਤੇਰੇ ਨਾਲ਼ੋਂ ਉਹਦੀ ਸਿਹਤ ਕਿਤੇ ਨਰੋਈ ਏ, ਤੇ ਛੇਤੀ ਹੀ ਉਹ ਆ ਕੇ ਤੇਰੇ ਕੋਲ਼ੋਂ ਆਪਣਾ ਲੇਖਾ ਲਏਗਾ।"

ਗ੍ਰੀਤਜ਼ਾ ਚੁੱਪ ਹੋ ਗਿਆ, ਇੱਕ ਦਮ ਉਹਦੀ ਝੱਗ ਬਹਿ ਗਈ। ਉਹਨੇ ਆਪਣੀਆਂ ਅੱਖਾਂ ਮੀਟ ਲਈਆਂ, ਫੇਰ ਅੱਧੀਆਂ ਕੁ ਖੋਲ੍ਹ ਕੇ ਉਹਨੇ ਇੰਜ ਦਾ ਮੂੰਹ ਬਣਾਇਆ ਜਿਵੇਂ ਕਿਸੇ ਬੜਾ ਚੰਗਾ ਮਖ਼ੌਲ ਉਹਨੂੰ ਸੁਣਾਇਆ ਹੋਏ, "ਕਿੰਨਾ ਗੱਪੀ ਏਂ ਤੂੰ ?... ਇਹ ਕੀ ਝੂਠੋ-ਝੂਠ ਚੁਤਾਲ ਸੌ ਜੋੜੀ ਆ ? ਮੈਂ ਤਾਂ ਪਹਿਲਾਂ ਇਹ ਕਦੇ ਨਹੀਂ ਸੁਣਿਆਂ। ਮੀਤ੍ਰਿਆ ਜੇ ਠੀਕ-ਠਾਕ ਏ, ਤਾਂ ਉਹਨੂੰ ਘਰ ਮੁੜਨੋਂ ਕੌਣ ਰੋਕਦਾ ਏ, ਏਦੂੰ ਪਹਿਲਾਂ ਕਿਉਂ ਨਹੀਂ ਪਰਤ ਆਇਆ

ਉਹ ? ਤੇ ਜਿਹੜੀ ਤੁਸੀਂ ਲੇਖਾ ਨਿਬੇੜਨ ਵਾਲ਼ੀ ਗੱਲ ਛੇੜੀ ਏ, ਉਹ ਫ਼ਿਕਰ ਨਾ ਕਰੋ, ਅਸੀਂ ਜ਼ਰੂਰ ਨਿਬੇੜਾਂਗੇ, ਓਸੇ ਤਰ੍ਹਾਂ ਜਿਵੇਂ ਭਰਾ-ਭਰਾ ਨਿਬੇੜਦੇ ਹੁੰਦੇ ਨੇ ? ਤੁਸੀਂ ਕੌਣ ਹੁੰਦੇ ਓ ਵਿੱਚ ਟੰਗਾਂ ਅੜਾਨ ਵਾਲ਼ੇ ?"

ਚਰਨੈਤਜ਼ ਨੇ ਬੜੀ ਕਰੜਾਈ ਨਾਲ਼ ਕਿਹਾ, "ਅਸਲ ਗੱਲ ਇਹ ਵੇ ਕਿ ਤੂੰ ਨਿਰਾ ਉਹਦਾ ਹੀ ਲੇਖਾ ਨਹੀਂ ਦੇਣਾ, ਸਾਡੇ ਸਭਨਾਂ ਦਾ ਵੀ !"

"ਚੱਲ ਓਇ ਚੱਲ ! ਨਿੱਕਲ਼ ਹੁਣ ਏਥੋਂ !"

ਗ੍ਰੀਤਜ਼ਾ ਨੇ ਹੌਂਕਦਿਆਂ ਇੰਜ ਹੱਥ ਮਾਰਿਆ, ਜਿਵੇਂ ਉਹ ਮੱਖੀਆਂ ਉਡਾ ਰਿਹਾ ਹੋਏ। "ਮੈਂ ਵਿਹਲਾ ਨਹੀਂ। ਜਿਵੇਂ ਤੁਸੀਂ ਮੇਰੇ ਦਫ਼ਤਰ ਵਿੱਚ ਆ ਕੇ ਮੇਰੇ ਨਾਲ਼ ਬਦ-ਸਲੂਕੀ ਕੀਤੀ ਏ, ਇਹਦੇ ਲਈ ਤੁਹਾਨੂੰ ਮੈਜਿਸਟਰੇਟ ਅੱਗੇ ਪੇਸ਼ ਹੋਣਾ ਪਵੇਗਾ। ਅਜਿਹੀ ਕੈਂ-ਕੈਂ ਤੇ ਮੂਰਖ-ਮਸਖ਼ਰੀਆਂ ਤੋਂ ਮੈਂ ਤੰਗ ਆ ਚੁੱਕਿਆ ਹਾਂ। ਬਹੁਤ ਹੋ ਚੁੱਕੀਆਂ ਤੁਹਾਡੀਆਂ ਖੋਤੇ-ਸ਼ਾਹੀਆਂ। ਸਮਝ ਪਈ ? ਹੋਰ ਹੁਣ ਕੀ ਉਡੀਕਦੇ ਓ ?"

"ਅਸੀਂ ਸਿਰਫ਼ ਇੱਕ ਚੀਜ਼ ਹੋਰ ਜਾਣਨਾਂ ਚਾਹਾਂਗੇ," ਚਰਨੈਤਜ਼ ਨੇ ਬੜਾ ਡਟ ਕੇ ਪੁੱਛਿਆ, "ਸਿਰਫ਼ ਇੱਕ ਛੋਟੀ ਜਹੀ ਚੀਜ਼। ਇਹ ਦੱਸ ਖ਼ਾਂ ਭਲਾ ਪਿਛਲੇ ਸ਼ਨਿਚਰਵਾਰ ਦੀ ਸ਼ਾਮ ਨੂੰ ਤੂੰ ਮੇਅਰ ਦੀ ਵੱਡੀ ਬੱਘੀ ਵਿੱਚ ਚੜ੍ਹ, ਖੈਰ ਦਰੱਖ਼ਤ ਦੇ ਝੁੰਡਾਂ ਕੋਲ਼, ਜ਼ਨਾਨੀਆਂ ਦੇ ਫ਼ਸਲ ਵਿੱਚੋਂ ਦਸਵੰਧ ਲੈਣ ਕਿਉਂ ਗਿਆ ਸੈਂ ?"

"ਕੀ ? ਕਿਵੇਂ ? ਮੈਨੂੰ ਤਾਂ ਕੁਝ ਨਹੀਂ ਪਤਾ ! ਪਤਾ ਨਹੀਂ ਤੁਸੀਂ ਕੀ ਬਕੀ ਜਾ ਰਹੇ ਹੋ ! ਮੈਂ ਤੁਹਾਨੂੰ ਹੁਣੇ ਕਿਹਾ ਸੀ ਕਿ ਏਥੋਂ ਦਫ਼ਾ ਹੋ ਜਾਓ !"

"ਨਹੀਂ, ਰਤਾ ਸੁਆਰ ਕੇ ਚੇਤੇ ਕਰ। ਤੈਨੂੰ ਸਭ ਪਤਾ ਏ। ਓਥੇ, ਖੈਰ ਦਰੱਖ਼ਤ ਦੇ ਝੁੰਡਾਂ ਕੋਲ਼ ਨਾਸਤਾਸੀਆ ਨੇ ਆਪਣੀ ਭੋਂ ਦੇ ਟੁਕੜੇ ਵਿੱਚ ਊਤਜ਼ਾ ਦੀ ਮਦਦ ਨਾਲ਼ ਮੱਕੀ ਬੀਜੀ ਹੋਈ ਏ। ਦੋ ਹੋਰ ਗਰੀਬ ਤੀਵੀਆਂ ਆਨਾ 'ਸੁਸਤ-ਮਾਲ' ਤੇ ਵੇਤਾ ਨੇ ਵੀ ਓਥੇ ਨਾਲ਼ ਹੀ ਆਪਣੀ ਕਣਕ ਬੀਜ ਦਿੱਤੀ ਸੀ। ਤੂੰ ਉਹਨਾਂ ਦੀ ਢੇਰ ਸਾਰੀ ਮੱਕੀ ਲੈ ਆਇਆ ਏਂ, - ਕਿਸੇ ਨੂੰ ਪਤਾ ਨਹੀਂ ਕਿਉਂ ਤੇ ਕਿੰਨੀ - ਤੂੰ ਏਸ ਕੰਮ ਲਈ ਕਮੇਟੀ ਦੇ ਮੁਲਾਜ਼ਮਾਂ ਦੀ ਮਦਦ ਲਈ। ਸੱਚ-ਸੱਚ ਦਸ ਇਹ ਠੀਕ ਏ ਜਾਂ ਨਹੀਂ ?"

ਗ੍ਰੀਤਜ਼ਾ ਨੂੰ ਆਪਣੀ ਕੁਰਸੀ 'ਤੇ ਬੈਠਿਆਂ ਇੰਜ ਲੱਗਾ ਜਿਵੇਂ ਉਹ ਕੀੜਿਆਂ ਦੇ ਭੌਣ ਉੱਤੇ ਬੈਠਾ ਹੋਵੇ, "ਮੈਂ ਹੁਣੇ ਤੁਹਾਨੂੰ ਸਭ ਸਮਝਾਂਦਾ ਹਾਂ..."

"ਤੂੰ ਮੱਕੀ ਲਈ ਏ ਜਾਂ ਨਹੀਂ ?" ਚਰਨੈਤਜ਼ ਧਮਕੀ ਦੇ ਲਹਿਜੇ ਵਿੱਚ ਪੁੱਛ ਰਿਹਾ ਸੀ।

"ਮੈਂ ਦੱਸਣ ਲੱਗਾ ਵਾਂ... ਪਹਿਲਾਂ ਮੈਨੂੰ ਪਤਾ ਹੀ ਨਹੀਂ ਲੱਗਾ, ਤੁਸੀਂ ਕੀ ਗੱਲ ਕਰ ਰਹੇ ਸੌ... ਮੈਂ ਜੋ ਲਿਆ ਏ ਉਹ ਲੈਣਾ ਬਣਦਾ ਸੀ - ਇਹ ਮੇਰੀ ਵਹੁਟੀ ਸਤਾਂਕਾ ਦਾ ਹਿੱਸਾ ਏ। ਨਾਸਤਾਸੀਆ ਨੂੰ ਢਾਈ ਏਕੜ ਮੈਂ ਉਹਦੇ ਦਾਜ ਵਿੱਚ ਮਿਲ਼ੀ ਜ਼ਮੀਨ ਵਿੱਚੋਂ ਹੀ ਦਿੱਤੇ ਨੇ। ਸੋ ਹਿੱਸੇ ਦੇ ਤੌਰ 'ਤੇ ਮੈਂ ਥੋੜ੍ਹੀ ਜਹੀ ਫ਼ਸਲ ਲੈ ਲਈ..."

"ਅੱਧੀ ਨੂੰ ਤੂੰ ਥੋੜ੍ਹੀ ਜਹੀ ਫ਼ਸਲ ਪਿਆ ਦਸਨਾ ਏਂ ?"

"ਮੈਂ ਤੋਲ ਤੁਲਾਈ ਦੇ ਯਬ੍ਹ ਵਿੱਚ ਨਹੀਂ ਪਿਆ..."

"ਤੂੰ ਓਥੇ ਬਿਨ ਦੱਸੇ ਹੀ ਕਿਉਂ ਗਿਓਂ ? ਇਹ ਵੇ ਤੇਰੇ ਕੰਮਕਾਰ ਦਾ ਤਰੀਕਾ, ਇੰਜ ਲੇਖੇ ਨਿਬੇੜਨਾ ਏਂ ਤੂੰ ? ਤੇ ਤੂੰ ਵੇਤਾ ਤੇ ਆਨਾ 'ਸੁਸਤ-ਮਾਲ' ਦੀ ਮੱਕੀ ਵੀ ਕਿਓਂ ਲੈਂਦਾ ਆਇਓਂ ?" ਜ਼ਰਾ ਸਮਝਾ ਖਾਂ ਭਲਾ, ਕਿਸ ਕਾਨੂੰਨ ਮੁਤਾਬਕ ? ਦਾਮੀਆਨ ਤੇ ਸਾਵਾ, ਜਿਹੜੇ ਤੇਰੇ ਨਾਲ਼ ਗਏ ਸਨ, ਉਹਨਾਂ ਤੈਨੂੰ ਦੱਸ ਵੀ ਦਿੱਤਾ ਸੀ ਕਿ ਇਹਨਾਂ ਵਿਧਵਾ ਤੀਵੀਆਂ ਨੇ ਦੂਜੀਆਂ ਦੋਵਾਂ ਤੀਵੀਆਂ ਦੇ ਨਾਲ਼ ਰਲ਼ ਕੇ ਆਪਣੀ ਫ਼ਸਲ ਬੀਜੀ ਸੀ ਕਿਉਂਕਿ ਉਹ ਸਭ ਕੁਝ ਕੱਲਿਆਂ ਨਹੀਂ ਸਨ ਕਰ ਸਕਦੀਆਂ।"

"ਜੋ ਉਹਨਾਂ ਵੇਜ਼ੇਲਿਨ ਰਾਗੀ ਦਾ ਦੇਣਾ ਸੀ, ਮੈਂ ਤੇ ਉਹੀ ਲਿਆਂਦਾ ਏ।"

"ਜੋ ਓਸ ਲੈਣਾ ਏਂ ਉਹ ਜਾ ਕੇ ਮਾਲਕ ਕ੍ਰਿਸਤੀਆ ਕੋਲ਼ੋਂ ਉਗਰਾਹ। ਉਹ ਤੇ ਪਹਿਲਾਂ ਹੀ ਸਾਰੇ ਪਿੰਡ ਕੋਲ਼ੋਂ ਰਾਗ-ਰੰਗ ਦੇ ਵੰਡੇ ਦੇ ਪੈਸੇ ਉਗਰਾਹ ਚੁੱਕਿਆ ਏ।"

ਹੌਲ਼ੀ-ਹੌਲ਼ੀ ਕਿਸਾਨਾਂ ਦੀ ਇੱਕ ਭੀੜ ਜੁੜਦੀ ਗਈ ਤੇ ਇਹਨਾਂ ਦੋਵਾਂ ਦੀ ਗੱਲਬਾਤ ਬੜੇ ਧਿਆਨ ਨਾਲ਼ ਸੁਣਦੀ ਰਹੀ। ਅਚਾਨਕ ਇੱਕ ਤੀਵੀਂ ਦੀ ਚਿਲਕਵੀਂ ਵਾਜ ਉੱਚੀ ਹੋਈ, "ਕਿਸੇ ਦੀ ਆਈ ਇਹਨੂੰ ਪੈ ਜਾਏ। ਰਾਗ ਹੁਣ ਸਿਰਫ਼ ਕਬਰਿਸਤਾਨ ਵਿੱਚ ਇਹਦੇ ਨੜੋਏ ਨਾਲ਼ ਹੀ ਸੁਣਨਾ ਚਾਂਹਦੇ ਆਂ।"

ਗ੍ਰੀਤਜ਼ਾ ਲੁੰਗੂ ਕੰਬ ਰਿਹਾ ਸੀ। ਇੱਕ ਜ਼ਨਾਨਾ ਚੀਕ ਸੁਣ ਕੇ ਉਹਨੇ ਆਪਣੇ ਦਫ਼ਤਰ ਦੀਆਂ ਬੰਦ ਬਾਰੀਆਂ ਵੱਲ ਹੈਰਾਨ ਹੋ ਕੇ ਵੇਖਿਆ। ਬਾਹਰਵਾਰ ਜਿਹਡੀ ਭੀੜ ਸੀ ਓਸ ਕਰ ਕੇ ਸ਼ੀਸ਼ੇ ਢਕੇ ਗਏ ਸਨ, ਤੇ ਅੰਦਰ ਕਾਫ਼ੀ ਹਨੇਰਾ ਹੋ ਚੁੱਕਿਆ ਸੀ, ਏਸ ਭੀੜ ਦੇ ਮਗਰ ਹੋਰ ਸਿਰ ਦਿਖਾਈ ਦੇ ਰਹੇ ਸਨ, ਦੂਰ ਸੜਕ ਤੀਕ ਸਿਰਾਂ ਦਾ ਇੱਕ ਹੜ ਸੀ। ਬੂਹੇ ਦੇ ਬਾਹਰ ਬੜੀ ਗੜਬੜ ਮੱਚੀ ਹੋਈ ਸੀ, ਤੇ ਵਿੱਚ ਵਿਚਾਲ਼ੇ ਕਈ ਵਾਰੀ 'ਓਏ, ਓਏ' ਦੀਆਂ ਵਾਜਾਂ ਉੱਚੀਆਂ ਉੱਠਦੀਆਂ ਸਨ।

ਗ੍ਰੀਤਜ਼ਾ ਦੀ ਸਾਰੀ ਆਕੜ ਭੱਜ ਗਈ ਸੀ। ਕੀ ਇਹ ਸਾਰੇ ਉਹੀ ਕੰਮ ਕਰਾਣ ਆਏ ਸਨ ਜਿਦ੍ਹੇ ਲਈ ਸਤੋਇਕਾ ਆਇਆ ਸੀ ? ਜਾਂ ਇਹ ਜ਼ਮੀਨ ਦੀ ਵੰਡ ਬਾਰੇ ਆਏ ਸਨ, ਜਿਸ ਨੂੰ ਉਹ ਰੋਜ਼-ਰੋਜ਼ ਲਮਕਾਈ ਜਾਂਦਾ ਸੀ ? "ਇਹ ਤ੍ਰੈ-ਨੱਕਾ ਮੈਨੂੰ ਆਪਣੇ ਨਾਲ਼ ਡੋਬਣ ਨੂੰ ਫਿਰਦਾ ਏ," ਇੱਕ ਲਿਸ਼ਕਾਰੇ ਵਾਂਗ ਇਹ ਖ਼ਿਆਲ ਉਹਨੂੰ ਆਇਆ। ਜਾਂ ਏਸ ਭੀੜ ਨੇ ਹੋਰ ਕਿਸੇ ਕਾਰਨ ਬਲਵਾ ਕਰ ਦਿੱਤਾ ਸੀ, ...ਕੌਣ ਜਾਣਦਾ ਹੈ ? ਕੋਈ ਗੁਮਨਾਮ ਤੌਹਮਤ ਲਾਈ ਗਈ ਹੋਣੀ ਏ, ...ਸਭ ਇਹਨਾਂ ਮੌਤ ਪੈਣੇ ਕਮਿਊਨਿਸਟਾਂ ਦੀ ਕਾਰਸਤਾਨੀ। ਛੋਟਾ ਮੇਅਰ ਚੁਣਿਆਂ ਜਾਣ ਪਿੱਛੋਂ ਉਹ ਸੋਚਣ ਲੱਗ ਪਿਆ ਸੀ ਕਿ ਉਹ ਵੀ ਇੰਨ-ਬਿਨ ਮਾਲਕ ਕ੍ਰਿਸਤੀਆ ਵਾਂਗ ਸਾਰੀ ਲੋਕਾਈ ਦੀ ਮਰਜ਼ੀ ਦੇ ਉਲਟ ਚੱਲ ਸਕਦਾ ਹੈ। ਉਹੀ ਫ਼ੈਸਲੇ ਕਰਦਾ ਸੀ, ਉਹੀ ਹੁਕਮ ਦੇਂਦਾ ਸੀ, ਕਿਉਂ ਇੰਜੇ ਨਹੀਂ ਸੀ ? ਬਾਕੀਆਂ ਦਾ ਕੰਮ ਸਿਰਫ਼ ਹੱਥ ਬੰਨ੍ਹ ਕੇ ਉਹਦੀ ਆਗਿਆ ਪਾਲਣੀ ਸੀ। ਕਮੇਟੀ ਦਾ ਪੈਸਾ ? ਉਹਨੇ ਹੀ ਫ਼ੈਸਲਾ ਕਰਨਾ ਸੀ ਕਿ ਕਿਸ ਨੂੰ ਕੀ ਦਿੱਤਾ ਜਾਏ, ਤੇ ਕਿੰਨਾ, ਤੇ ਉਹ ਸਕੱਤਰ ਤੇ ਖ਼ਜ਼ਾਨਚੀ ਨਾਲ਼ ਰਲ਼ ਕੇ ਆਪਣੇ ਲਈ ਕਿੰਨਾ ਕੁ ਰੱਖ ਲਏ। ਕਿਉਂਕਿ ਇਹ ਸਾਫ਼ ਸੀ ਕਿ ਜੇ ਕਿਸੇ ਕੰਮ ਵਿੱਚੋਂ ਉਹ

ਆਪਣਾ ਨਿੱਜੀ ਫ਼ਾਇਦਾ ਨਾ ਕੱਢ ਸਕੇ ਤਾਂ ਫੇਰ ਉਹ ਮੇਅਰ ਟੱਟੂ ਦਾ ਹੋਇਆ ? ਸੋ ਏਸ ਕਰ ਕੇ ਉਹਨੂੰ ਕੁੜਿਕੀ ਵਿੱਚ ਫਸਾਣ ਵਾਲ਼ੇ ਕੁਝ ਸਵਾਲ ਪੁੱਛੇ ਜਾ ਸਕਦੇ ਸਨ, ਮਿਸਾਲ ਵਜੋਂ ਸਕੂਲ ਦੀ ਛੱਤ ਦੇ ਖ਼ਰਚੇ ਜਾਂ ਹਸਪਤਾਲ ਦੀ ਮੁਰੰਮਤ ਬਾਰੇ ਤੇ ਪੈਦਲ ਚੱਲਣ ਵਾਸਤੇ ਦਰਿਆ ਉੱਤੇ ਬੰਨ੍ਹੇ ਪੁਲ਼ ਬਾਰੇ। ਇਹ ਸਾਰਾ ਮੂਰਖ–ਲਾਣਾ ਏ, ਇਹ ਇੱਲ ਦਾ ਨਾਂ ਕੋਕੋ ਨਹੀਂ ਜਾਣਦੇ। ਇਹਨਾਂ ਭਾਣੇ ਲੋਕਾਂ ਦਾ ਚੁਣਿਆਂ ਅਧਿਕਾਰੀ ਕੋਈ ਅਵਾਰਾ ਜਿਹਾ ਬੰਦਾ ਹੁੰਦਾ ਹੈ ਜਿਦ੍ਹਾ ਬਸ ਏਨਾ ਹੀ ਕੰਮ ਹੈ ਕਿ ਉਹ ਮੁਕਾਮੀ ਯਤੀਮਾਂ, ਰੰਡੀਆਂ ਜ਼ਨਾਨੀਆਂ ਤੇ ਬੁੱਢੇ ਠੇਰਿਆਂ ਦਾ ਖ਼ਿਆਲ ਰੱਖੇ, ਇੱਕ ਕਿਸਮ ਨਾਲ਼ ਜੱਗ ਦੀ ਜੋਰੂ ਬਣਿਆਂ ਰਹੇ। ਉਫ਼ ! ਨਹੀਂ ! ਇਹ ਕਦੇ ਹੁਣ ਉਹਦਾ ਖਹਿੜਾ ਛੱਡ ਦੇਣ। ਉਹਦੇ ਆਪਣੇ ਕਈ ਕੰਮ ਪਏ ਨੇ – ਮਸ਼ੀਨ ਹੋਈ, ਉਹ ਮਿਸਤਰੀ ਜਿਹੜਾ ਉਹਨੂੰ ਲੁੱਟ ਲੈ ਗਿਆ, ਜਾਂ ਉਹ ਸੂਰ ਹੀ ਨੇ ਜਿਹੜੇ ਉਹ ਬੁਖ਼ਾਰੈਸਟ ਭੇਜਣ ਲਈ ਪਾਲ਼ ਰਿਹਾ ਸੀ...

"ਸੁਣੋ, ਮੈਂ ਘਰ ਚੱਲਿਆ ਜੇ। ਮੇਰੇ ਨਿੱਜ ਦੇ ਕਈ ਕੰਮ ਪਏ ਨੇ।"

ਇੱਕ ਵਾਰ ਫੇਰ ਇੰਜ ਲੱਗਾ ਜਿਵੇਂ ਉਹਨਾਂ ਚਾਰ ਬੰਦਿਆਂ ਨੂੰ ਕੁਝ ਨਹੀਂ ਸੁਣਾਈ ਦਿੱਤਾ। "ਤੇ ਫੇਰ ਅਸੀਂ ਕੀ ਕਰੀਏ ?" ਸਤੋਇਕਾ ਚਰਨੈਤਜ਼ ਨੇ ਉਹਦੇ ਮੋਢਿਆਂ 'ਤੇ ਹੱਥ ਧਰ ਕੇ ਜਬਰੀ ਉਹਨੂੰ ਬਿਠਾਂਦਿਆਂ ਕਿਹਾ, "ਅਸੀਂ ਹੁਣੇ ਤੇਰੇ ਨਾਲ਼ ਨਾਸਤਾਸੀਆ ਤੇ ਉਹਨਾਂ ਦੋਵਾਂ ਜ਼ਨਾਨੀਆਂ ਦੀ ਮੱਕੀ ਬਾਰੇ ਗੱਲ ਕਰ ਰਹੇ ਸਾਂ। ਏਦੂੰ ਮਗਰੋਂ ਅਸੀਂ ਤੇਰੇ ਨਾਲ਼ ਹੋਰ ਵੀ ਗੱਲਾਂ ਕਰਨੀਆਂ ਨੇ, ਜਿਹੜੀਆਂ ਤੈਨੂੰ ਏਦੂੰ ਕੁਝ ਵੱਧ ਹੀ ਔਖੀਆਂ ਲੱਗਣਗੀਆਂ।"

"ਸਭ ਵੇਖ ਲਵਾਂਗਾ। ਮੈਂ ਆਪੇ ਸੋਚ ਸਮਝ ਲਵਾਂਗਾ... ਜੇ ਇੰਜ ਹੀ ਏ, ਜਿਵੇਂ ਤੁਸੀਂ ਕਹਿੰਦੇ ਓ ਤਾਂ ਫੇਰ ਮੈਂ ਉਹਨਾਂ ਨੂੰ ਇਹ ਮੋੜ ਦਿਆਂਗਾ।"

"ਕਦੋਂ ?"

"ਹੁਣੇ ਹੀ, ਪਰ ਮੈਨੂੰ ਏਥੋਂ ਜਾਣ ਤਾਂ ਦਿਓ... ਬਾਹਰ ਵੀ ਏਨੀ ਭੀੜ ਜੁੜੀ ਹੋਈ ਏ। ਕੀ ਚਾਂਹਦੇ ਨੇ ਇਹ ? ਏਸ ਵੇਲ਼ੇ ਮੈਂ ਨਹੀਂ ਕਿਸੇ ਨੂੰ ਮਿਲ਼ ਸਕਦਾ। ਤੁਸੀਂ ਊਤਜ਼ਾ ਤੇ ਉਹਨਾਂ ਦੋ ਜ਼ਨਾਨੀਆਂ ਨੂੰ ਮੇਰੇ ਕੋਲ਼ ਭੇਜੋ, ਅਸੀਂ ਰਲ਼ ਕੇ ਫ਼ੈਸਲਾ ਕਰ ਲਵਾਂਗੇ।"

"ਏਸ ਵੇਲ਼ੇ ਤਾਂ ਉਹ ਨਹੀਂ ਆ ਸਕਦੀਆਂ" ਚਰਨੈਤਜ਼ ਨੇ ਸਖ਼ਤੀ ਨਾਲ਼ ਕਿਹਾ, "ਉਹ ਪਿੰਡ ਵਿੱਚ ਨਹੀਂ। ਉਹ ਆਪਣੇ ਖੇਤਾਂ ਵਿੱਚ ਗਈਆਂ ਹੋਈਆਂ ਨੇ। ਜੋ ਬਚਿਆ ਏ, ਉਹ ਪਹਿਲਾਂ–ਪਹਿਲਾਂ ਹੀ ਬਚਾ ਲੈਣ, ਮਤ ਕੋਈ ਚੋਰ ਫੇਰ ਆਣ ਪੈਂਦਾ ਹੋਵੇ।"

ਗ੍ਰੀਤਜ਼ਾ ਲੁੰਗੂ ਥੱਕ ਗਿਆ ਸੀ। ਉਹਦੇ ਮੋਟੇ ਮੂੰਹ ਉੱਤੇ ਤ੍ਰੇਲੀਆਂ ਪਈਆਂ ਸਨ। ਕੀ ਇਹ ਬਗ਼ਾਵਤ ਹੋ ਸਕਦੀ ਸੀ ? ਉਹਨੂੰ ਸਾਫ਼ ਸਮਝ ਆ ਗਿਆ ਕਿ ਇਹ ਚਾਰ ਆਦਮੀ ਉਹਨੂੰ ਖਿਝਾਣ ਵਾਲ਼ੀਆਂ ਗੱਲਾਂ ਚੁਣ–ਚੁਣ ਕੇ ਕਰੀ ਜਾ ਰਹੇ ਸਨ, ਤੇ ਇੰਜ ਕਮੇਟੀ ਦੇ ਦਫ਼ਤਰ ਵਿੱਚੋਂ ਬਾਹਰ ਨਿੱਕਲ਼ਣੋਂ ਉਹਨੂੰ ਰੋਕ ਰਹੇ ਸਨ। ਬਿਨਾਂ ਸੋਚੇ ਸਮਝੇ ਹੀ ਉਹਦੇ ਮੂੰਹੋਂ ਨਿੱਕਲ਼ ਗਿਆ, "ਬਾਹਰੋਂ ਕੋਈ ਮੁਲਾਹਜ਼ੇ ਲਈ ਆ ਰਿਹਾ ਏ ?"

"ਹਾਲੀ ਤਾਂ ਕੋਈ ਨਹੀਂ ਆਇਆ ?" ਚਰਨੈਤਜ਼ ਨੇ ਜਵਾਬ ਦਿੱਤਾ, "ਪਰ ਹੁਣ ਉਹਨਾਂ ਦੇ ਆਉਣ ਵਿੱਚ ਕੋਈ ਲੰਮੀ ਦੇਰ ਨਹੀਂ ਰਹਿ ਗਈ। ਜ਼ਮੀਨ ਖੋਹਣ ਤੇ ਵੰਡਣ ਦਾ

ਜ਼ਰੂਰੀ ਕੰਮ ਸਿਰ 'ਤੇ ਏ, ਜਿਹੜਾ ਝਬਦੇ ਹੀ ਸਿਰੇ ਚੜ੍ਹ ਜਾਣਾ ਚਾਹੀਦਾ ਏ।"

ਗ੍ਰੀਤਜ਼ਾ ਕੰਬ ਗਿਆ, ਉਹਨੇ ਪਹਿਲਾਂ ਬੁੱਲ੍ਹ ਟੇਰੇ ਫੇਰ ਨੀਵੀਂ ਪਾ ਲਈ। ਏਸ ਵੇਲ਼ੇ ਪੁਲੀਸ ਸਾਰਜੰਟ ਦਾਂਤਜ਼ਿਚ ਕਿਉਂ ਪਿੰਡ ਵਿੱਚੋਂ ਗ਼ਾਇਬ ਸੀ? ਉਹ ਏਸ ਸਭ ਕੁਝ ਦੀ ਖ਼ਬਰ ਮਾਲਕ ਕ੍ਰਿਸਤੀਆ ਤੱਕ ਪੁਚਾਣ ਲਈ ਕੀ ਉਪਰਾਲਾ ਕਰੇ? ਬਾਹਰ ਡੈਨਿਊਬ ਦਰਿਆ ਵੱਲੋਂ ਉੱਠੀਆਂ ਕਾਲ਼ੀਆਂ ਘਟਾਵਾਂ ਨੇ ਸਾਰਾ ਅਸਮਾਨ ਕੱਜ ਲਿਆ ਸੀ, ਤੇ ਹਵਾ ਇੰਜ ਝੁਲ ਪਈ ਸੀ ਜਿਵੇਂ ਛੇਤੀ ਹੀ ਤੂਫ਼ਾਨ ਆਣ ਵਾਲ਼ਾ ਹੋਵੇ। ਉਹਦਾ ਚਪੜਾਸੀ ਰਾਦੂ ਗੁਰਾਓ ਲੰਪ ਬਾਲਣ ਆਇਆ। ਬੱਤੀ ਸੀਖਦਿਆਂ ਉਹਨੇ ਚੋਰ ਅੱਖਾਂ ਨਾਲ਼ ਛੋਟੇ ਮੇਅਰ ਨੂੰ ਮੇਜ਼ ਉੱਤੇ ਨੀਵੀਂ ਪਾਈ ਤੱਕਿਆ।

"ਮੈਂ ਹੁਣ ਏਥੋਂ ਜਾਣਾ ਚਾਂਹਦਾ ਹਾਂ," ਛੋਟੇ ਮੇਅਰ ਨੇ ਕਿਹਾ।

ਚਾਰ ਆਦਮੀ ਓਥੇ ਕਿਸੇ ਨਿੱਗਰ ਕੰਧ ਵਾਂਗ ਡਟੇ ਹੋਏ ਸਨ।

ਥੋੜ੍ਹੀ ਦੇਰ ਲਈ ਤਿੱਖੀ ਵਾਛੜ ਪਈ, ਤੇ ਫੇਰ ਹਵਾ ਥੰਮ ਗਈ। ਸਾਰੀ ਭੀੜ ਬਾਰੀਆਂ ਥੱਲੇ ਤੇ ਬੂਹੇ ਦੇ ਕੋਲ਼ ਕੱਠੀ ਹੋ ਗਈ।

ਕਮੇਟੀ ਦੇ ਅੱਧ ਹਨੇਰੇ ਦਫ਼ਤਰ ਵਿੱਚ ਅਚਾਨਕ ਇੱਕ ਅਜੀਬ ਜਹੀ ਚੁੱਪ ਛਾ ਗਈ, ਤੇ ਫੇਰ ਇੱਕਦਮ ਤਕੜੀਆਂ ਖੁਸ਼ ਵਾਜਾਂ ਦਾ ਝੱਖੜ ਝੁੱਲ ਪਿਆ।

ਗ੍ਰੀਤਜ਼ਾ ਦੇ ਦਫ਼ਤਰ ਦੇ ਅੰਦਰ ਊਤਜ਼ਾ ਦਾ ਭਰਾ ਮਾਨੋਲ ਰੋਚੀਓਰੂ ਆਣ ਧਮਕਿਆ। ਚਾਬਕ ਹਾਲੀ ਉਹਦੇ ਹੱਥ ਵਿੱਚ ਹੀ ਸੀ। "ਹਵਾ ਨੇ ਬੱਦਲ ਭਜਾ ਦਿੱਤੇ ਨੇ," ਉਹਨੇ ਮਸ਼ੀਨ ਵਾਲ਼ੇ ਵੱਲ ਕਹਿਰੀਆਂ ਅੱਖਾਂ ਨਾਲ਼ ਵੇਖਦਿਆਂ ਕਿਹਾ, "ਮੈਂ ਉਹਨੂੰ ਨਾਲ਼ ਲੈ ਆਇਆ ਹਾਂ... ਪਰ ਉਹ ਅੰਦਰ ਨਹੀਂ ਆਣਾ ਚਾਂਹਦਾ। ਉਹਨੇ ਸਾਨੂੰ ਕਿਹਾ ਏ ਕਿ ਅੱਜ ਰਾਤ ਨੂੰ ਹੀ ਸਾਰਾ ਪਿੰਡ ਕੱਠਾ ਕਰ ਕੇ ਓਥੇ ਪੰਛੀਵਾੜੇ ਵਿੱਚ ਜਾ ਢੁਕੀਏ!"

ਇਹ ਸੁਣ ਕੇ ਗ੍ਰੀਤਜ਼ਾ ਦਾ ਮੂੰਹ ਟੱਡਿਆ ਦਾ ਟੱਡਿਆ ਰਹਿ ਗਿਆ, ਤੇ ਇੱਕ ਫੋਰ ਵਿੱਚ ਹੀ ਉਹਨੂੰ ਸਭ ਸਮਝ ਪੈ ਗਿਆ। ਜਿਦ੍ਹੇ ਨਾਂ ਨੂੰ ਸੁਣਨ ਲਈ ਉਹ ਉਡੀਕਦਾ ਸੀ, ਉਹ ਉਹਦੇ ਭਰਾ ਦਾ ਹੀ ਨਾਂ ਸੀ, ਉਹਦਾ ਭਰਾ ਜਿਹੜਾ ਹੁਣੇ ਏਥੇ ਪੁੱਜਿਆ ਸੀ... ਉਹਦੇ ਦਿਲ ਦੀ ਧੜਕਣ ਪਹਿਲਾਂ ਬੰਦ ਹੋ ਗਈ, ਤੇ ਫੇਰ ਇੰਜ ਠਕ-ਠਕ ਵੱਜੀ, ਜਿਵੇਂ ਦਿਲ ਉਹਦੀ ਛਾਤੀ ਤੋਂ ਬਾਹਰ ਉਛਲਣ ਲੱਗਾ ਹੋਏ। ਕੁਝ ਚਿਰ ਪਿੱਛੋਂ ਉਹਨੇ ਤਰਲਾ ਜਿਹਾ ਪਾਇਆ, "ਹੁਣ ਮੈਂ ਕੀ ਕਰਾਂ!"

"ਤੂੰ ਹੁਣ ਉੱਠ ਪੈ ਤੇ ਸਾਡੇ ਨਾਲ਼ ਪੰਛੀਵਾੜੇ ਚੱਲ।" ਸਤੋਇਕਾ ਚਰਨੈਤਜ਼ ਨੇ ਉਚੇਚੀ ਨਰਮਾਈ ਨਾਲ਼ ਕਿਹਾ।

"ਮੈਂ ਨਹੀਂ ਜਾ ਸਕਦਾ।"

"ਕਿਉਂ, ਤੂੰ ਚੰਗਾ ਭਲਾ ਜਾ ਸਕਦਾ ਏਂ।"

ਬਾਹਰ ਜੁੜੇ ਲੋਕਾਂ ਸਾਹਮਣੇ ਕੋਈ ਤਕਰੀਰ ਕਰ ਰਿਹਾ ਸੀ। ਘੁਸਮੁਸੇ ਵਿੱਚ ਖੜੋਤੇ ਲੋਕ ਚੁੱਪ ਸਨ। ਗ੍ਰੀਤਜ਼ਾ ਨੇ ਵੀ ਸੁਣਨ ਦੀ ਕੋਸ਼ਿਸ਼ ਕੀਤੀ, ਪਰ ਵਾਜ ਓਸ ਕੋਲ਼ੋਂ ਪਛਾਣੀ ਨਾ ਗਈ।

ਮੀਤ੍ਰਿਆ ਨੇ ਇੰਜ ਤਜਵੀਜ਼ ਬਣਾਈ ਸੀ: ਅਚਨਚੇਤ ਇੱਕ ਸ਼ਾਮ ਨੂੰ ਉਹ ਪਿੰਡ ਪੁੱਜ ਜਾਏਗਾ। ਇੱਕ ਦਿਨ ਪਹਿਲਾਂ ਹੀ ਉਹਨੇ ਆਪਣਾ ਇਹ ਇਰਾਦਾ ਆਵਰਾ ਸਾਰਬੂ ਨੂੰ ਦੱਸਿਆ ਸੀ। ਕਿਸੇ ਨੂੰ ਕੁਝ ਪਤਾ ਨਾ ਲੱਗੇ। ਜੋ ਹੋ ਰਿਹਾ ਸੀ, ਉਹ ਨਾਸਤਾਸੀਆ ਤੱਕ ਨੂੰ ਵੀ ਨਾ ਦੱਸਿਆ ਜਾਏ ਤੇ ਜੇ ਹੋ ਸਕੇ ਤਾਂ ਉਹਨੂੰ ਪਿੰਡੋਂ ਦੂਰ ਕਿਤੇ ਭੇਜ ਦੇਣਾ ਚਾਹੀਦਾ ਸੀ। ਉਹਨੇ ਸਭ ਤੋਂ ਪਹਿਲਾਂ ਪੰਛੀਵਾੜੇ ਵਿੱਚ ਪੁੱਜ ਕੇ ਇੱਕ ਲੇਖਾ ਨਿਬੇੜਨਾ ਸੀ, ਤੇ ਇਸ ਤੋਂ ਪਿੱਛੋਂ ਹੀ ਜਾ ਕੇ ਕਿਤੇ ਉਹ ਆਪਣੀ ਵਹੁਟੀ ਤੇ ਬੱਚੇ ਨੂੰ ਜੱਫੀ ਪਾਏਗਾ।

ਉਹਨੇ ਪੁਰਾਣੀਆਂ ਮੁਸੀਬਤਾਂ ਸਦਕਾ ਨਹੀਂ ਸੀ ਇੰਜ ਕੀਤਾ, ਨਾ ਹੀ ਉਹ ਕੋਈ ਜ਼ਾਤੀ ਬਦਲਾ ਲੈਣ ਜਾਂ ਆਪਣੇ ਦਿਲ ਵਿੱਚ ਬਲ਼ ਰਹੀ ਮੁਹੱਬਤ ਕਰ ਕੇ ਆਇਆ ਸੀ। ਉਹ ਇੱਕ ਉਚੇਚੇ ਕੰਮ ਲਈ ਆਇਆ ਸੀ, ਜਿਦ੍ਹਾ ਪਿੰਡ ਦੇ ਸਾਰੇ ਲੋਕਾਂ ਨਾਲ਼ ਵਾਸਤਾ ਸੀ, ਤੇ ਜਿਦ੍ਹੀ ਸਮਝ ਸ਼ੈਦ ਏਸ ਵੇਲ਼ੇ ਬਹੁਤ ਥੋੜ੍ਹਿਆਂ ਨੂੰ ਪਏ, ਪਰ ਉਹ ਏਸੇ ਹੀ ਫ਼ੈਸਲੇ ਉੱਤੇ ਪੁੱਜਿਆ ਸੀ। ਇੱਕ ਮੁੱਦਤ ਤੋਂ ਕੈਦ ਦੇ ਦਿਨਾਂ ਦੇ ਸਾਥੀਆਂ ਤੇ ਫੇਰ ਪਿੱਛੋਂ ਮੋਰਚੇ ਉਤਲੇ ਸਾਥੀਆਂ ਨੇ ਰਲ਼ ਕੇ ਮਿਥੀ ਹੋਈ ਸੀ ਕਿ ਜਦੋਂ ਉਹ ਸਾਰੇ ਘਰੋ-ਘਰੀ ਪਰਤਣਗੇ ਤਾਂ ਉਹ ਰਲ਼ ਕੇ ਇਹ ਬਹੁਤ ਚੰਗਾ ਕੰਮ ਨੇਪਰੇ ਚੜ੍ਹਾਣਗੇ। ਦੋ-ਦੋ ਤਿੰਨ-ਤਿੰਨ ਕਰ ਕੇ ਉਹਦੇ ਪਿੰਡ ਵਿੱਚ ਕਈ ਲੋਕ ਸਤੋਇਕਾ ਦੇ ਘਰ ਜੁੜਦੇ ਰਹੇ ਸਨ, ਤੇ ਉਹਨਾਂ ਸਭਨਾਂ ਇੱਕ ਵਿਓਂਤ ਬਣਾਈ ਹੋਈ ਸੀ। ਕਿਸੇ ਵੀ ਉਹ ਭੇਤ ਨਹੀਂ ਉਘੜਨ ਦਿੱਤਾ, ਜਿਸ ਨੇ ਉਹਨਾਂ ਨੂੰ ਇੰਜ ਇੱਕ-ਜਾਨ ਕੀਤਾ ਹੋਇਆ ਸੀ। ਉਹ ਤਿਆਰੀਆਂ ਕਰਦੇ ਰਹੇ ਸਨ ਤੇ ਸਬਰ ਨਾਲ਼ ਸੈਨਤ ਉਡੀਕ ਰਹੇ ਸਨ। ਬੁਖ਼ਾਰੈਸਟ ਵਿੱਚ ਮੀਤ੍ਰਿਆ ਸਿਰਫ਼ ਇੱਕੋ ਦਿਨ ਲਈ ਵੋਇਕੂ ਠਠਿਆਰ ਨਾਲ਼ ਸਲਾਹ ਕਰਨ ਲਈ ਰੁਕਿਆ ਸੀ।

"ਚੰਗਾ ਫੇਰ ਹੁਣ ਚੱਲੀਏ! ਤੇ ਜੋ ਕਰਨਾ ਚਾਹੀਦਾ ਏ, ਉਹ ਜਾ ਕੇ ਕਰੀਏ," ਉਹਨੇ ਆਪਣੀ ਤਕਰੀਰ ਦੇ ਸਿੱਟੇ 'ਤੇ ਪੁੱਜਦਿਆਂ ਕਿਹਾ, "ਏਥੇ ਮਾਮਲੇ ਕਾਫ਼ੀ ਵਿਗੜੇ ਰਹੇ ਨੇ।"

ਉੱਚੀ-ਉੱਚੀ ਬੋਲਦੇ, ਇੱਕ ਦੂਜੇ ਨੂੰ ਵਾਜਾਂ ਮਾਰਦੇ ਲੋਕੀਂ ਓਥੋਂ ਤੁਰ ਕੇ ਵੱਖੋਂ ਵੱਖਰੇ ਰਾਹਾਂ ਉੱਤੇ ਪੈ ਗਏ। ਉਹ ਛੇਤੀ-ਛੇਤੀ ਘਰ ਪੁੱਜ ਕੇ ਆਪਣੇ ਰੇੜ੍ਹਿਆਂ ਅੱਗੇ ਘੋੜੇ ਜੋਣਾ ਚਾਂਹਦੇ ਸਨ।

ਰਾਤ ਦੇ ਤਿੰਨ ਵਜੇ ਤੱਕ ਸਭ ਪੰਛੀ-ਵਾੜੇ ਦੇ ਰਾਹ ਪੈ ਗਏ। ਮਰਦਾਂ ਤੇ ਤੀਵੀਆਂ ਨਾਲ਼ ਤੂੜੇ ਚਾਲ਼ੀ ਰੇੜ੍ਹਿਆਂ ਦਾ ਇੱਕ ਜਲੂਸ ਸੀ। ਇਸ ਪਿੰਡ ਤੋਂ ਹੀ ਨਹੀਂ, ਗੁਆਂਢੀ ਪਿੰਡਾਂ ਤੋਂ ਵੀ ਲੋਕ ਆਏ ਸਨ।

ਹਰ ਰੇੜ੍ਹੇ ਵਿੱਚ ਇੱਕ ਲਾਲਟੈਨ ਬਲ਼ ਰਹੀ ਸੀ। ਨਾਂ-ਕੱਟੇ ਫ਼ੌਜੀਆਂ ਕੋਲ਼ ਮਸ਼ਾਲਾਂ ਸਨ। ਇਹਨਾਂ ਦੀਆਂ ਹਿੱਲਦੀਆਂ ਸੂਹੀਆਂ ਲਾਟਾਂ ਵਿੱਚ ਲੋਕ ਚੌੜੇ-ਮੋਢਿਆਂ ਤੇ ਕਾਲ਼ੀਆਂ ਅੱਖਾਂ ਵਾਲ਼ੇ ਮੀਤ੍ਰਿਆ ਵੱਲ ਵੇਖੀ ਜਾ ਰਹੇ ਸਨ। ਏਸ ਹਨੇਰੀ ਹਿੱਲਦੀ ਭੀੜ ਅੰਦਰ, ਵਿੱਚ ਵਿਚਾਲ਼ੇ ਗ੍ਰੀਤਜ਼ਾ ਨੂੰ ਉਹ ਤਕੜਾ ਪਰਛਾਵਾਂ ਨਜ਼ਰ ਆ ਜਾਂਦਾ, ਜਿਸ ਤੋਂ ਉਹ ਏਨਾ ਤ੍ਰਹਿ ਰਿਹਾ ਸੀ। ਉਹਦੇ ਭਰਾ ਨੇ ਓਸ ਵੱਲ ਨਹੀਂ ਸੀ ਤੱਕਿਆ, ਇੱਕ ਲਫ਼ਜ਼ ਵੀ ਉਹਨੇ ਉਹਦੇ

ਨਾਲ਼ ਨਹੀਂ ਸੀ ਬੋਲਿਆ। ਮਸ਼ੀਨ ਵਾਲ਼ਾ ਹਨੇਰੇ ਵਿੱਚ ਨੀਝ ਲਾ ਕੇ ਵੇਖ ਰਿਹਾ ਸੀ, ਉਹਦੇ ਕੰਨ ਖੜੇ ਸਨ। ਉਹਦੀ ਆਸ ਸੀ ਕਿ ਕੋਈ ਚੰਗਾ ਇਤਫ਼ਾਕ ਇੱਕ ਵਾਰੀ ਫੇਰ ਉਹਦੀ ਮਦਦ ਕਰੇਗਾ। ਤੇ ਜਿੱਥੇ ਇਹ ਸਾਰੇ ਚੱਲੇ ਸਨ, ਓਥੇ ਪਹਿਲਾਂ ਮਾਲਕ ਕ੍ਰਿਸਤੀਆ ਤੇ ਪੁਲੀਸ ਖੜੋਤੀ ਹੋਵੇਗੀ। ਉਹ ਕਿਸੇ ਵੱਲ ਨਾਲ਼ ਪੁਲੀਸ ਸਾਰਜੰਟ ਦਾਂਤਜ਼ਿਚ ਨੂੰ ਓਸ ਦਿਨ ਪਿੰਡੋਂ ਬਾਹਰ ਲੈ ਗਏ ਸਨ, ਪਰ ਉਹਨੂੰ ਝੱਟ ਹੀ ਇਹਨਾਂ ਦੀ ਚਾਲ ਦਾ ਪਤਾ ਲੱਗਾ ਜਾਏਗਾ। ਚਲੋ ਜੇ ਕੋਈ ਹਰਕਤ ਉਹਨਾਂ ਪੰਛੀਵਾੜੇ ਵਿੱਚ ਕਰ ਵੀ ਲਈ, ਅਖ਼ੀਰ ਫ਼ੈਸਲਾ ਤਾਂ ਅਧਿਕਾਰੀਆਂ ਦੇ ਹੱਥ ਹੀ ਸੀ, ਤੇ ਭਾਵੇਂ ਇਹਨਾਂ ਨੂੰ ਜਚੇ ਜਾਂ ਨਾ, ਉਹ ਹਾਲੀ ਪੂਰਾ ਸੂਰਾ ਚੁਣਿਆਂ ਅਧਿਕਾਰੀ ਸੀ।

ਇਹ ਸੱਚ ਸੀ ਕਿ ਢੱਠੀ-ਕੰਢੀ ਵਿੱਚ ਲੋਕਾਂ ਨੂੰ ਜ਼ਮੀਨ ਵੰਡ ਕੇ ਦੇਣ ਦਾ ਕਾਨੂੰਨ ਐਵੇਂ-ਕੈਵੇਂ ਹੀ ਲਾਗੂ ਕੀਤਾ ਗਿਆ ਸੀ, ਤੇ ਪੰਛੀਵਾੜੇ ਦੇ ਜਗੀਰ ਨੂੰ ਹਾਲੀ ਕਿਸੇ ਹੱਥ ਨਹੀਂ ਸੀ ਲਾਇਆ। ਪਰ ਏਸ ਬੇਨੇਮੀ ਲਈ ਸਿਰਫ਼ ਮਾਲਕ ਕ੍ਰਿਸਤੀਆ ਹੀ ਜ਼ਿੰਮੇਵਾਰ ਸੀ। ਹੁਣ ਵਕਤ ਆਇਆ ਸੀ ਕਿ ਉਹ ਸਭਨਾਂ ਸਾਹਮਣੇ ਦੱਸ ਦਏ ਕਿ ਉਹ ਕਿਸ ਮਿੱਟੀ ਦਾ ਬਣਿਆਂ ਹੋਇਆ ਸੀ। ਹੁਣ ਜਾਂ ਫੇਰ ਕਦੇ ਵੀ ਨਹੀਂ। ਇਹ ਪੱਕੀ ਏ। ਉਹ ਇਹਨਾਂ ਬਾਗ਼ੀਆਂ ਤੇ ਗ਼ਦਾਰਾਂ ਦੇ ਖ਼ਿਲਾਫ਼ ਪੁਲਿਸ, ਫ਼ੌਜ ਤੇ ਤੋਪਖ਼ਾਨਾ ਮੰਗਵਾਏਗਾ। 1907 ਦੀ ਬਗ਼ਾਵਤ ਪਿੱਛੋਂ ਜੋ ਸਬਕ ਇਹਨਾਂ ਕਮੀਨਿਆਂ ਨੂੰ ਮਿਲ਼ਿਆ ਸੀ, ਉਹ ਇਹ ਭੁੱਲੇ ਤਾਂ ਨਹੀਂ ਹੋਣੇ। ਹੁਣ ਫੇਰ ਉਹੀ ਦੁਹਰਾਇਆ ਜਾਏਗਾ। ਮੇਰੇ ਤੇ ਮਾਲਕ ਕ੍ਰਿਸਤੀਆ ਨੂੰ ਪਰਮੇਸ਼ਰ ਅੰਗ-ਸੰਗ ਸਹਾਈ ਹੋਏਗਾ, ਤੇ ਅਸੀਂ ਏਸ ਬਿਪਤਾ ਨੂੰ ਚੜ੍ਹਦੀਆਂ ਕਲਾਂ ਵਿੱਚ ਪਾਰ ਕਰ ਲਵਾਂਗੇ।

ਪੰਛੀਵਾੜੇ ਵੱਲੋਂ ਸਿਲ੍ਹੀ-ਸਿਲ੍ਹੀ ਪੌਣ ਵਗ ਰਹੀ ਸੀ ਤੇ ਗ੍ਰੀਤਜ਼ਾ ਨੂੰ ਪਾਲ਼ਾ ਲੱਗਣ ਲੱਗ ਪਿਆ। ਉਹਨੂੰ ਯਾਦ ਆਇਆ ਸੀ ਕਿ ਉਹਨੇ ਰਾਤ ਦੀ ਰੋਟੀ ਵੀ ਨਹੀਂ ਸੀ ਖਾਧੀ ਹੋਈ, ਤੇ ਉਹਨੂੰ ਇੱਕਦਮ ਭੁੱਖ ਲੱਗ ਗਈ।

ਜਿਉਂ ਹੀ ਇਹ ਜੱਥਾ ਪੰਛੀਵਾੜੇ ਪੁੱਜਿਆ, ਲੋਕਾਂ ਨੇ ਅੱਗਾਂ ਬਾਲ਼ ਲਈਆਂ ਤੇ ਢਾਂਡਰੀਆਂ ਦੁਆਲ਼ੇ ਪਿੜ ਬਣਾ ਬਣਾ ਕੇ ਗਰਮਾਂ-ਗਰਮ ਬਹਿਸਾਂ ਵਿੱਚ ਰੁੱਝ ਗਏ। ਕਦੇ ਏਥੇ, ਕਦੇ ਓਥੇ, ਵਿੱਚ ਵਿਚਾਲਿਓਂ ਗ੍ਰੀਤਜ਼ਾ ਨੂੰ ਕੱਢੀਆਂ ਜਾ ਰਹੀਆਂ ਗਾਲ੍ਹਾਂ ਉਹਦੇ ਕੰਨੀਂ ਪੈਂਦੀਆਂ। ਪਰ ਉਹਨੂੰ ਇੱਕ ਗੱਲ ਤਸੱਲੀ ਦੇ ਰਹੀ ਸੀ ਕਿ ਉਹ ਨਾਲ਼-ਨਾਲ਼ ਹੀ ਤ੍ਰੈ-ਨੱਕੇ ਨੂੰ ਵੀ ਓਸੇ ਤਰ੍ਹਾਂ ਗਾਲ੍ਹਾਂ ਕੱਢੀ ਜਾ ਰਹੇ ਸਨ, ਤੇ ਉਹਨੂੰ ਬੜੀਆਂ ਬਦਦੁਆਵਾਂ ਦੇ ਰਹੇ ਸਨ। ਚਾਚਾ ਤ੍ਰਿਗਲੀਆ ਤੇ ਕਿਤਜ਼ਾ ਕਾਹਲ਼ੀ-ਕਾਹਲ਼ੀ ਬਿਸਤਰੇ ਵਿੱਚੋਂ ਨਿੱਕਲ਼ ਕੇ ਆਪਣੇ ਮੀਤ੍ਰਿਆ ਨੂੰ ਮਿਲ਼ਣ ਤੇ ਜੱਫੀ ਵਿੱਚ ਲੈਣ ਆ ਗਏ ਸਨ, ਉਹ ਉਹਦੇ ਸਾਰੇ ਪਿੰਡੇ ਉੱਤੇ ਪਿਆਰ ਨਾਲ਼ ਹੱਥ ਫੇਰਦੇ ਤੇ ਉਹਨੂੰ ਆਪਣੀ ਹਿੱਕ ਨਾਲ਼ ਘੁੱਟਦੇ ਰਹੇ। ਉਹ ਉਹਨੂੰ ਆਪਣਾ ਪਿਆਰਾ ਪੁੱਤਰ ਸਮਝਦੇ ਸਨ, ਜਿਹੜਾ ਏਨੇ ਵਰ੍ਹੇ ਕਿਤੇ ਗਾਇਬ ਰਿਹਾ ਸੀ, ਜਿਸ ਬਾਰੇ ਕੋਈ ਕਹਿੰਦੇ ਸਨ ਕਿ ਉਹ ਮਰ ਗਿਆ ਏ, ਤੇ ਹੁਣ ਜਿਹੜਾ ਆਪਣੀ ਜੰਮਣ-ਭੋਂ ਉੱਤੇ ਰਾਜ਼ੀ-ਬਾਜ਼ੀ ਪਰਤ ਆਇਆ ਸੀ। ਕੋਠੀ ਦੇ ਸਾਰੇ ਨੌਕਰ ਤੇ ਕਾਮੇ, ਜਿਨ੍ਹਾਂ ਪੈਲ਼ੀ ਨੂੰ ਦੋਹਰ ਲਾਈ ਸ਼ੁਰੂ ਕੀਤੀ ਹੋਈ ਸੀ ਤੇ ਬਹਾਰ ਦੀ ਬਿਆਨੀ ਦੀ ਤਿਆਰੀ ਕਰ ਰਹੇ ਸਨ, ਉਹ ਸਾਰੇ ਵੀ ਉਹਨਾਂ

ਨਾਲ਼ ਆਣ ਰਲ਼ੇ।

ਹੌਲ਼ੀ-ਹੌਲ਼ੀ ਢਾਂਡਰੀਆਂ ਬੁਝਦੀਆਂ ਗਈਆਂ ਤੇ ਪਹੁ-ਫੁਟਾਲੇ ਤੋਂ ਕੁਝ ਚਿਰ ਪਹਿਲਾਂ ਜਦੋਂ ਕੁਝ ਚੁੱਪ ਹੋਈ ਤਾਂ ਸਾਰਿਆਂ ਦੀ ਅੱਖ ਲੱਗ ਗਈ। ਸਿਰਫ਼ ਗ੍ਰੀਤਜ਼ਾ ਨੂੰ ਹੀ ਨੀਂਦਰ ਨਹੀਂ ਸੀ ਆ ਰਹੀ। ਉਹ ਓਦੋਂ ਦਾ ਹੀ ਡੂੰਘੇ ਫ਼ਿਕਰਾਂ ਵਿੱਚ ਡੁੱਬਿਆ ਹੋਇਆ ਸੀ: ਹੁਣ ਉਹਦਾ ਕੀ ਹਾਲ ਹੋਏਗਾ ? ਤੇ ਭਾਵੇਂ ਜਿੰਨਾ ਮਰਜ਼ੀ ਉਹ ਸੋਚਦਾ, ਉਹਨੂੰ ਕੁਝ ਨਹੀਂ ਸੀ ਸੁਝਾਈ ਦੇ ਰਿਹਾ। ਸਿਰਫ਼ ਉਹਨੂੰ ਆਪਣੇ ਉੱਤੇ ਤਰਸ ਆ ਰਿਹਾ ਸੀ, ਬੜਾ ਤਰਸ...

ਸਵੇਰ ਦੀ ਧੁੰਦ ਵਿੱਚ, ਮੱਘਾਂ ਦੀਆਂ ਕੈਂ-ਕੈਂ ਕਰਦੀਆਂ ਤੇ ਕਤਾਰ ਵਿੱਚ ਏਧਰ ਓਧਰ ਹਿੱਲਦੀਆਂ ਡਾਰਾਂ ਅਸਮਾਨ ਵਿੱਚੋਂ ਲੰਘੀਆਂ। ਮੱਕਈ ਦੇ ਟਾਂਡਿਆਂ ਉੱਤੇ, ਆਪਣੇ ਸਾਥੀਆਂ ਕੋਲ਼ ਮੀਤ੍ਰਿਆ ਲੇਟਿਆ ਹੋਇਆ ਸੀ। ਉਹਨੂੰ ਏਸ ਵੇਲ਼ੇ ਓਸ ਪਤਝੜ ਦਾ ਚੇਤਾ ਆ ਰਿਹਾ ਸੀ, ਜਦੋਂ ਉਹ ਚਾਚਾ ਤ੍ਰਿਗਲੀਆ ਦੇ ਢਾਰੇ ਵਿੱਚ ਮਾਂਦਾ ਪਿਆ ਰਿਹਾ ਸੀ, ਤੇ ਕਿਤਜ਼ਾ ਉਹਦੇ ਦੁਆਲ਼ੇ ਭੌਂਦੀ, ਆਪਣੀਆਂ ਜੜੀਆਂ ਬੂਟੀਆਂ ਤੇ ਟੂਣੇ ਟਾਮਣ ਨਾਲ਼ ਉਹਨੂੰ ਰਾਜ਼ੀ ਕਰਨ ਦੇ ਜਤਨ ਕਰਦੀ ਰਹੀ ਸੀ।

ਅਖ਼ੀਰ ਪੂਰਬ ਵਿੱਚ ਲਾਲੀ ਖਿੰਡ ਗਈ, ਇੱਕ ਸੁਹਣੀ ਸਵੇਰ ਦਾ ਚੜ੍ਹਾ। ਪੰਛੀਵਾੜੇ ਦੇ ਮੈਦਾਨ ਦੇ ਇਹ ਅਸਧਾਰਨ ਪਰਾਹੁਣੇ ਇੱਕ ਵਾਰ ਫੇਰ ਇਕੱਠੇ ਹੋਏ, ਤੇ ਓਸ ਐਲਾਨ ਨੂੰ ਉਡੀਕਣ ਲੱਗੇ, ਜਿਸ ਨੂੰ ਸੁਣਨ ਲਈ ਉਹ ਏਥੇ ਆਏ ਸਨ। ਗ਼ਰੀਬ ਲੋਕਾਂ ਦੀ ਭੀੜ, ਲਾਮ ਕਾਰਨ ਵਿਧਵਾ ਹੋਈਆਂ ਜ਼ਨਾਨੀਆਂ ਤੇ ਯਤੀਮ ਬਣੇ ਬਾਲ - ਇਹ ਸਭ ਏਸ ਜਗੀਰ ਦੇ ਮਾਲਕ ਬਣਨ ਲੱਗੇ ਸਨ। ਸਭ ਤੋਂ ਪਹਿਲਾਂ ਉਹਨਾਂ ਦੇ ਨਾਂ ਇੱਕ ਰਜਿਸਟਰ ਵਿੱਚ ਚਾੜ੍ਹੇ ਜਾਣੇ ਸਨ, ਹਰ ਇੱਕ ਦਾ ਨਾਂ ਤੇ ਅੱਗੇ ਉਹਦੀ ਲੋੜ। ਫੇਰ ਵੱਖੋ-ਵੱਖਰੀਆਂ ਪੈਲ਼ੀਆਂ ਤੋਂ ਨਿਸ਼ਾਨ ਲਾਣ ਲਈ ਸਿਆੜ ਕੱਢੇ ਜਾਂਦੇ ਸਨ। ਜਿਹੜੇ ਪੀੜ੍ਹੀਆਂ ਤੋਂ ਇਸ ਜ਼ਮੀਨ ਉੱਤੇ ਜਗੀਰਦਾਰ ਦੇ ਲਾਭ ਲਈ ਆਪਣਾ ਲਹੂ ਮੁੜ੍ਹਕਾ ਇੱਕ ਕਰਦੇ ਰਹੇ ਸਨ, ਤੇ ਜਿਨ੍ਹਾਂ ਲਈ ਇਹ ਮਿਲਖ ਏਨੀ ਦੇਰ ਵਰਜੀ ਤੇ ਅਪਹੁੰਚ ਰਹੀ ਸੀ, ਉਹ ਹੁਣ ਇਹਦੇ ਮਾਲਕ ਬਣਨ ਲੱਗੇ ਸਨ।

"ਸਾਡੇ ਏਸ ਰਜਿਸਟਰ ਨਾਲ਼ ਨਿਆਂ ਦਾ ਇੱਕ ਨਵਾਂ ਜੁਗ ਸ਼ੁਰੂ ਹੁੰਦਾ ਏ। ਇਹ ਜੁਗ ਛੇਤੀ ਹੀ ਵਧੇ ਫੁਲੇਗਾ," ਮੀਤ੍ਰਿਆ ਦੇ ਸਾਥੀ ਭੀੜ ਵਿੱਚ ਖਲੋਤੇ ਲੋਕਾਂ ਨੂੰ ਦੱਸ ਰਹੇ ਸਨ।

ਰਾਤ ਭਰ ਦੀਆਂ ਸੋਚਾਂ ਵਿਚਾਰਾਂ ਪਿੱਛੋਂ, ਕੁਝ ਜਣਿਆਂ ਨੂੰ ਗ੍ਰੀਤਜ਼ਾ ਉੱਤੇ ਏਨਾ ਗੁੱਸਾ ਚੜ੍ਹ ਗਿਆ ਕਿ ਉਹ ਉਹਨੂੰ ਬਦਲਾ ਲੈਣ ਦੀਆਂ ਧਮਕੀਆਂ ਦੇਣ ਲੱਗ ਪਏ। ਪਰ ਜਦੋਂ ਯਤੀਮ ਬੱਚਿਆਂ ਦੀ ਫ਼ਹਿਰਿਸਤ ਲਿਖੀ ਜਾਣ ਲੱਗੀ, ਤੇ ਨਿਸ਼ਾਨ ਲਾਣ ਲਈ ਹਲ਼ ਜੋਏ ਜਾਣ ਲੱਗੇ ਤਾਂ ਸਭਨਾਂ ਨੂੰ ਇਹ ਧਮਕੀਆਂ ਵਿਸਰ ਗਈਆਂ।

ਏਸ ਬਿੰਦ, ਇੱਕ ਬੱਘੀ ਤੇ ਵਾਹੋਦਾਹੀ ਦੌੜਦੇ ਘੋੜਿਆਂ ਦੀ ਵਾਜ ਸੁਣਾਈ ਦਿੱਤੀ। ਓਥੇ ਖੜੋਤੀ ਭੀੜ ਕੁਝ ਬੇਚੈਨ ਜਹੀ ਹੋ ਕੇ ਏਧਰ-ਓਧਰ ਹਿੱਲੀ। ਹਰ ਕੋਈ ਅੱਡੀਆਂ ਚੁੱਕ-ਚੁੱਕ ਕੇ ਵੱਧ ਤੋਂ ਵੱਧ ਵੇਖਣ ਦਾ ਜਤਨ ਕਰ ਰਿਹਾ ਸੀ। ਕੁਝ ਬੁੱਢੇ ਕਿਸਾਨ ਡਰ ਕੇ ਰਤਾ

ਪਿਛਾਂਹ ਹਟ ਗਏ। ਪਰ ਇਹਨਾਂ ਵਿੱਚ ਹਿੰਮਤ ਤੇ ਭਰੋਸਾ ਪੱਕਾ ਕਰਨ ਲਈ ਮੀਤ੍ਰਿਆ ਦੇ ਸਾਥੀਆਂ ਨੂੰ ਕੋਈ ਬਹੁਤਾ ਜਤਨ ਨਾ ਕਰਨਾ ਪਿਆ।

ਮਾਲਕ ਕ੍ਰਿਸਤੀਆ ਆਪਣੀ ਦੋ ਘੋੜਿਆਂ ਵਾਲ਼ੀ ਵੱਡੀ ਬੱਘੀ ਵਿੱਚ ਚੜ੍ਹ ਕੇ ਆਇਆ ਸੀ। ਉਹਦੇ ਖੱਬੇ ਪਾਸੇ ਪੁਲੀਸ ਸਾਰਜੰਟ ਦਾਂਤਜ਼ਿਚ ਸੀ, ਤੇ ਸੱਜੇ ਪਾਸੇ ਉਹਦੀ ਉਹ ਰਫ਼ਲ — ਜਿਸ ਨੂੰ ਉਹ ਆਪਣਾ ਸਭ ਤੋਂ ਵਧੀਆ ਸੇਵਕ ਸਮਝਦਾ ਹੁੰਦਾ ਸੀ। ਉਹ ਗੁੱਸੇ ਨਾਲ਼ ਪਾਗਲ ਹੋਇਆ ਏਨੀ ਦੂਰੋਂ ਹੀ ਮੁੱਕੀਆਂ ਵਟ-ਵਟ ਕੇ ਡਰਾਣ ਧਮਕਾਣ ਦਾ ਜਤਨ ਕਰ ਰਿਹਾ ਸੀ। ਘੋੜਿਆਂ ਦੇ ਮੂੰਹ ਝਗੋ-ਝੱਗ ਸਨ, ਤੇ ਕੋਚਵਾਨ ਦੀ ਸੀਟ 'ਤੇ ਬੈਠੇ ਕਿਓਰਨੀਆ ਕੋਲ਼ੋਂ ਵਾਗਾਂ ਨਹੀਂ ਸਨ ਪਈਆਂ ਥੰਮੀਆਂ ਜਾਂਦੀਆਂ। ਉਹਨਾਂ ਤੋਂ ਕੁਝ ਪਿੱਛੇ, ਪਰ ਇੰਜ ਦੀ ਗੜਬੜ ਵਿੱਚ ਹੀ, ਤਿੰਨ ਹਥਿਆਰਬੰਦ ਪੁਲਸੀਆਂ ਨਾਲ਼ ਭਰੀ ਇੱਕ ਟਮਟਮ ਸੀ।

ਬੱਘੀ ਤੇ ਪੁਲਸੀਆਂ ਦੀ ਟਮਟਮ ਖੜੋਨ ਤੋਂ ਪਹਿਲਾਂ ਹੀ ਮਾਲਕ ਕ੍ਰਿਸਤੀਆ ਦੀ ਸ਼ੇਰ ਵਰਗੀ ਭਬਕ ਸਵੇਰ ਦੀ ਸੱਜਰੀ ਪੌਣ ਵਿੱਚ ਗੂੰਜ ਪਈ, "ਕਮੀ ਕਮੀਣੋ! ਡਾਕੂਓ! ਮੈਂ ਤੁਹਾਨੂੰ ਹੁਣੇ ਦੱਸਦਾ ਹਾਂ, ਹੁਣੇ! ਤੁਸੀਂ ਏਸ ਘੀਚੜ ਦੀ ਬਹਿਣੀ ਬਹਿ ਗਏ ਓ, ਜਿਹੜਾ ਕਦੇ ਏਨੇ ਮੰਦੇ ਹਾਲ ਸੀ ਕਿ ਮੈਂ ਤਰਸ ਖਾ ਕੇ ਉਹਨੂੰ ਟੁੱਕਰ ਪਾ ਦਿੱਤਾ! ਦਫ਼ਾ ਹੋ ਜਾਓ ਏਥੋਂ! ਇੱਕਦਮ! ਤੇ ਫੇਰ ਨਾ ਏਥੇ ਕਦੇ ਮੈਨੂੰ ਨਜ਼ਰ ਆਣਾ!"

ਅਡੋਲ, ਬੜੇ ਠਰੰਮ੍ਹੇ ਨਾਲ਼ ਮੀਤ੍ਰਿਆ ਦੋ ਕਦਮ ਅਗਾਂਹ ਵੱਧ ਕੇ ਉਹਦੀ ਬੱਘੀ ਨਾਲ਼ ਲੱਗ ਕੇ ਜਾ ਖੜੋਤਾ।

"ਪਿਛਾਂਹ ਹਟ, ਓਏ ਹਰਾਮ ਦਿਆ!" ਮਾਲਕ ਕ੍ਰਿਸਤੀਆ ਆਪੇ ਤੋਂ ਬਾਹਰ ਹੋਇਆ ਗੱਜਿਆ, "ਤੇ ਤੁਸੀਂ ਖੋਤਿਓ! ਤੁਸੀਂ ਅਜਿਹੇ ਲੁੱਚੇ ਦੀ ਚੁੱਕ ਵਿੱਚ ਕਿਸ ਤਰ੍ਹਾਂ ਆ ਗਏ?"

ਆਪਣੇ 'ਤੇ ਕਾਬੂ ਪਾਂਦਿਆਂ, ਮੀਤ੍ਰਿਆ ਨੇ ਸਾਫ਼ ਤੇ ਅਡੋਲ ਵਾਜ ਵਿੱਚ ਕਿਹਾ, "ਪਿੰਡ ਦੇ ਲੋਕ ਕਾਨੂੰਨ ਮੁਤਾਬਕ ਆਪਣੀ ਜ਼ਮੀਨ ਦਾ ਕਬਜ਼ਾ ਲੈਣ ਆਏ ਨੇ।"

"ਇਹ ਮੇਰੀ ਜ਼ਮੀਨ ਏ, ਤੁਹਾਡੀ ਤਾਂ ਨਹੀਂ!" ਜਗੀਰਦਾਰ ਦੀਆਂ ਅੱਖਾਂ ਅੰਗਿਆਰਾਂ ਵਾਂਗ ਭਖੀਆਂ ਪਈਆਂ ਸਨ। ਫੇਰ ਦਾਂਤਜ਼ਿਚ ਵੱਲ ਮੂੰਹ ਕਰ ਕੇ ਉਹਨਾਂ ਕਿਹਾ, "ਤੱਕਿਆ ਜੇ? ਕੁੱਤੀ ਦੇ ਪੁੱਤਰ ਨਾ ਹੋਣ ਤਾਂ!"

ਮੀਤ੍ਰਿਆ ਫੇਰ ਬੋਲਿਆ, ਪਹਿਲਾਂ ਨਾਲ਼ੋਂ ਵੀ ਵੱਧ ਠਰੰਮੇ ਤੇ ਤਕੜਾਈ ਨਾਲ਼, "ਪਾਰਟੀ ਨਿਆਂ ਸਿਰ ਚਲਦੀ ਏ। ਜ਼ਮੀਨ ਓਸੇ ਦੀ ਹੋਣੀ ਚਾਹੀਦੀ ਏ ਜਿਹੜਾ ਏਸ ਉੱਤੇ ਕੰਮ ਕਰੇ।"

"ਤੇ ਮੈਂ? ਕੀ ਮੈਂ ਏਸ ਉੱਤੇ ਕੰਮ ਨਹੀਂ ਕਰਦਾ ਰਿਹਾ?"

"ਨਹੀਂ!"

ਕ੍ਰਿਸਤੀਆ ਨੇ ਘਗਿਆਈ ਜਹੀ 'ਹੂੰ' ਕਰ ਕੇ ਰਫ਼ਲ ਉਤਾਂਹ ਕੀਤੀ, "ਮੈਂ ਦਸਨਾ ਵਾਂ ਤੈਨੂੰ ਨਿਆਂ ਅਨਿਆਂ ਦਾ ਵੇਰਵਾ!"

ਏਸੇ ਬਿੰਦ, ਜਿਵੇਂ ਕਿਤੇ ਕਿਓਰਨੀਆਂ ਡਰ ਗਿਆ ਹੋਏ, ਉਹਨੇ ਵਾਗਾਂ ਖਿੱਚ

ਲਈਆਂ। ਘੋੜੇ ਪਛੰਡਾ ਮਾਰ ਕੇ, ਆਪਣੀਆਂ ਪਿਛਲੀਆਂ ਲੱਤਾਂ 'ਤੇ ਖੜੋ ਕੇ ਅਗਲੀਆਂ ਲੱਤਾਂ ਉਪਰ ਹਵਾ ਵਿੱਚ ਮਾਰਨ ਲੱਗ ਪਏ, ਤੇ ਫੇਰ ਧੜਾਮ ਕਰਕੇ ਥੱਲੇ ਢਹਿ ਪਏ। ਬੱਘੀ ਟੁੱਟ ਕੇ ਖੇਰੂੰ ਖੇਰੂੰ ਹੋ ਗਈ। ਰਫ਼ਲ ਵਿੱਚੋਂ ਗੋਲ਼ੀ ਤਿੱਖੀ ਵਾਜ ਨਾਲ਼ ਦਿਸਹਦੇ ਕੋਲ਼ ਮੰਡਲਾਂਦੇ ਬੱਦਲ ਵੱਲ ਚਲੀ ਗਈ। ਚੜ੍ਹਦੇ ਸੂਰਜ ਦੇ ਉਪਰਲੇ ਸਿਰੇ ਉੱਤੇ, ਗੁੱਸੇ ਵਿੱਚ ਤਣੀਆਂ ਭਵਾਂ ਵਰਗਾ ਇਹ ਬੱਦਲ ਸੀ। ਤ੍ਰੈ-ਨੱਕਾ ਆਪਣੇ ਭਾਰ ਸਿਰ ਨਾ ਰਹਿ ਸਕਿਆ, ਪਰ ਛਾਲ ਮਾਰ ਕੇ ਥੱਲੇ ਆਣ ਖੜੋਤਾ। ਫੇਰ ਉਹਨੇ ਕੁਝ ਸੰਭਲ ਕੇ ਰਫ਼ਲ ਨੀਵੀਂ ਕਰ ਕੇ ਲੋਕਾਂ ਵੱਲ ਤਾਣ ਲਈ।

"ਇਹ ਪੁਲਸੀਏ ਕਿਉਂ ਇੰਜ ਖੜੋਤੇ ਨੇ ?" ਉਹਨੇ ਦਾਂਤਜ਼ਿਚ ਨੂੰ ਚੀਕ ਕੇ ਪੁੱਛਿਆ।

ਮੀਤ੍ਰਿਆ ਦੇ ਸਾਥੀਆਂ ਨੇ ਆਪਣੀਆਂ ਕਮੀਜ਼ਾਂ ਦੇ ਥੱਲਿਓਂ ਅੱਖ ਪਲਕਾਰੇ ਵਿੱਚ ਹੀ ਆਟੋਮੈਟਿਕ ਪਿਸਤੌਲ ਕੱਢ ਲਏ। ਉਹਨਾਂ ਇਹ ਸਭ ਇੰਜ ਕੀਤਾ ਜਿਵੇਂ ਪਹਿਲਾਂ ਤੋਂ ਹੀ ਇਸ ਲਈ ਉਹ ਤਿਆਰ ਸਨ। ਬੰਦਿਆਂ ਤੇ ਜ਼ਨਾਨੀਆਂ ਦੀ ਇੱਕ ਟੁਕੜੀ ਨੇ ਪੁਲਸੀਆਂ ਵਾਲ਼ੀ ਟਮ-ਟਮ ਘੇਰ ਲਈ। ਪੁਲੀਸ ਸਾਰਜੰਟ ਨੇ ਆਪਣੀਆਂ ਬਾਹਵਾਂ ਖੰਭਾਂ ਵਾਂਗ ਚੌੜੀਆਂ ਫੈਲਾਈਆਂ ਤੇ ਫੇਰ ਜਗੀਰਦਾਰ ਦੁਆਲ਼ੇ ਕਸ ਕੇ ਉਹਨੂੰ ਹਿਲਣੋਂ ਜੁਲਣੋਂ ਰੋਕ ਲਿਆ।

ਇਸ ਪਿੱਛੋਂ ਬਿੰਦ ਕੁ ਲਈ ਚੁੱਪ ਰਹੀ ਤੇ ਫੇਰ ਪੀਲ਼ੇ ਤੇ ਗੰਭੀਰ ਮੀਤ੍ਰਿਆ ਨੇ ਜਗੀਰਦਾਰ ਨੂੰ ਆਖਿਆ, "ਜਿਹੜੀ ਭੁੱਖ ਤੇਰੇ ਲਈ ਕੰਮ ਕਰਦਿਆਂ ਮੈਂ ਝਾਗੀ ਸੀ, ਜਿਹੜੀ ਕੁੱਟ ਮੈਨੂੰ ਤੇਰੇ ਕੋਲ਼ੋ ਪਈ, ਤੇ ਉਹ ਗਾਲ੍ਹਾਂ ਜਿਹੜੀਆਂ ਮੈਨੂੰ ਤਨਖ਼ਾਹ ਵਜੋਂ ਮਿਲ਼ੀਆਂ - ਇਹਨਾਂ ਸਭਨਾਂ ਦੀ ਤਲਾਫ਼ੀ ਲੈਣ ਮੈਂ ਤੇਰੇ ਕੋਲ਼ ਨਹੀਂ ਆਇਆ। ਪਰ ਹੁਣੇ ਤੂੰ ਕੰਮ ਕਰਨ ਦੀਆਂ ਫੂਟਾਂ ਮਾਰ ਰਿਹਾ ਸੈਂ, ਸੋ ਤੂੰ ਆਪਣੇ ਮੂੰਹੋਂ ਆਪਣੇ ਲਈ ਸਜ਼ਾ ਤਜਵੀਜ਼ ਕਰ ਦਿੱਤੀ ਏ। ਆ ਹੁਣ, ਅੱਗੇ ਹੋ ! ਤੂੰ ਹੁਣ ਸਾਡੇ ਨਾਲ਼ ਕੰਮ ਕਰੇਂਗਾ, ਤੇ ਜੇ ਤੈਨੂੰ ਨਹੀਂ ਆਂਦਾ, ਤਾਂ ਅਸੀਂ ਤੈਨੂੰ ਆਪ ਸਿਖਾ ਲਵਾਂਗੇ..."

ਭੀੜ ਦੇ ਇੱਕ ਖੂੰਝੇ ਵਿੱਚੋਂ ਇੱਕ ਬੜੀ ਹੈਰਾਨ ਪਰ ਚੀਕਦੀ ਵਾਜ ਸੁਣਾਈ ਦਿੱਤੀ, "ਹੈਂ, ਇਹ ਹਿੰਮਤ !"

ਮੀਤ੍ਰਿਆ ਨੇ ਪਰਤ ਕੇ ਓਧਰ ਵੇਖਿਆ, ਉਹਦਾ ਭਰਾ ਗ੍ਰੀਤਜ਼ਾ ਸੀ। ਉਹ ਏਸ ਵੇਲ਼ੇ ਓਸ ਕੰਡਿਆਲ਼ੇ ਵਰਗਾ ਲੱਗ ਰਿਹਾ ਸੀ ਜਿਦ੍ਹੇ ਕੰਡੇ ਝੜ ਗਏ ਹੋਣ। "ਤੇ ਤੂੰ, ਤੂੰ ਬਲਦਾਂ ਦੇ ਅੱਗੇ ਹੋ, ਤੇ ਜਗੀਰਦਾਰ ਹਲ਼ ਸਾਂਭੇਗਾ। ਆਓ, ਤੇ ਅਸੀਂ ਤੱਕੀਏ ਹੁਣ ਕਿਵੇਂ ਨੱਚਦੇ ਓ ਤੁਸੀ।"

ਤ੍ਰੈ-ਨੱਕੇ ਦੇ ਨੱਕ ਵਿੱਚੋਂ ਝੱਗ ਨਿੱਕਲ਼ ਰਹੀ ਸੀ। ਗ੍ਰੀਤਜ਼ਾ ਗੋਡਿਆਂ ਪਰਨੇ ਢਹਿ ਪਿਆ ਸੀ।

ਖੁਸ਼ੀ ਤੇ ਜੋਸ਼ ਨਾਲ਼ ਪਾਗਲ ਲੋਕਾਂ ਦੀ ਭੀੜ ਪੁਲਸੀਆਂ ਨੂੰ ਪਿੱਛੇ-ਪਿੱਛੇ ਧੱਕਦੀ ਅਗਾਂਹ ਵਧੀ ਜਾ ਰਹੀ ਸੀ। ਗਰੈਗੋਰੀ ਆਲੀਓਰ ਦੀ ਅਗਵਾਈ ਥੱਲੇ ਪਹਿਲਾਂ ਹਲ਼ ਤੁਰ ਪਿਆ। ਉਹਦੇ ਕੱਢੇ ਸਿਆੜ ਭੋਂ ਦੀ ਬਰਾਬਰ ਤੇ ਹੱਕੀ ਵੰਡ ਦੇ ਨਿਸ਼ਾਨ ਲਾਈ ਜਾ ਰਹੇ ਸਨ। ਇਹ ਹਲ਼ ਝਾੜੀਆਂ ਕੋਲ਼ੋਂ ਵਲ਼ਾ ਮਾਰਦਾ, ਖੜੋਂਦਾ ਤੇ ਫੇਰ ਤੁਰ ਪੈਂਦਾ, ਹੌਲ਼ੀ-ਹੌਲ਼ੀ ਪਰ ਬੜੀ ਯਕੀਨੀ ਚਾਲ ਨਾਲ਼ ਚਮਕਦੇ ਦਿਸਹੱਦੇ ਵੱਲ ਵਧੀ ਜਾ ਰਿਹਾ ਸੀ।

ਅੱਗੇ ਨਿਵਾਣ ਸੀ, ਓਥੇ ਪੁੱਜ ਕੇ ਇਹ ਹਲ਼ ਏਥੇ ਖੜੋਤੇ ਲੋਕਾਂ ਨੂੰ ਦਿਸਣੋਂ ਹਟ ਗਿਆ। ਫੇਰ ਸੌ ਗਜ਼ਾਂ ਦੀ ਵਿਥ 'ਤੇ ਇਹ ਸੱਜੇ ਬੰਨੇਂ ਨਜ਼ਰ ਆਇਆ। ਵਾਪਸੀ ਉੱਤੇ ਇਹ ਕਈ ਵਾਰ ਖੜੋਤਾ। ਮਾਲਕ ਕ੍ਰਿਸਤੀਆ ਕਈਂ ਵਾਰ ਹੰਭਲ਼ਾ ਮਾਰ ਕੇ ਉੱਠਦਾ, ਪਰ ਫੇਰ ਢਹਿ-ਢਹਿ ਪੈਂਦਾ। ਗਰੈਗੋਰੀ ਆਲੀਓਰ ਹਰ ਵਾਰੀ, ਤਿੱਖਾ ਤੇ ਮੋੜਿਆ ਨਾ ਜਾ ਸਕਣ ਵਾਲ਼ਾ ਹੁਕਮ ਦੇ ਕੇ ਉਹਨੂੰ ਉਤਾਂਹ ਉੱਠਣ ਲਈ ਮਜ਼ਬੂਰ ਕਰ ਦੇਂਦਾ। ਕਦੇ ਮਾਲਕ ਕ੍ਰਿਸਤੀਆ ਗੋਡਿਆਂ ਭਾਰ ਉੱਠਦਾ, ਕਦੇ ਚਾਰੇ ਲੱਤਾਂ ਬਾਹਵਾਂ ਦੇ ਭਾਰ, ਤੇ ਅਖ਼ੀਰ ਸਿੱਧਾ ਖੜੋ ਜਾਂਦਾ।

ਦਸ ਕਦਮਾਂ ਪਿੱਛੋਂ ਉਹ ਫੇਰ ਡਿੱਗ ਪਿਆ... ਗ੍ਰੀਤਜ਼ਾ ਨੇ ਆਪਣਾ ਸਿਰ ਫੜਿਆ ਹੋਇਆ ਸੀ, ਜਿਵੇਂ ਕਿਤੇ ਇਹ ਉਹਦੀ ਵਿਤੋਂ ਵੱਧ ਭਾਰਾ ਸੀ। ਉਹ ਵੀ ਗੋਡਿਆਂ ਪਰਨੇ ਡਿੱਗ-ਡਿੱਗ ਪੈਂਦਾ ਤੇ ਬੜੇ ਜਤਨਾਂ ਨਾਲ਼ ਫੇਰ ਉੱਠਦਾ। ਜਦੋਂ ਉਹ ਓਥੇ ਪੁੱਜੇ ਜਿੱਥੋਂ ਉਹ ਤੁਰੇ ਸਨ, ਤਾਂ ਉਹਨਾਂ ਦੀ ਫਟਕੜੀ ਫੁੱਲ ਹੋ ਚੁੱਕੀ ਸੀ। ਤ੍ਰੈ-ਨੱਕੇ ਦੇ ਹੱਥ ਛਾਲੇ-ਛਾਲੇ ਹੋਏ ਪਏ ਸਨ।

"ਕਾਤਲ! ਬੰਦੇ-ਖਾਣੇ!" ਉਹ ਚੀਕਿਆ, "ਮੈਨੂੰ ਕੱਲਿਆਂ ਛੱਡ ਦਿਓ! ਮੈਂ ਤੁਹਾਨੂੰ ਸਭ ਨੂੰ ਓਥੇ ਜੇਲ੍ਹਾਂ ਵਿੱਚ ਸੜਵਾਵਾਂਗਾ! ਤੁਹਾਡੀ ਅਸਲ ਥਾਂ ਉਹੀ ਏ!"

ਆਨਾ 'ਸੁਸਤ-ਮਾਲ' ਉਹਦੇ ਨੇੜੇ ਆ ਗਈ ਤੇ ਪਲ ਦੀ ਪਲ ਉਹਨੂੰ ਚੰਗੀ ਤਰ੍ਹਾਂ ਵੇਖ ਕੇ, ਉਹਨੇ ਆਪਣਾ ਸਿਰ ਪਿਛਾਂਹ ਕੀਤਾ ਤੇ ਆਪਣੇ ਮਹੀਨ ਬੁੱਲ੍ਹਾਂ ਵਿੱਚੋਂ ਇੰਜ ਬੋਲੀ, ਜਿਵੇਂ ਕਿਸੇ ਬੱਚੇ ਨਾਲ਼ ਰੋਸਾ ਕਰ ਰਹੀ ਹੋਵੇ, "ਮੇਰੇ ਘਰ ਵਾਲ਼ੇ ਨੂੰ ਬਘਿਆੜ ਖਾ ਗਏ ਸਨ। ਤੂੰ ਵੀ ਤੇ ਇੱਕ ਬਘਿਆੜ ਈ ਏਂ! ਵਰ੍ਹਿਆਂ ਤੋਂ ਸਾਨੂੰ ਚੂੰਡ ਰਿਹਾ ਏਂ। ਅਸੀਂ ਉਹਨਾਂ ਬਘਿਆੜਾਂ ਨੂੰ ਤੇ ਨਹੀਂ ਫੜ ਸਕੇ, ਪਰ ਤੂੰ ਸਾਡੇ ਕਾਬੂ ਆ ਗਿਆ ਏਂ। ਜੋ ਜੋ ਆਪਣੀ ਪਲੀਤ ਉਮਰ ਵਿੱਚ ਤੂੰ ਖਾਧਾ ਏ, ਉਹ ਸਭ ਹੁਣ ਅਸੀਂ ਕੁੱਟ-ਕੁੱਟ ਕੇ ਤੇਰੇ ਵਿੱਚੋਂ ਕਢਵਾ ਲੈਣਾ ਏਂ।"

ਕੋਚਵਾਨ ਕਿਓਰਨੀਆਂ ਨੇ ਆਪਣੇ ਪੁਰਾਣੇ ਮਾਲਕ ਨੂੰ ਟਿਚਕਰ ਤੇ ਵੈਰ ਭਰੀ ਨਜ਼ਰ ਨਾਲ਼ ਵੇਖਿਆ। ਫੇਰ ਉਹਨੇ ਉਹਦੇ ਮੂੰਹ ਉੱਤੇ ਥੁੱਕਿਆ ਤੇ ਮਾਣ ਨਾਲ਼ ਪਿਛਾਂਹ ਪਰਤ ਗਿਆ।

ਹਲ਼ ਫੇਰ ਤੁਰ ਪਿਆ, ਹੋਰ ਹਲ਼ ਵੀ ਨਾਲ਼ ਹੋ ਪਏ।

ਮੀਤ੍ਰਿਆ ਨੇ ਆਪ ਵੀ ਬੜੇ ਚੰਗੇ ਸਿਆੜ ਕੱਢੇ। ਜਦੋਂ ਉਹ ਮੁੜਿਆ ਤਾਂ ਉਹਦਾ ਸਿਰ ਨੰਗਾ ਤੇ ਕਮੀਜ਼ ਗਲਮੇਂ ਤੋਂ ਖੁੱਲ੍ਹੀ ਹੋਈ ਸੀ। ਪਤਝੜ ਦੇ ਮੁੱਢਲੇ ਦਿਨਾਂ ਦੀ ਠੰਢੀ ਪੌਣ ਉਹਦੇ ਮੂੰਹ ਦੇ ਵਾਲ਼ਾਂ ਨਾਲ਼ ਲਾਡ ਕਰਦੀ ਵਗ ਰਹੀ ਸੀ।

ਉਹ ਪਸ਼ੂ-ਖੱਡ ਕੋਲ਼ ਰੁਕਿਆ ਹੀ ਸੀ ਕਿ ਨਾਸਤਾਸੀਆ ਓਸ ਨਾਲ਼ ਜਾ ਚੰਬੜੀ। ਉਹਨੇ ਬਾਲ ਆਪਣੀ ਸੱਜੀ ਬਾਂਹ ਵਿੱਚ ਸਾਂਭੀ ਰੱਖਿਆ ਤੇ ਖੱਬੀ ਬਾਂਹ ਮੀਤ੍ਰਿਆ ਦੇ ਗਲ਼ ਦੁਆਲ਼ੇ ਕਸ ਕੇ ਆਪਣਾ ਮੂੰਹ ਓਸ ਨਾਲ਼ ਜੋੜ ਦਿੱਤਾ, ਜਿਸ ਨੂੰ ਮਿਲਣ ਲਈ ਉਹ ਏਨਿਆਂ ਚਿਰਾਂ ਤੋਂ ਸਹਿਕ ਰਹੀ ਸੀ। ਤੇ ਉਹ ਉੱਚੀ-ਉੱਚੀ ਬੜੇ ਲੰਮੇ ਡਸਕੋਰੇ ਭਰਦੀ ਰਹੀ।

ਦੂਜਿਆਂ ਸਾਹਮਣੇ ਮੀਤ੍ਰਿਆ ਨੇ ਆਪਣੇ ਆਪ 'ਤੇ ਕਾਬੂ ਪਾਇਆ। ਉਹਨੇ ਤਾਸੇ

ਨੂੰ ਲੈ ਲਿਆ, ਤੇ ਬਾਹਵਾਂ ਉੱਚੀਆਂ ਕਰ ਕੇ ਸੂਰਜ ਵੱਲ ਉਛਾਲਿਆ, ਫੇਰ ਉਹਦਾ ਮੂੰਹ ਆਪਣੇ ਮੂੰਹ ਨਾਲ਼ ਲਾ ਕੇ ਮੱਥਾ ਬੜੀ ਨਰਮਾਈ ਨਾਲ਼ ਚੁੰਮਿਆਂ।

ਪੰਛੀਵਾੜੇ ਦੀ ਜਗੀਰ ਉੱਤੇ ਲੋਕਾਂ ਦਾ ਕਬਜ਼ਾ ਤੇ ਸਿਰਫ਼ ਬੋਹਣੀ ਹੀ ਸੀ। ਸੋਵੀਅਤ ਰੂਸ ਵਿੱਚ ਜਦੋਂ ਮੀਤ੍ਰਿਆ ਕੈਦ ਸੀ, ਓਦੋਂ 'ਇਲੀਚੀਆ ਪਾਮਿਅਤੀ' ਦੇ ਸਾਂਝੇ ਖੇਤ ਵਿੱਚ ਜੋ-ਜੋ ਉਹਨੇ ਮਹਿਸੂਸ ਕੀਤਾ ਸੀ, ਉਹ ਸਭ ਉਹਨੂੰ ਹੁਣ ਤੱਕ ਚੰਗੀ ਤਰ੍ਹਾਂ ਚੇਤੇ ਸੀ। ਉਹਦੇ ਪਿੰਡ ਵਿੱਚ ਹੀ ਨਹੀਂ, ਉਹਦੇ ਸਾਰੇ ਦੇਸ਼ ਵਿੱਚ ਬੀਤੇ ਦਾ ਮਲਬਾ ਲੋਕਾਂ ਨੂੰ ਚੰਗੀ ਤਰ੍ਹਾਂ ਜੀਵਨ ਮਾਣਨੋਂ ਤੇ ਜ਼ਿੰਦਗੀ ਦੀਆਂ ਬੇਅੰਤ ਦਾਤਾਂ ਲੈਣੋਂ ਰੋਕੀ ਖੜੋਤਾ ਸੀ। ਸੈਆਂ ਸਾਲਾਂ ਤੋਂ ਪੈਲ਼ੀਆਂ ਤੇ ਲੋਕਾਂ ਦੀਆਂ ਕੁੱਲੀਆਂ ਦੀ ਨੁਹਾਰ ਨਹੀਂ ਸੀ ਬਦਲੀ। ਲੋਕ ਆਪਣੇ ਬਾਬਾ ਆਦਮ ਦੇ ਵੇਲ਼ੇ ਦੇ ਹਲ਼ਾਂ, ਮਰਲਾ ਦੋ ਮਰਲੇ ਭੋਂ, ਤੇ ਮੁੱਢ-ਕਦੀਮੀ ਰਿਵਾਜਾਂ ਨਾਲ਼ ਨਰੜੇ ਦਿਨ-ਕੱਟੀ ਕਰੀ ਜਾ ਰਹੇ ਸਨ - ਹਰ ਕੋਈ ਆਪਣੀ ਗਰੀਬੀ ਵਿੱਚ ਘਿਰਿਆ, ਇੱਕ ਦੂਜੇ ਵਿਚਾਲ਼ੇ ਹਜ਼ਾਰਾਂ ਨਾਕੇਬੰਦੀਆਂ, ਪਰ ਫੇਰ ਵੀ ਏਸ ਸਾਂਝੀ ਗੁਲਾਮੀ ਦੀ ਜਕੜ ਦੇ ਖ਼ਿਲਾਫ਼ ਇੱਕ-ਮੁਠ, ਇੱਕ ਜਾਨ...। ਬੀਤੇ ਦੇ ਭਾਰ ਨਾਲ਼ ਦੱਬੇ ਇਹ ਲੋਕ ਹਾਲੀ ਵਿਗਿਆਨ ਦੀਆਂ ਜਿੱਤਾਂ ਤੋਂ ਅਣਜਾਣ ਸਨ। ਨਵੀਂ ਦੁਨੀਆਂ ਟਰੈਕਟਰ, ਹਵਾਈ ਜਹਾਜ਼ ਤੇ ਬਿਜਲੀ ਵਰਤਦੀ ਹੈ। ਓਥੇ ਸਹਿਰਾ ਮਨੁੱਖ ਦੀ ਕਿਰਤ ਨਾਲ਼ ਲਹਿਲਹਾ ਪਏ ਹਨ। ਇੰਜੀਨੀਅਰਾਂ ਦੇ ਹੁਨਰ ਨਾਲ਼ ਕਿੰਨੇ ਹੀ ਇਲਾਕਿਆਂ ਦੀ ਕਾਇਆ-ਪਲਟ ਚੁੱਕੀ ਹੈ। ਸਰਕੜੇ ਦੇ ਦਭ ਦੀ ਥਾਂ ਲਾਭਵੰਦੇ ਬੂਟੇ ਮੱਲ ਰਹੇ ਹਨ। ਖੋਭੇ ਤੇ ਦਲਦਲਾਂ ਮੁਕਾ ਕੇ ਜ਼ਮੀਨ ਆਬਾਦ ਕੀਤੀ ਜਾ ਰਹੀ ਹੈ। ਜਿੱਥੇ ਪਹਿਲੀਆਂ ਵਿੱਚ ਰੇਤਾ ਹੀ ਰੇਤਾ, ਰੋੜ ਹੀ ਰੋੜ ਹੁੰਦੇ ਸਨ ਓਥੇ ਘਣੇ ਜੰਗਲ਼ ਝੂਮ ਪਏ ਹਨ...

ਢੱਠੀ-ਕੰਢੀ ਦੇ ਲੋਕ ਹਾਲੀ ਬੀਤੇ ਵਕਤਾਂ ਦੇ ਪਰਛਾਵਿਆਂ ਥੱਲੇ ਤ੍ਰੱਕ ਰਹੇ ਹਨ। ਇਨਕਲਾਬ ਦਾ ਚਾਨਣ ਏਥੇ ਵੀ ਹਰ ਚੀਜ਼ ਉੱਤੇ ਪਾਣਾ ਪਏਗਾ। ਪੁਰਾਣਾ ਨਜ਼ਾਮ ਸਿਰ ਤੋਂ ਲੈ ਕੇ ਪੈਰਾਂ ਤੱਕ ਵਟਾਣਾ ਹੋਏਗਾ। ਸਮਾਜਵਾਦੀ ਸਰਕਾਰ ਵਿਗਿਆਨ ਦੀ ਸਾਰੀ ਤਾਕਤ ਹੁਣ ਤੀਕ ਗੁਲਾਮ ਰਹੇ ਇਹਨਾਂ ਲੋਕਾਂ ਹੱਥ ਸੌਂਪਣ ਵਿੱਚ ਢਿੱਲ ਨਹੀਂ ਕਰੇਗੀ - ਤਾਂ ਜੋ ਜਿੱਥੇ ਪਹਿਲਾਂ ਚਿੱਕੜ ਸੀ ਤੇ ਕੁੱਲੀਆਂ ਸਨ, ਓਥੇ ਚੰਗੀਆਂ ਸੜਕਾਂ ਤੇ ਬਿਜਲੀ ਨਾਲ਼ ਰੁਸ਼ਨਾਏ ਮਕਾਨ ਉੱਸਰ ਜਾਣ; ਔੜ-ਮਾਰੇ ਇਲਾਕਿਆਂ ਦੇ ਇਲਾਕੇ ਮਸਤ ਵਹਿੰਦੇ ਪਾਣੀਆਂ ਦੀ ਛਰਬਲ ਛਰਬਲ ਨਾਲ਼ ਵਸ ਜਾਣ; ਜਿੱਥੇ ਬੰਦਾ ਉਮਰ ਕੈਦੀ ਵਾਂਗ ਹੱਡ ਭੰਨਾਂਦਾ ਤੇ ਮੁਸੀਬਤਾਂ ਝਾਗਦਾ ਸੀ, ਓਥੇ ਮਸ਼ੀਨਾਂ ਉਹਦੀ ਡੰਗੋਰੀ ਬਣਨ ਤੇ ਜਿੰਦ ਹਜ਼ਾਰਾਂ ਸੁੱਖ ਮਾਣੇ...

ਬੀਤੇ ਨਾਲ਼ੋਂ ਆਪਣਾ ਆਪ ਚੀਰ ਕੇ, ਨਵੀਂ ਦੁਨੀਆਂ ਵਿੱਚ ਪੈਰ ਪਾਣਾ...

ਉਹ ਆਪਣੇ ਬੱਚੇ ਨੂੰ ਚੁੰਮ ਰਿਹਾ ਸੀ, ਤੇ ਅਜਿਹੇ ਖ਼ਿਆਲ ਤੇ ਚਿਤਰ, ਚੁੰਧਿਆਵੀਆਂ ਛਿਨ-ਭੰਗਰ ਰੌਸ਼ਨੀਆਂ ਦੇ ਝੱਖੜ ਹਾਰ, ਮੀਤ੍ਰਿਆ ਦੇ ਮਨ ਵਿੱਚ ਭੌਂਦੇ ਰਹੇ। ਮੈਦਾਨ ਵਿੱਚੋਂ ਉੱਠਦੀ ਹਵਾ ਨੇ ਬੱਚੇ ਦੀਆਂ ਨਾਸਾਂ ਜਲੂਣੀਆਂ, ਤੇ ਉਹਨੇ ਨਿੱਛ ਮਾਰ ਕੇ ਅੱਖਾਂ ਖੋਲ੍ਹ ਲਈਆਂ। ਤਾਸੇ ਮੁਸਕਰਾ ਕੇ ਪਤਝੜ ਦੇ ਸੂਰਜ ਵੱਲ ਵੇਖਣ ਲੱਗ ਪਿਆ।

"ਭਵਿੱਖ ਤੇਰਾ ਏ," ਮੀਤ੍ਰਿਆ ਨੇ ਹੌਲ਼ੀ ਜਹੀ ਉਹਨੂੰ ਕਿਹਾ। ਸਮਾਜਵਾਦ ਦੇ ਦੇਸ਼ ਦੇ ਜਿਹੜੇ ਅਣਗਿਣਤ ਨਕਸ਼ ਉਹਦੇ ਮਨ ਉੱਤੇ ਉੱਕਰੇ ਪਏ ਸਨ, ਅੰਦਰ ਹੀ ਅੰਦਰ

ਉਹਨਾਂ ਵੱਲ ਝਾਕ ਕੇ ਉਹ ਮੁਸਕਰਾਇਆ।

ਨਾਸਤਾਸੀਆ ਨੂੰ ਜਾਪਿਆ ਇਹ ਮੁਸਕਾਨ ਉਹਦੇ ਲਈ ਸੀ। ਉਹਦੀ ਖੁਸ਼ੀ ਦਾ ਕੋਈ ਅੰਤ ਨਹੀਂ ਸਨਿ।

ਮੀਤ੍ਰਿਆ ਨੇ ਕਿਹਾ, "ਜੋ ਮੈਂ ਕੀਤਾ ਏ, ਓਸ ਬਾਰੇ ਜੇ ਕਿਸੇ ਕੁਝ ਪੁੱਛਣਾ ਹੋਏ ਤਾਂ ਮੈਂ ਸਭ ਕੁਝ ਸਮਝਾਣ ਨੂੰ ਤਿਆਰ ਹਾਂ।"

"ਹੁਣ, ਅੱਗੋਂ ਅਸੀਂ ਕੀ ਕਰਨਾ ਹੋਏਗਾ?" ਲਾਏ ਸਾਰਾਕੂ ਨੇ ਉਹਦੇ ਕੋਲ਼ ਆ ਕੇ ਪੁੱਛਿਆ।

ਮੀਤ੍ਰਿਆ ਨੇ ਉਹਦੀ ਪਿੱਠ ਉੱਤੇ ਥਾਪੀ ਦਿੱਤੀ, ਪਰ ਬੋਲਿਆ ਕੁਝ ਨਾ।... ਉਹਦੇ ਦੇਸ਼ ਵਾਸੀਆਂ ਨੇ ਹਾਲੀ ਉਹ ਭੀੜਾ, ਔਖੀ ਚੜ੍ਹਾਈ ਵਾਲ਼ਾ, ਬਿਖੜਾ ਪੰਧ ਲੰਘਣਾ ਸੀ। ਜਿਸ ਨੂੰ ਪਾਰ ਕਰ ਕੇ ਹੀ ਪੂਰੀ ਸੋਝੀ ਦੀ ਮੰਜ਼ਿਲ ਆਉਂਦੀ ਹੈ।

• • •



## ਮਿਹਾਈਲ ਸਾਦੋਵਿਆਨੋ

(1880-1961)

ਸਾਦੋਵਿਆਨੋ ਦੀਆਂ ਸਭਨਾਂ ਲਿਖਤਾਂ ਵਿੱਚ ਆਮ ਲੋਕਾਂ ਲਈ ਬੜੀ ਡੂੰਘੀ ਮਨੁੱਖੀ ਹਮਦਰਦੀ ਹੈ; ਆਪਣੀ ਹੋਣੀ ਨੂੰ ਤਬਦੀਲ ਕਰਨ ਲਈ ਉਹਨਾਂ ਦੇ ਸੰਗਰਾਮ ਦੀ ਤਿੱਖੀ ਸੂਝ ਹੈ। ਸਾਦੋਵਿਆਨੋ ਦੀਆਂ ਕਿਰਤਾਂ ਵਿੱਚ ਜਿਹੜਾ ਨਰੋਆ ਆਸ਼ਾਵਾਦ ਹੈ, ਉਹਦੀ ਨੀਂਹ ਵੀ ਇਹੀ ਹਮਦਰਦੀ ਤੇ ਸੂਝ ਹੈ। ਉਹਦੀਆਂ ਕਿਤਾਬਾਂ ਪਾਠਕਾਂ ਦੇ ਮਨ ਵਿੱਚ ਜ਼ਿੰਦਗੀ ਲਈ ਪਿਆਰ ਪ੍ਰੇਰਦੀਆਂ ਹਨ, ਭਵਿੱਖ ਵਿੱਚ ਵਿਸ਼ਵਾਸ ਜਗਾਂਦੀਆਂ ਹਨ, ਤੇ ਇਹ ਆਸ ਬੰਨ੍ਹਾਂਦੀਆਂ ਹਨ ਕਿ ਇੱਕ ਦਿਨ ਲੋਕਾਂ ਦੀ ਜਿੱਤ ਹੋਏਗੀ। ਸਾਦੋਵਿਆਨੋ ਦੀਆਂ ਕਿਰਤਾਂ ਲੋਕਾਂ ਦੇ ਸੰਗਰਾਮ ਦੀ ਵਾਰਤਾ ਹਨ, ਇੱਕ ਸ਼ੀਸ਼ਾ ਹਨ ਜਿਸ ਵਿੱਚੋਂ ਲੋਕਾਂ ਨੂੰ ਅਜ਼ਾਦੀ ਤੇ ਇਨਸਾਫ਼ ਦੇ ਆਦਰਸ਼ ਵੱਲ ਵੱਧਣ ਦੀਆਂ ਚਿਰ-ਪੁਰਾਣੀਆਂ ਆਸਾਂ ਦੀ ਨੁਹਾਰ ਦਿਸਦੀ ਰਹਿੰਦੀ ਹੈ।

ਦਸਤਕ ਪ੍ਰਕਾਸ਼ਨ, ਲੁਧਿਆਣਾ

ਕੀਮਤ - 100 ਰੁਪਏ